# ਸਮਾਧੀ ਬਾਰੇ

('**ਗੁਹਜ ਕਥਾ**' ਲੜੀ – ੧)

ਅੰਮ੍ਰਿਤ ਪਾਲ ਸਿੰਘ 'ਅੰਮ੍ਰਿਤ'

ਪ੍ਰਕਾਸ਼ਕ: www.AmritWorld.com

**Title:** Samaadhi Baarey (Guhaj Katha Series – 1)
**Language:** Punjabi (in Gurmukhi Script)
**Writer:** Amrit Pal Singh 'Amrit'
**Publisher:** AmritWorld.com
**Release Date:** June, 2014
**Edition:** First
**Contact:** amritworldnetwork@gmail.com, contact@amritworld.com

ਤਤਕਰਾ


੧. ਭੂਮਿਕਾ ੨ (2)

੨. ਭੈਅ ੩ (3)

੩. ਪ੍ਰਵ੍ਰਿਤੀ ੭ (7)

(ਧਰਮ 8, ਅਰਥ 8, ਕਾਮ 9, ਮੋਕਸ਼ 10, ਪ੍ਰਵ੍ਰਿਤੀ ਕਿ ਨਿਵ੍ਰਿਤੀ 13, ਕੀ ਗਿਆਨੀ ਕਰਮਾਂ ਤੋਂ ਸੰਪੂਰਣ ਨਿਵ੍ਰਿਤ ਹੋ ਜਾਂਦਾ ਹੈ 14)

੪. ਗਿਆਨ ਦੇ ਸਾਧਨ ੧੫ (15)

(ਪ੍ਰਮਾਣ 15, ਪ੍ਰਤੱਖ ਪ੍ਰਮਾਣ 16, ਸਮਾਧੀ ਰਾਹੀਂ ਪ੍ਰਤੱਖ ਗਿਆਨ 18, ਅਨੁਮਾਨ ਪ੍ਰਮਾਣ 20, ਉਪਮਾਨ ਪ੍ਰਮਾਣ 21, ਸ਼ਬਦ ਪ੍ਰਮਾਣ 21, ਬ੍ਰਹਮਗਿਆਨ ਲਈ ਤਿੰਨ ਕਦਮ 25, ਪ੍ਰਮਾਣਾਂ ਦੀ ਸਾਰਥਕਤਾ 27, ਤ੍ਰਿਗੁਣਾਤਮਿਕਾ ਪ੍ਰਮਾ 31, ਪ੍ਰਮਾਣ ਕਾਲ-ਪਰਿਛਿੰਨ ਹੈ 31)

੫. ਚਿੱਤ **੩੩ (33)**

(ਚਿੱਤ ਦੀਆਂ ਵ੍ਰਿਤੀਆਂ 34, ਮਿਥਿਆ-ਗਿਆਨ 34, ਅਪਰਾ ਤੇ ਪਰਾ ਵਿਦਿਆ 35, ਅਵਿਦਿਆ 37, ਅਸਮਿਤਾ 37, ਚਿੱਤ ਦੀਆਂ ਅਵਸਥਾਵਾਂ 39, ਜਾਗਰਤ 39, ਨੀਂਦ 41, ਚਿੱਤ ਦਾ ਨਿਰਮਾਣ 42, ਪਿੱਛਲੇ ਜਨਮਾਂ ਦੇ ਸੰਸਕਾਰ 43, ਮਾਂ-ਬਾਪ ਆਦਿ ਤੋਂ ਪ੍ਰਾਪਤ ਸੰਸਕਾਰ 44, ਇਸ ਜਨਮ ਦੇ ਕਰਮਾਂ ਦੇ ਸੰਸਕਾਰ 44, ਔਸ਼ਧੀ ਰਾਹੀਂ ਚਿੱਤ ਵਿੱਚ ਬਦਲਾਉ 46, ਸਮਾਧੀ ਰਾਹੀਂ ਚਿੱਤ ਨਿਰਮਾਣ 46)

੬. ਸਮਾਧੀ **੪੮ (48)**

(ਸਮਾਧੀ ਕੀ ਹੈ 49, ਸਮਾਧੀ ਕਿਵੇਂ ਹੁੰਦੀ ਹੈ 50, ਦਸਮ ਦੁਆਰ 51, ਸੰਪਰਗਿਆਤ ਸਮਾਧੀ 52, ਸੰਪਰਗਿਆਤ ਸਮਾਧੀ ਤੇ ਸਵੈ-ਸੰਮੋਹਨ 53, ਬਾਹਰਮੁਖ ਸੰਪਰਗਿਆਤ ਸਮਾਧੀ 53, ਕੀ ਬਾਹਰਮੁਖ ਸਮਾਧੀ ਭਰਮ ਹੈ 56, ਅੰਤਰਮੁਖ ਸੰਪਰਗਿਆਤ ਸਮਾਧੀ 58, ਵੀਚਾਰ ਆਧਾਰਿਤ ਸੰਪਰਗਿਆਤ ਸਮਾਧੀ 58, ਅਨਾਹਤ ਨਾਦ 59, ਪੰਚ ਸ਼ਬਦ 61, ਅਨਾਹਤ ਤੋਂ ਕੀ ਭਾਵ ਹੈ 69, ਅਹੰਕਾਰ-ਭੂਮੀ ਆਧਾਰਿਤ ਸੰਪਰਗਿਆਤ ਸਮਾਧੀ 70, ਅਸਮਿਤਾ-ਭੂਮੀ ਆਧਾਰਿਤ ਸੰਪਰਗਿਆਤ ਸਮਾਧੀ 71, ਵਿਵੇਕ ਖਿਆਤੀ 72, ਅਸਮਿਤਾ-ਭੂਮੀ ਆਧਾਰਿਤ ਸੰਪਰਗਿਆਤ ਸਮਾਧੀ ਤੇ ਵਿਵੇਖ ਖਿਆਤੀ ਵਿੱਚ ਫ਼ਰਕ 74, ਅਦਵੈਤਵਾਦ 74, ਅਸੰਪਰਗਿਆਤ ਜਾਂ ਸੁੰਨ ਸਮਾਧੀ 76, ਸਹਜ ਸਮਾਧੀ 77)

੭. ਆਖ਼ਰੀ ਲਫ਼ਜ਼ ੮੨ (82)

## ਭੂਮਿਕਾ

ਪ੍ਰਮਾਣ, ਪ੍ਰਵ੍ਰਿਤੀ, ਚਿੱਤ, ਅਨਾਹਤ ਨਾਦ, ਸੰਪਰਗਿਆਤ ਸਮਾਧੀ ਤੇ ਅਸੰਪਰਗਿਆਤ ਸਮਾਧੀ ਬਾਰੇ ਵੀਚਾਰ ਮੈਂ ਕਈ ਵਾਰ ਜਿਗਿਆਸੂਆਂ ਨਾਲ ਸਾਂਝੇ ਕੀਤੇ ਹਨ, ਪਰ ਕਦੇ ਵੀ ਇਨ੍ਹਾਂ ਨੂੰ ਲਿਖਤੀ ਰੂਪ ਨਹੀਂ ਦਿੱਤਾ ਗਿਆ ਸੀ। ਫਿਰ, ਲੋੜ ਮਹਿਸੂਸ ਹੋਈ ਕਿ ਇਸ ਨੂੰ ਲਿਖਤੀ ਰੂਪ ਵਿੱਚ ਵੀ ਸਾਂਭ ਲਿਆ ਜਾਏ, ਤਾਂ ਕਿ ਹੋਰ ਜਿਗਿਆਸੂ ਵੀ ਇਸ ਤੋਂ ਲਾਭ ਲੈ ਸਕਣ । ਇਹ ਈ-ਬੁੱਕ (E-BOOK) ਮੇਰੇ ਵੱਲੋਂ ਇਨ੍ਹਾਂ ਵਿਸ਼ਿਆਂ ਬਾਰੇ ਅਲੱਗ-ਅਲੱਗ ਸਮੇਂ ਕੀਤੀਆਂ ਗਈਆਂ ਕੁੱਝ ਵੀਚਾਰਾਂ ਦਾ ਹੀ ਲਿੱਖਤੀ ਰੂਪ ਹੈ।

ਇਸ ਪੁਸਤਕ ਵਿੱਚ ਦਿੱਤੇ ਗਏ ਵੀਚਾਰ ਕਿਸੇ ਵਿਸ਼ੇਸ਼ ਸੰਪਰਦਾਇਕ ਨਜ਼ਰੀਏ ਤੋਂ ਪੇਸ਼ ਨਹੀਂ ਕੀਤੇ ਗਏ। ਪਰਮਾਤਮਾ ਬਾਰੇ ਕੁੱਝ ਜਾਣਨ ਲਈ ਯਤਨਸ਼ੀਲ ਜਿਗਿਆਸੂ ਭਾਂਵੇਂ ਵੱਖ-ਵੱਖ ਸੰਪਰਦਾਵਾਂ ਨਾਲ ਸੰਬੰਧਿਤ ਹੋ ਸਕਦੇ ਹਨ, ਪਰ ਖ਼ੁਦ ਪਰਮਾਤਮਾ ਨੂੰ ਕਿਸੇ ਇੱਕ ਸੰਪਰਦਾਇ ਤਕ ਹੀ ਸੀਮਿਤ ਕੀਤਾ ਜਾਣਾ ਸੰਭਵ ਨਹੀਂ ।

ਸਾਂਖਯ ਵਿੱਚ ਬੁੱਧੀ ਤੇ ਅਸਮਿਤਾ ਨੂੰ ਇੱਕ ਹੀ ਮੰਨਿਆ ਗਿਆ ਹੈ। ਇਸ ਪੁਸਤਕ ਵਿੱਚ ਬੁੱਧੀ ਨੂੰ ਖ਼ਾਸ ਅਰਥਾਂ ਵਿੱਚ ਵਰਤ ਕੇ ਅਸਮਿਤਾ ਤੋਂ ਵੱਖਰਾ ਦਰਜ ਕੀਤਾ ਗਿਆ ਹੈ। ਇਸੇ ਤਰ੍ਹਾਂ, ਸੰਪਰਗਿਆਤ ਸਮਾਧੀ ਦੇ ਮੁੱਖ ਭੇਦ ਜ਼ਿਆਦਾ ਵੀ ਕੀਤੇ ਜਾ ਸਕਦੇ ਹਨ, ਪਰ ਇਸ ਪੁਸਤਕ ਵਿੱਚ ਸੰਪਰਗਿਆਤ ਸਮਾਧੀ ਦੇ ਮੁੱਖ ਚਾਰ ਭੇਦ ਹੀ ਕੀਤੇ ਗਏ ਹਨ। ਵਿਵੇਕ ਖਿਆਤੀ ਇਨ੍ਹਾਂ ਚਾਰਾਂ ਤੋਂ ਵੱਖਰੀ ਵਰਣਿਤ ਕੀਤੀ ਗਈ ਹੈ, ਹਾਲਾਂਕਿ ਮੂਲ ਰੂਪ ਵਿੱਚ ਉਹ ਵੀ ਸੰਪਰਗਿਆਤ ਸਮਾਧੀ ਹੀ ਹੈ। ਸੁੰਨ ਸਮਾਧੀ ਚੌਥਾ ਪਦ ਹੈ ਤੇ ਇਹ ਹੀ ਅਸੰਪਰਗਿਆਤ ਸਮਾਧੀ ਜਾਂ ਨਿਰਬੀਜ ਸਮਾਧੀ ਹੈ, ਪਰ ਸਹਜ ਸਮਾਧੀ ਨੂੰ ਵੀ ਮੈਂ ਚੌਥਾ ਪਦ ਹੀ ਮੰਨਿਆ ਹੈ, ਭਾਂਵੇਂ ਕਿ ਸੁੰਨ ਸਮਾਧੀ ਤੇ ਸਹਜ ਸਮਾਧੀ ਦਾ ਵੱਖ-ਵੱਖ ਵਰਣਨ ਵੀ ਕੀਤਾ ਹੈ। ਚਿੱਤ ਦੀਆਂ ਅਵਸਥਾਵਾਂ ਵਿੱਚੋਂ ਨੀਂਦ ਤੇ ਸੁਪਨੇ ਬਾਰੇ ਵਿਸਥਾਰ ਨਾਲ ਚਰਚਾ ਨਹੀਂ ਕੀਤੀ ਗਈ, ਕਿਉਂਕਿ ਆਮ ਲੋਕ ਇਨ੍ਹਾਂ ਬਾਰੇ ਕਾਫ਼ੀ ਕੁੱਝ ਜਾਣਦੇ ਹੀ ਹਨ। ਪ੍ਰਮਾਣਾਂ ਬਾਰੇ ਜਾਣਕਾਰੀ ਇਸ ਵੀਚਾਰ ਨਾਲ ਵਿਸਥਾਰ ਵਿੱਚ ਦੇ ਦਿੱਤੀ ਗਈ ਹੈ ਕਿ ਭਵਿੱਖ ਵਿੱਚ ਮੇਰੇ ਵੱਲੋਂ ਲਿਖੇ ਜਾਣ ਵਾਲੇ ਹੋਰ ਲੇਖਾਂ ਆਦਿ ਨੂੰ ਸਮਝਣ ਵਿੱਚ ਇਹ ਸਹਾਇਕ ਹੋ ਸਕੇਗੀ। ਚਿੱਤ ਬਾਰੇ ਵਿਸਥਾਰ ਨਾਲ ਜਾਣਕਾਰੀ ਇਸ ਲਈ ਦਿੱਤੀ ਗਈ ਹੈ, ਕਿਉਂਕਿ ਇਹ 'ਸਮਾਧੀ' ਦੇ ਵਿਸ਼ੇ ਨੂੰ ਸਮਝਣ ਲਈ ਜ਼ਰੂਰੀ ਹੈ।

ਦੇਖਣ ਵਿੱਚ ਆਇਆ ਹੈ ਕਿ ਵਿਵੇਕ ਖਿਆਤੀ ਦੀ ਇੱਕ ਹੀ ਅਵਸਥਾ ਦਾ ਜ਼ਿਕਰ ਕੀਤਾ ਜਾਂਦਾ ਹੈ। ਇਸ ਪੁਸਤਕ ਵਿੱਚ ਵੀ ਮੈਂ ਵਿਵੇਕ ਖਿਆਤੀ ਦੀ ਪ੍ਰਚੱਲਿਤ ਇੱਕ ਹੀ ਅਵਸਥਾ ਦਾ ਜ਼ਿਕਰ ਕੀਤਾ ਹੈ। ਨਿਜੀ ਰੂਪ ਵਿੱਚ ਮੈਂ ਵਿਵੇਕ ਖਿਆਤੀ ਦੀਆਂ ਦੋ ਅਵਸਥਾਵਾਂ ਮੰਨਦਾ ਹਾਂ। ਭਵਿੱਖ ਵਿੱਚ ਕਦੇ ਇਸ ਬਾਰੇ ਵੀਚਾਰ ਸਾਂਝੇ ਕਰਾਂਗਾ ।

ਮੇਰੀ ਕੋਸ਼ਿਸ਼ ਇਹ ਹੀ ਰਹੀ ਹੈ ਕਿ ਪੁਸਤਕ ਦਾ ਆਕਾਰ ਵੱਡਾ ਨਾ ਹੋ ਜਾਏ। ਅਜਿਹਾ ਕਰਦਿਆਂ ਕਈ ਵਿਸ਼ਿਆਂ ਬਾਰੇ ਵੀਚਾਰ ਸੰਖੇਪ ਵਿੱਚ ਹੀ ਕੀਤੀ ਗਈ ਹੈ। ਲੋੜ ਹੋਈ, ਤਾਂ ਉਨ੍ਹਾਂ ਬਾਰੇ ਹੋਰ ਜਾਣਕਾਰੀ ਭਵਿੱਖ ਵਿੱਚ ਸਾਂਝੀ ਕੀਤੀ ਜਾ ਸਕਦੀ ਹੈ।

'**ਸਮਾਧੀ ਬਾਰੇ**' ਇਹ ਈ-ਬੁੱਕ, '**ਗੁਹਜ ਕਥਾ**' ਲੜੀ ਦੀ ਪਹਿਲੀ ਪੇਸ਼ਕਸ਼ ਹੈ। ਪ੍ਰਭੂ ਦੀ ਇੱਛਾ ਹੋਈ, ਤਾਂ ਇਸ ਲੜੀ ਵਿੱਚ ਹੋਰ ਲਿਖਤਾਂ ਵੀ ਪਾਠਕਾਂ ਨਾਲ ਸਾਂਝੀਆਂ ਕੀਤੀਆਂ ਜਾਣਗੀਆਂ।

> ਗੁਹਜ ਕਥਾ ਇਹ ਗੁਰ ਤੇ ਜਾਣੀ ॥ ਨਾਨਕੁ ਬੋਲੈ ਹਰਿ ਹਰਿ ਬਾਣੀ ॥੪॥੬॥੧੨॥
> (੭੩੯, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਸਮਾਧੀ ਬਾਰੇ ਇੰਨ-ਬਿੰਨ ਤੇ ਸੰਪੂਰਣ ਜ਼ਿਕਰ ਕਰਨਾ ਅਸੰਭਵ ਹੈ। ਸਮਾਧੀ ਅਤੇ ਸਮਾਧੀ ਤੋਂ ਪ੍ਰਗਟ ਹੋਣ ਵਾਲਾ ਗਿਆਨ ਕਿਸੇ ਵੀ ਤਰ੍ਹਾਂ ਲਫ਼ਜ਼ਾਂ ਵਿੱਚ ਇੰਨ-ਬਿੰਨ ਬਿਆਨ ਨਹੀਂ ਕੀਤਾ ਜਾ ਸਕਦਾ। ਜਿਨ੍ਹਾਂ ਨੇ ਇਹ ਪ੍ਰਾਪਤ ਕਰ ਲਿਆ, ਉਨ੍ਹਾਂ ਨੂੰ ਇਸ ਬਾਰੇ ਦੱਸਣ ਦੀ ਲੋੜ ਹੀ ਨਹੀਂ ਹੈ। ਜੋ ਇਹ ਪ੍ਰਾਪਤ ਨਹੀਂ ਕਰ ਸਕੇ, ਉਹ ਇਸ ਬਾਰੇ ਪੜ੍ਹ ਜਾਂ ਸੁਣ ਕੇ ਵੀ ਨਹੀਂ ਜਾਣ ਸਕਦੇ। ਫਿਰ ਵੀ ਜੇ ਇਸ ਦਾ ਵਰਣਨ ਕੀਤਾ ਜਾਂਦਾ ਹੈ, ਤਾਂ ਸਿਰਫ਼ ਇਸ਼ਾਰਾ ਦੇਣ ਲਈ ਹੀ। ਬੁੱਧੀਮਾਨ ਥੋੜ੍ਹੇ ਜਿਹੇ ਸ਼ਬਦਾਂ ਨਾਲ ਵੀ ਕੁੱਝ ਜਾਣ ਲੈਂਦੇ ਹਨ ਤੇ ਬਾਕੀ ਵਿਅਕਤੀ ਸਾਰੀ ਉਮਰ ਇਸ ਬਾਰੇ ਪੜ੍ਹਦੇ-ਸੁਣਦੇ ਰਹਿਣ, ਤਾਂ ਵੀ ਉਹ ਨਹੀਂ ਜਾਣ ਸਕਦੇ ।

> यथातथोपदेशेन कृतार्थ: सत्त्व बुद्धिमान।
> आजीवमपि जिज्ञासु: परस्तत्र विमुह्यति ॥
> (१, अध्याय १५, तत्त्वोपदेश प्रकरण, अष्टावक्र गीता)।
>
> ਸੱਤਵ-ਬੁੱਧੀਮਾਨ ਥੋੜ੍ਹੇ-ਬਹੁਤ ਉਪਦੇਸ਼ ਨਾਲ ਵੀ ਕਿਰਤਾਰਥ ਹੋ ਜਾਂਦਾ ਹੈ। ਅਸੱਤਵ ਬੁੱਧੀ ਵਾਲਾ ਸਾਰੀ ਉਮਰ ਜਿਗਿਆਸੂ ਹੋਣ ਦੇ ਬਾਵਜੂਦ ਵੀ ਮੋਹਗ੍ਰਸਤ ਹੀ ਰਹਿੰਦਾ ਹੈ। (੧, ਅਧਿਆਏ ੧੫, ਤੱਤਵ ਉਪਦੇਸ਼ ਪ੍ਰਕਰਣ, ਅਸ਼ਟਾਵਕਰ ਗੀਤਾ)।

ਇਸ ਪੁਸਤਕ ਵਿੱਚ ਕਈ ਕਮੀਆਂ ਹਨ। ਅਭਿਆਸੀ-ਜਨ ਕਿਰਪਾ ਕਰਕੇ ਇਨ੍ਹਾਂ ਕਮੀਆਂ ਲਈ ਮੈਨੂੰ ਖਿਮਾ ਕਰਨ। ਕਿਸੇ ਇੱਕ ਜਿਗਿਆਸੂ ਲਈ ਵੀ ਇਹ ਪੁਸਤਕ ਮਦਦਗਾਰ ਬਣ ਸਕੇ, ਤਾਂ ਮੈਂ ਇਸ ਨੂੰ ਵੱਡੀ ਸਫਲਤਾ ਸਮਝਾਂਗਾ ।

ਧੰਨਵਾਦ।

ਅੰਮ੍ਰਿਤ ਪਾਲ ਸਿੰਘ 'ਅੰਮ੍ਰਿਤ'
AmritWorld.com
ਜੂਨ ੧, ੨੦੧੪

--0--

## ਭੈਅ

'*ਕਿਤੇ ਐਸਾ ਨਾ ਹੋ ਜਾਏ ਕਿ ਅਸੀਂ ਜੋ ਚਾਹੁੰਦੇ ਹਾਂ, ਉਹ ਨਾ ਹੋਵੇ*'; ਜਾਂ '*ਕਿਤੇ ਐਸਾ ਨਾ ਹੋ ਜਾਏ ਕਿ ਅਸੀਂ ਜੋ ਨਹੀਂ ਚਾਹੁੰਦੇ, ਉਹ ਹੋ ਜਾਏ*', ਐਸੀ ਜੋ ਭਾਵਨਾ ਹੈ, ਉਸ ਨੂੰ ਡਰ ਜਾਂ ਭੈਅ ਆਖਦੇ ਹਨ। ਕਿਸੇ ਖ਼ਤਰੇ ਨੂੰ ਵੇਖ ਕੇ ਸਾਡੇ ਮਨ ਵਿੱਚ ਜੋ ਭਾਵਨਾ ਪੈਦਾ ਹੁੰਦੀ ਹੈ, ਉਹ ਡਰ ਹੈ। ਆਮ ਤੌਰ 'ਤੇ ਮਨੁੱਖ ਜਦੋਂ ਵੀ ਕਿਸੇ ਕਰਮ ਵਿੱਚ ਲੱਗਦਾ ਹੈ, ਤਾਂ ਕਿਸੇ ਨਾ ਕਿਸੇ ਰੂਪ ਵਿੱਚ ਉਸ ਦਾ ਕਾਰਣ ਕੋਈ ਨਾ ਕੋਈ ਡਰ ਹੁੰਦਾ ਹੈ।

ਭੈਅ-ਭੀਤ ਹੋਇਆ ਮਨੁੱਖ ਮੌਕਾ ਮਿਲਣ ਉੱਤੇ ਦੂਜਿਆਂ ਨੂੰ ਵੀ ਭੈਅ-ਭੀਤ ਕਰਨ ਦੀ ਕੋਸ਼ਿਸ਼ ਕਰਦਾ ਹੈ।

ਵਜੀਦ ਖ਼ਾਨ, ਸਰਹੰਦ ਦਾ ਸੂਬੇਦਾਰ, ਆਪਣੀ ਹਕੂਮਤ ਖੁੱਸ ਜਾਣ ਦੇ ਡਰ ਵਿੱਚ ਜੀ ਰਿਹਾ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਦੋ ਸਪੁੱਤਰਾਂ ਨੂੰ ਤਸੀਹੇ ਦੇ ਕੇ ਭੈਅ-ਭੀਤ ਕਰਨ ਦੀ ਕੋਸ਼ਿਸ਼ ਕਰਨਾ ਵਜੀਦ ਖ਼ਾਨ ਦੇ ਆਪਣੇ ਹੀ ਡਰ ਦਾ ਪ੍ਰਗਟਾਵਾ ਸੀ।

ਦਿੱਲੀ ਦਾ ਮੁਗ਼ਲ ਹੁਕਮਰਾਨ ਫ਼ਰੁਖ਼ਸੀਅਰ ਬਾਬਾ ਬੰਦਾ ਸਿੰਘ ਜੀ ਬਹਾਦੁਰ ਤੋਂ ਭੈਅ-ਭੀਤ ਹੋਇਆ ਬੈਠਾ ਸੀ। ਜੇ ਉਹ ਚਾਹੁੰਦਾ, ਤਾਂ ਬਾਬਾ ਬੰਦਾ ਸਿੰਘ ਬਹਾਦੁਰ ਜੀ ਨੂੰ ਮੌਤ ਦੀ ਸਜ਼ਾ ਸਾਧਾਰਣ ਤਰੀਕੇ ਨਾਲ ਸਿਰ ਕਲਮ ਕਰ ਕੇ ਵੀ ਦਿੱਤੀ ਜਾ ਸਕਦੀ ਸੀ। ਪਰ, ਬਾਬਾ ਬੰਦਾ ਸਿੰਘ ਬਹਾਦੁਰ ਜੀ ਦੇ ਬਹਾਦੁਰੀ ਭਰੇ ਕਾਰਨਾਮਿਆਂ ਕਾਰਣ ਫ਼ਰੁਖ਼ਸੀਅਰ ਇੰਨਾ ਭੈਅ-ਭੀਤ ਹੋ ਚੁੱਕਾ ਸੀ ਕਿ ਹੁਣ ਉਹ ਆਪਣੇ ਉਸ ਡਰ ਭਰੇ ਦਿਨਾਂ ਦਾ ਬਦਲਾ ਬਾਬਾ ਜੀ ਤੋਂ ਲੈਣਾ ਚਾਹੁੰਦਾ ਸੀ। ਭਿਆਨਕ ਤਸੀਹੇ ਦੇ ਕੇ ਬਾਬਾ ਬੰਦਾ ਸਿੰਘ ਬਹਾਦੁਰ ਜੀ ਨੂੰ ਧਰਮ ਤੋਂ ਗਿਰਾਉਣ ਲਈ ਭੈਅ-ਭੀਤ ਕਰਨ ਦੀ ਕੋਸ਼ਿਸ਼ ਕਰਨ ਦਾ ਉਹ ਯਤਨ ਫ਼ਰੁਖ਼ਸੀਅਰ ਦੀ ਆਪਣੀ ਭੈਅ-ਭੀਤ ਹੋਈ ਮਾਨਸਿਕਤਾ ਵਿੱਚੋਂ ਨਿਕਲਿਆ ਸੀ।

ਸਿੱਖਾਂ ਦੀ ਵੱਧਦੀ ਤਾਕਤ ਤੋਂ ਭੈਅ-ਭੀਤ ਹੋਏ ਲਾਹੌਰ ਦੇ ਉਸ ਵੇਲੇ ਦੇ ਹੁਕਮਰਾਨ ਨੇ ਸਿੱਖਾਂ ਨੂੰ ਭੈਅ-ਭੀਤ ਕਰਨ ਲਈ ਕਈ ਕੋਹਝੇ ਕੰਮ ਕੀਤੇ। ਭਾਈ ਮਨੀ ਸਿੰਘ ਜੀ ਦੇ ਬੰਦ-ਬੰਦ ਕੱਟ ਕੇ ਸ਼ਹੀਦ ਕਰਨਾ ਵੀ ਸਿੱਖਾਂ ਨੂੰ ਭੈਅ-ਭੀਤ ਕਰਨ ਦਾ ਯਤਨ ਹੀ ਸੀ।

ਕਈ ਲੋਕ ਆਪਣੇ ਸੋਨੇ, ਹੀਰੇ, ਮੋਤੀ ਆਦਿ ਨਿਜੀ ਸੰਪਤੀ ਨੂੰ ਪਰਦੇ ਵਿੱਚ ਰੱਖਦੇ ਹਨ। ਇਸ ਸੰਪਤੀ ਦੀਆਂ ਆਪਣੀਆਂ ਕੋਈ ਭਾਵਨਾਵਾਂ ਨਹੀਂ ਹਨ। ਇਹ ਸਭ ਸੰਪਤੀ ਜੜ੍ਹ ਹੈ, ਚੇਤਨਾ ਰਹਿਤ ਹੈ। ਬਹੁਤ ਲੋਕ ਔਰਤ ਨੂੰ ਵੀ ਆਪਣੀ ਸੰਪਤੀ ਤੋਂ ਵੱਧ ਕੇ ਕੁੱਝ ਨਹੀਂ ਸਮਝਣਾ ਚਾਹੁੰਦੇ। ਜਿਵੇਂ ਸੋਨਾ ਆਦਿ ਪਰਦੇ ਵਿੱਚ ਛੁਪਾ ਕੇ ਰੱਖਿਆ ਜਾਂਦਾ ਹੈ, ਉਵੇਂ ਹੀ ਔਰਤਾਂ ਨੂੰ ਵੀ ਪਰਦੇ ਵਿੱਚ ਛੁਪਾ ਕੇ ਰੱਖਿਆ ਜਾਣਾ ਜਾਇਜ਼ ਸਮਝਿਆ ਜਾਂਦਾ ਹੈ। ਜਿਵੇਂ ਸੋਨੇ ਦੀ ਇੱਕ ਨਿਸ਼ਚਿਤ ਕੀਮਤ ਹੈ, ਉਵੇਂ ਹੀ ਅਜਿਹੇ ਲੋਕ ਔਰਤ ਦੀ ਵੀ ਇੱਕ ਨਿਸ਼ਚਿਤ ਕੀਮਤ ਤੈਅ ਕਰ ਲੈਂਦੇ ਹਨ। ਨਿਸ਼ਚਿਤ ਕੀਮਤ ਅਦਾ ਕਰੋ, ਵਿਆਹ ਕਰ ਲਉ। ਨਿਸ਼ਚਿਤ ਕੀਮਤ ਅਦਾ ਕਰੋ, ਤਲਾਕ ਲੈ ਲਉ। ਜੇ ਕੋਈ ਸ਼ਖ਼ਸੀਅਤਪ੍ਰਸਤ ਸੰਪਰਦਾਇ (Personality Cult) ਔਰਤਾਂ ਨੂੰ ਪਰਦੇ ਵਿੱਚ ਰੱਖਣ ਦਾ ਸਖ਼ਤ ਹਿਮਾਇਤੀ ਹੈ, ਤਾਂ ਇਸ ਦੀ ਸਪਸ਼ਟ ਵਜ੍ਹਾ ਇਹ ਹੀ ਹੈ ਕਿ ਉਸ ਦੇ ਮੰਨਣ ਵਾਲੇ ਮਰਦ ਸ਼ਾਵਨਵਾਦੀ (Male Chauvinists) ਔਰਤਾਂ ਦੀ ਸ਼ਕਤੀ ਤੋਂ ਭੈਅ-ਭੀਤ ਹੋਏ ਪਏ ਹਨ। ਉਹ ਭੈਅ-ਭੀਤ ਹੋਏ ਪਏ ਹਨ ਕਿ ਕਿਤੇ ਔਰਤ ਅੱਗੇ ਆ ਕੇ ਸਮਾਜਿਕ, ਸੰਪਰਦਾਇਕ, ਰਾਜਨੀਤਿਕ, ਤੇ ਆਰਥਿਕ ਸੰਸਥਾਵਾਂ ਉੱਤੇ ਕਬਜ਼ਾ ਨਾ ਕਰ ਲਵੇ। ਔਰਤ ਨੂੰ ਮਰਦਾਂ ਦੀਆਂ ਨਾਪਾਕ ਨਜ਼ਰਾਂ ਤੋਂ ਬਚਾਉਣ ਲਈ ਪਰਦਾ ਕਰਨ ਦੀ ਦਲੀਲ ਦੇਣਾ ਆਪਣੇ ਭੈਅ ਨੂੰ ਛੁਪਾਉਣ ਦੀ ਨਾਕਾਮ ਕੋਸ਼ਿਸ਼ ਹੈ। ਕੁੱਝ ਮਰਦਾਂ ਦੇ ਅੰਦਰ ਛੁੱਪੇ ਹੋਏ ਉਸ ਗੰਦੇ ਕੁੱਤੇ ਦਾ ਕੀ ਕਰੋਗੇ, ਜੋ ਜਾਨਵਰਾਂ ਤੱਕ ਦੇ ਵੀ ਬਲਾਤਕਾਰ ਕਰਨ ਤੋਂ ਪਿੱਛੇ ਨਹੀਂ ਹੱਟਦਾ? ਕੀ ਵਿਭਚਾਰੀ ਮਰਦਾਂ ਦੀ ਅਪਵਿੱਤਰ ਨਜ਼ਰ ਤੋਂ ਬਚਾਉਣ ਲਈ ਜਾਨਵਰਾਂ ਨੂੰ ਵੀ ਪਰਦੇ ਵਿੱਚ ਰੱਖਣਾ ਸ਼ੁਰੂ ਕਰ ਦਿਉਗੇ?

ਕੁੱਝ ਸੰਪਰਦਾਵਾਂ ਵੱਲੋਂ ਔਰਤਾਂ ਉੱਤੇ ਕਈ ਕਿਸਮ ਦੀਆਂ ਪਾਬੰਦੀਆਂ ਉਨ੍ਹਾਂ ਦੇ ਆਪਣੇ ਭੈਅ-ਭੀਤ ਮਨ ਦੇ ਪ੍ਰਗਟਾਵੇ ਹੀ ਹਨ। ਉਹ ਡਰੇ ਪਏ ਹਨ ਕਿ ਕਿਤੇ ਔਰਤਾਂ ਅੱਗੇ ਆ ਕੇ ਉਨ੍ਹਾਂ ਦੀ ਸਰਦਾਰੀ ਨੂੰ ਖ਼ਤਮ ਨਾ ਕਰ ਦੇਣ। ਬਹੁਪਤਨੀਵਾਦ (Polygamy) ਉੱਤੇ ਫ਼ਖ਼ਰ ਕਰਨ ਵਾਲੇ ਮਰਦ ਸ਼ਾਵਨਵਾਦੀਆਂ (Male Chauvinists) ਲਈ ਪੰਜ ਪਤੀਆਂ ਦੀ ਪਤਨੀ ਦ੍ਰੋਪਦੀ (ਪੰਚਾਲੀ) ਮਜ਼ਾਕ ਦਾ ਪਾਤਰ ਹੈ। ਅਸਲ ਗੱਲ ਤਾਂ ਇਹ ਹੈ ਕਿ ਇਹ ਮਰਦ ਸ਼ਾਵਨਵਾਦੀ (Male Chauvinists) ਦ੍ਰੋਪਦੀ ਤੋਂ ਭੈਅ-ਭੀਤ ਹੋਏ ਪਏ ਹਨ। ਇਹ ਉਹ ਦ੍ਰੋਪਦੀ ਹੈ, ਜਿਸ ਦੀ ਲਾਜ ਪ੍ਰਭੂ ਨੇ ਆਪ ਰੱਖੀ ਸੀ।

ਪੰਚਾਲੀ ਕਉ ਰਾਜ ਸਭਾ ਮਹਿ ਰਾਮ ਨਾਮ ਸੁਧਿ ਆਈ ॥
ਤਾ ਕੋ ਦੂਖੁ ਹਰਿਓ ਕਰੁਣਾ ਮੈ ਅਪਨੀ ਪੈਜ ਬਢਾਈ ॥੧॥
(੧੦੦੮, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਮੁਕੰਦ ਮਨੋਹਰ ਲਖਮੀ ਨਾਰਾਇਣ ॥ ਦ੍ਰੋਪਤੀ ਲਜਾ ਨਿਵਾਰਿ ਉਧਾਰਣ ॥
ਕਮਲਾਕੰਤ ਕਰਹਿ ਕੰਤੂਹਲ ਅਨਦ ਬਿਨੋਦੀ ਨਿਹਸੰਗਾ ॥੬॥
(੧੦੮੨, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਬਸਤ੍ਰ ਛੀਨਤ ਦ੍ਰੋਪਤੀ ਰਖੀ ਲਾਜ ॥
(੧੧੯੨, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਫੁਨਿ ਦ੍ਰੋਪਤੀ ਲਾਜ ਰਖੀ ਹਰਿ ਪ੍ਰਭ ਜੀ ਛੀਨਤ ਬਸਤ੍ਰ ਦੀਨ ਬਹੁ ਸਾਜ ॥
(੧੪੦੦, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਰਾਮ ਕਰਿ ਕਿਰਪਾ ਲੇਹੁ ਉਬਾਰੇ ॥
ਜਿਉ ਪਕਰਿ ਦ੍ਰੋਪਤੀ ਦੁਸਟਾਂ ਆਨੀ ਹਰਿ ਹਰਿ ਲਾਜ ਨਿਵਾਰੇ ॥੧॥ ਰਹਾਉ ॥
(੯੮੨, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਦੁਹਸਾਸਨ ਕੀ ਸਭਾ ਦ੍ਰੋਪਤੀ ਅੰਬਰ ਲੇਤ ਉਬਾਰੀਅਲੇ ॥੧॥
(੯੯੮, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਜੇ ਕੋਈ ਸ਼ਖ਼ਸੀਅਤਪ੍ਰਸਤ ਸੰਪਰਦਾਇ (Personality Cult) ਵਿਗਿਆਨ ਦੀ ਪੜ੍ਹਾਈ ਦਾ ਵਿਰੋਧੀ ਹੈ, ਤਾਂ ਇਸ ਦੀ ਵਜ੍ਹਾ ਇਹ ਹੀ ਹੈ ਕਿ ਉਹ ਸ਼ਖ਼ਸੀਅਤਪ੍ਰਸਤ ਸੰਪਰਦਾਇ (Personality Cult) ਵਿਗਿਆਨ ਦੀਆਂ ਖੋਜਾਂ ਤੋਂ ਭੈਅ-ਭੀਤ ਹੋਇਆ ਪਿਆ ਹੈ। ਧਰਤੀ ਚਪਟੀ ਹੋਣ ਦਾ ਹਾਸੋਹੀਣਾ ਵੀਚਾਰ ਰੱਖਣ ਵਾਲਾ ਕੋਈ ਸੰਪਰਦਾਇ ਜਦੋਂ ਵਿਗਿਆਨ ਦਾ ਵਿਰੋਧ ਕਰਦਾ ਹੈ, ਤਾਂ ਸਿਰਫ਼ ਇਸ ਲਈ ਕਿ ਉਹ ਭੈਅ-ਭੀਤ ਹੈ ਕਿ ਕਿਤੇ ਵਿਗਿਆਨ ਦੀ ਇਹ ਖੋਜ ਕਿ ਧਰਤੀ ਚਪਟੀ ਨਹੀਂ, ਬਲਕਿ ਗੋਲ ਹੈ, ਉਸ ਦੇ ਸੰਪਰਦਾਇ ਦੇ ਝੂਠੇ ਵਿਸ਼ਵਾਸ਼ ਨੂੰ ਨੰਗਾ ਨਾ ਕਰ ਦਵੇ। ਜੇ ਧਰਤੀ ਗੋਲ ਹੈ, ਤਾਂ ਵਿਗਿਆਨ ਦੀ ਗੱਲ ਸੱਚ ਹੈ ਤੇ ਉਸ ਸੰਪਰਦਾਇ ਦਾ ਵਿਸ਼ਵਾਸ਼ ਝੂਠਾ ਹੈ। ਆਪਣੇ ਵਿਸ਼ਵਾਸ਼ ਦੇ ਝੂਠ ਸਿੱਧ ਹੋ ਜਾਣ ਤੋਂ ਭੈਅ-ਭੀਤ ਹੋ ਕੇ ਅਜਿਹੇ ਸੰਪਰਦਾਇ ਦੇ ਲੋਕ ਵਿਗਿਆਨ ਦਾ ਹੀ ਵਿਰੋਧ ਕਰਨ ਉੱਤੇ ਤੁੱਲ ਜਾਂਦੇ ਹਨ। ਉਹ ਵਿਗਿਆਨ ਦੀ ਪੜ੍ਹਾਈ ਕਰਾਉਣ ਵਾਲੇ ਸਕੂਲਾਂ ਆਦਿ ਨੂੰ ਬੰਦ ਕਰਵਾਉਣ ਦੀ ਕੋਸ਼ਿਸ਼ ਕਰਦੇ ਹਨ ਤੇ ਇਨ੍ਹਾਂ ਸਕੂਲਾਂ ਵਿੱਚ ਪੜ੍ਹਨ ਵਾਲੇ ਵਿਦਿਆਰਥੀਆਂ/ਵਿਦਿਆਰਥਣਾਂ ਉੱਤੇ ਹਮਲੇ ਕਰਦੇ ਹਨ।

ਭੈਅ-ਭੀਤ ਹੋਇਆ ਅਗਿਆਨੀ ਵਿਅਕਤੀ ਵਿਗਿਆਨਿਕ ਜਾਂ ਤਾਰਕਿਕ ਸੋਚ ਨੂੰ ਕੁਫ਼ਰ ਤੇ ਈਸ਼-ਨਿੰਦਾ (Blasphemy) ਐਲਾਨ ਦਿੰਦਾ ਹੈ। ਲੋਕਾਂ ਨੂੰ ਭੈਅ-ਭੀਤ ਕਰਨ ਲਈ ਹੀ ਅਜਿਹੇ ਅਗਿਆਨੀ ਆਗੂ ਕੁਫ਼ਰ ਤੇ ਈਸ਼-ਨਿੰਦਾ (Blasphemy) ਦੀ ਸਜ਼ਾ ਮੌਤ ਐਲਾਨ ਦਿੰਦੇ ਹਨ। ਉਹ ਸੋਚਦੇ ਹਨ ਕਿ ਮੌਤ ਤੋਂ ਭੈਅ-ਭੀਤ ਹੋਇਆ ਕੋਈ ਵੀ ਮਨੁੱਖ ਵਿਗਿਆਨਿਕ ਜਾਂ ਤਾਰਕਿਕ ਸੋਚ ਦਾ ਧਾਰਨੀ ਨਹੀਂ ਬਣੇਗਾ। ਸੰਪਰਦਾਇ ਨੂੰ ਛੱਡ ਦੇਣ ਵਾਲੇ (Apostate) ਲਈ ਮੌਤ ਦੀ ਸਜ਼ਾ ਦਾ ਐਲਾਨ ਵੀ ਭੈਅ-ਭੀਤ ਹੋਈ ਮਾਨਸਿਕਤਾ ਤੋਂ ਹੀ ਨਿਕਲਦਾ ਹੈ। ਝੂਠ ਨੂੰ ਝੂਠ ਕਹਿਣਾ ਅਜਿਹੇ ਲੋਕਾਂ ਲਈ ਕੁਫ਼ਰ ਤੇ ਈਸ਼-ਨਿੰਦਾ ਹੋ ਗਿਆ ਹੈ। ਝੂਠ ਨੂੰ ਸੱਚ ਕਹਿਣਾ ਅਜਿਹੇ ਅਗਿਆਨੀਆਂ ਵਿੱਚ 'ਈਮਾਨ' ਆਖਿਆ ਜਾਣ ਲੱਗ ਪਿਆ ਹੈ।

ਸਾਧਾਰਣ ਮਨੁੱਖ ਆਪਣੀ ਜ਼ਿੰਦਗੀ ਵਿੱਚ ਪੰਜ ਪ੍ਰਕਾਰ ਦੇ ਵਿਸ਼ਿਆਂ ਨੂੰ ਭੋਗਣਾ ਹੀ ਖ਼ੁਸ਼ੀ ਸਮਝਦਾ ਹੈ। ਇਹ ਪੰਜ ਵਿਸ਼ੇ ਹਨ: ਸ਼ਬਦ, ਸਪਰਸ਼, ਰੂਪ, ਰਸ ਤੇ ਗੰਧ। ਸਾਧਾਰਣ ਮਨੁੱਖ ਦੇ ਡਰ ਇਨ੍ਹਾਂ ਪੰਜਾਂ ਵਿਸ਼ਿਆਂ ਦੇ ਆਲੇ-ਦੁਆਲੇ ਹੀ ਹੁੰਦੇ ਹਨ । ਇਨ੍ਹਾਂ ਪੰਜ ਵਿਸ਼ਿਆਂ ਦੀਆਂ ਖ਼ੁਸ਼ੀਆਂ ਦੇ ਖ਼ਤਮ ਹੋ ਜਾਣ ਦਾ ਡਰ ਸਾਧਾਰਣ ਮਨੁੱਖ ਨੂੰ ਹਮੇਸ਼ਾ ਹੀ ਬਣਿਆ ਰਹਿੰਦਾ ਹੈ ।

ਕਈ ਸਾਧਕ ਪੰਜ ਦਿਵਯ ਵਿਸ਼ੇ ਭੋਗਣ ਦੀ ਯੋਗਤਾ ਪ੍ਰਾਪਤ ਕਰ ਲੈਂਦੇ ਹਨ। ਇਸ ਪੰਜ ਦਿਵਯ ਵਿਸ਼ੇ ਹਨ: ਦਿਵਯ ਸ਼ਬਦ, ਦਿਵਯ ਸਪਰਸ਼, ਦਿਵਯ ਰੂਪ, ਦਿਵਯ ਰਸ ਤੇ ਦਿਵਯ ਗੰਧ। ਜਿਵੇਂ ਸਾਧਾਰਣ ਮਨੁੱਖ ਪੰਜ ਦੁਨੀਆਵੀ ਵਿਸ਼ਿਆਂ ਦੇ ਖੁੱਸਣ ਦੇ ਡਰ ਵਿੱਚ ਜੀਊਂਦਾ ਹੈ, ਉਵੇਂ ਹੀ ਕਈ ਸਾਧਕ ਵੀ ਪੰਜ ਦਿਵਯ ਵਿਸ਼ਿਆਂ ਦੇ ਖੁੱਸਣ ਦੇ ਡਰ ਵਿੱਚ ਜੀਊਂਦੇ ਹਨ।

ਉਹ ਸਿੱਧ, ਜਿਨ੍ਹਾਂ ਨੇ ਅਣਿਮਾ ਆਦਿ ਕੋਈ ਸਿੱਧੀ ਪ੍ਰਾਪਤ ਕਰ ਲਈ ਹੈ, ਉਨ੍ਹਾਂ ਨੂੰ ਵੀ ਇਹ ਡਰ ਹੁੰਦਾ ਹੈ ਕਿ ਕਿਤੇ ਪ੍ਰਾਪਤ ਕੀਤੀ ਹੋਈ ਸਿੱਧੀ ਖ਼ਤਮ ਨਾ ਹੋ ਜਾਏ। ਸਾਂਖ੍ਯ ਵਿੱਚ ਅਣਿਮਾ ਆਦਿ ੮ ਐਸ਼ਵਰਯ ਤੇ ਸ਼ਬਦ ਆਦਿ ੧੦ ਵਿਸ਼ਿਆਂ ਨੂੰ ਮਿਲਾ ਕੇ ਕੁੱਲ ੧੮ ਪ੍ਰਕਾਰ ਦਾ ਅਭਿਨਿਵੇਸ਼ (ਡਰ) ਗਿਣਿਆ ਗਿਆ ਹੈ।

ਜ਼ਿੰਦਗੀ ਦੇ ਵੱਖ-ਵੱਖ ਪੜਾਵਾਂ ਦੌਰਾਨ ਵੱਖ-ਵੱਖ ਤਰ੍ਹਾਂ ਦੇ ਡਰ ਮਨੁੱਖ ਨੂੰ ਘੇਰਦੇ ਰਹਿੰਦੇ ਹਨ। ਇੱਕ ਨਵਜੰਮੇ ਬੱਚੇ ਤੋਂ ਲੈ ਕੇ ਇੱਕ ਬਜ਼ੁਰਗ ਤੱਕ ਹਰ ਕੋਈ ਆਪਣੀ ਜ਼ਿੰਦਗੀ ਵਿੱਚ ਕਿਸੇ ਨਾ ਕਿਸੇ ਪ੍ਰਕਾਰ ਦੇ ਡਰ ਦਾ ਸਾਹਮਣਾ ਕਰਦਾ ਹੈ। ਹਜ਼ਾਰਾਂ ਤਰ੍ਹਾਂ ਦੇ ਡਰ ਇਨਸਾਨ ਦੀ ਜ਼ਿੰਦਗੀ ਵਿੱਚ ਹੁੰਦੇ ਹਨ। ਜੇ ਛੋਟੇ ਬੱਚੇ ਨੂੰ ਲੈ ਲਈਏ, ਤਾਂ ਸਕੂਲ ਦੀ ਪ੍ਰੀਖਿਆ ਵਿੱਚ ਫ਼ੇਲ੍ਹ ਹੋ ਜਾਣ ਦਾ ਡਰ ਉਸ ਨੂੰ ਪ੍ਰੇਸ਼ਾਨ ਕਰਦਾ ਹੈ । ਇਸ ਡਰ ਤੋਂ ਪ੍ਰੇਰਿਤ ਹੋ ਕੇ ਉਹ ਪੜ੍ਹਾਈ ਵਿੱਚ ਮਿਹਨਤ ਕਰਦਾ ਹੈ। ਪੜ੍ਹਾਈ ਤੋਂ ਬਾਅਦ ਦਾ ਡਰ ਹੈ ਕਿ ਨੌਕਰੀ ਅੱਛੀ ਮਿਲੇਗੀ ਕਿ ਨਹੀਂ ? ਇਸ ਡਰ ਤੋਂ ਪ੍ਰੇਰਿਤ ਹੋ ਕੇ ਉਹ ਚੰਗੀ ਨੌਕਰੀ ਲਈ ਮਿਹਨਤ ਕਰਦਾ ਹੈ। ਨੌਕਰੀ ਮਿਲ ਗਈ ਤਾਂ ਆਪਣੇ ਅਫ਼ਸਰ ਦਾ ਡਰ। ਨੌਕਰੀ ਗਵਾਚਣ ਦਾ ਡਰ। ਸਹੀ ਪ੍ਰਕਾਰ ਨਾਲ ਨੌਕਰੀ ਨਾ ਕਰ ਸਕਣ ਦਾ ਡਰ। ਆਰਥਿਕ ਹਾਲਾਤ ਦਾ ਡਰ। ਇਸ ਪ੍ਰਕਾਰ, ਕਈ ਤਰ੍ਹਾਂ ਦੇ ਡਰ ਜ਼ਿੰਦਗੀ ਵਿੱਚ ਹੁੰਦੇ ਹਨ । ਇਨ੍ਹਾਂ ਡਰਾਂ ਕਾਰਣ ਹੀ ਉਹ ਕਈ ਪ੍ਰਕਾਰ ਦੇ ਕਰਮਾਂ ਵਿੱਚ ਲੱਗਾ ਰਹਿੰਦਾ ਹੈ।

ਲੱਗਭਗ ਸਾਰੇ ਮਨੁੱਖਾਂ ਨੂੰ ਜੋ ਡਰ ਘੇਰਦੇ ਹਨ, ਉਨ੍ਹਾਂ ਵਿੱਚ ਮੁੱਖ ਤੌਰ 'ਤੇ ਬੀਮਾਰੀ ਦਾ ਡਰ, ਦੁਰਘਟਨਾ ਦਾ ਡਰ, ਮੌਤ ਦਾ ਡਰ ਹੈ। ਐਸਾ ਨਾ ਹੋਏ ਕਿ ਸ਼ਰੀਰ ਨੂੰ ਕੋਈ ਰੋਗ ਘੇਰ ਲਏ। ਅਸੀਂ ਮੋਟਰ-ਸਾਈਕਿਲ, ਸਕੂਟਰ, ਕਾਰ, ਬੱਸ, ਰੇਲਗੱਡੀ ਜਾਂ ਹਵਾਈ ਜਹਾਜ਼ ਰਾਹੀਂ ਕਿਤੇ ਜਾ ਰਹੇ ਹੋਈਏ, ਤਾਂ ਕਿਤੇ ਐਸਾ ਨਾ ਹੋਏ ਕਿ ਕੋਈ ਦੁਰਘਟਨਾ ਹੋ ਜਾਏ ਤੇ ਸਾਨੂੰ ਕੋਈ ਸੱਟ ਆਦਿ ਲੱਗ ਜਾਏ। ਇਹ ਵੀ ਡਰ ਹੈ ਕਿ ਸਾਡੀ ਕੋਈ ਵਸਤੂ ਚੋਰੀ ਹੋ ਜਾਏ। ਕਿਤੇ ਐਸਾ ਨਾ ਹੋਏ ਕਿ ਅੱਗ, ਭੂਚਾਲ ਜਾਂ ਹੜ੍ਹ ਆਦਿ ਨਾਲ ਸਾਡੇ ਘਰ ਜਾਂ ਸਾਡੇ ਕਿਸੇ ਸਾਮਾਨ ਦਾ ਕੋਈ ਨੁਕਸਾਨ ਹੋ ਜਾਏ।

ਇਸ ਤੋਂ ਇਲਾਵਾ ਇੱਕ ਹੋਰ ਪ੍ਰਮੁੱਖ ਡਰ ਹੈ, ਬੁਢਾਪੇ ਦਾ। ਕਿਤੇ ਐਸਾ ਨਾ ਹੋਏ ਕਿ ਬੁਢਾਪੇ ਦੌਰਾਨ ਸਾਨੂੰ ਬਹੁਤ ਕਸ਼ਟ ਸਹਿਣੇ ਪੈਣ। ਸਭ ਤੋਂ ਵੱਡਾ ਡਰ ਜੋ ਮਨੁੱਖ ਨੂੰ ਸਤਾਉਂਦਾ ਹੈ, ਉਹ ਹੈ ਮੌਤ ਦਾ ਡਰ। ਸਾਡੇ ਕਿਸੇ ਪਿਆਰੇ ਦੀ, ਪਰਿਵਾਰ ਦੇ ਕਿਸੇ ਜੀਅ ਦੀ, ਕਿਸੇ ਨਿਕਟਵਰਤੀ ਸੰਬੰਧੀ ਦੀ ਮੌਤ ਨਾ ਹੋ ਜਾਏ। ਇਸ ਤੋਂ ਵੱਡਾ ਡਰ, ਕਿ ਕਿਤੇ ਸਾਡੀ ਆਪਣੀ ਹੀ ਮੌਤ ਨਾ ਹੋ ਜਾਏ।

ਮਨੁੱਖ ਵੱਖ-ਵੱਖ ਤਰੀਕਿਆਂ ਨਾਲ ਵੱਖ-ਵੱਖ ਡਰਾਂ 'ਤੇ ਕਾਬੂ ਪਾਉਣ ਦੀ ਕੋਸ਼ਿਸ਼ ਕਰਦਾ ਹੈ। ਜਦੋਂ ਮਨੁੱਖੀ ਮਨ ਵਿੱਚ ਡਰ ਪੈਦਾ ਹੁੰਦੇ ਹਨ, ਤਾਂ ਮਨੁੱਖ ਆਪਣੇ ਵੱਲੋਂ ਕੋਸ਼ਿਸ਼ ਕਰਦਾ ਹੈ ਕਿ ਉਨ੍ਹਾਂ ਕਾਰਣਾਂ ਨੂੰ ਦੂਰ ਕੀਤਾ ਜਾਏ, ਜਿਨ੍ਹਾਂ ਕਰਕੇ ਇਹ ਡਰ ਪੈਦਾ ਹੁੰਦੇ ਹਨ। ਸ਼ਰੀਰ ਨੂੰ ਕੋਈ ਰੋਗ ਨਾ ਲੱਗੇ, ਇਸ ਵਾਸਤੇ ਮਨੁੱਖ ਯਤਨ ਕਰਦੇ ਹੋਏ ਉਹ ਸਭ ਕੁੱਝ ਕਰਨ ਲਈ ਤਿਆਰ ਰਹਿੰਦਾ ਹੈ, ਜੋ ਉਸਨੂੰ ਵੈਦ ਜਾਂ ਡਾਕਟਰ ਆਦਿ ਆਖਦੇ ਹਨ। ਉਹ ਕਸਰਤ ਕਰਦਾ ਹੈ, ਟੌਨਿਕ (Tonic) ਲੈਂਦਾ ਹੈ, ਪੌਸ਼ਟਿਕ ਭੋਜਨ ਕਰਦਾ ਹੈ, ਸਹੀ ਸਮੇਂ ਤੇ ਪੂਰੀ-ਪੂਰੀ ਨੀਂਦ ਲੈਂਦਾ ਹੈ। ਜੇ ਕਿਤੇ ਸ਼ਰੀਰ ਰੋਗੀ ਹੋ ਹੀ ਜਾਏ, ਤਾਂ ਉਹ ਹਰ ਸੰਭਵ ਕੋਸ਼ਿਸ਼ ਕਰਦਾ ਹੈ ਕਿ ਇਸ ਰੋਗ ਨੂੰ ਖ਼ਤਮ ਕਰ ਸਕੇ। ਡਾਕਟਰ ਦੀ ਦੱਸੀ ਹੋਈ ਹਰ ਦਵਾਈ ਉਹ ਵਰਤਦਾ ਹੈ। ਜੇ ਲੋੜ ਹੋਏ, ਤਾਂ ਉਹ ਸਰਜਰੀ ਵੀ ਕਰਾ ਲੈਂਦਾ ਹੈ।

ਸ਼ਰੀਰ ਨੂੰ ਰੋਗ ਲੱਗਣ ਦਾ ਭੈਅ ਮਨੁੱਖ ਨੂੰ ਇੰਨਾ ਸਤਾਉਂਦਾ ਹੈ ਕਿ ਜਦੋਂ ਉਹ ਅਜੇ ਤੰਦਰੁਸਤ ਹੀ ਹੁੰਦਾ ਹੈ, ਤਾਂ ਆਪਣੇ ਆਪ ਨੂੰ ਇਸ ਗੱਲ ਲਈ ਤਿਆਰ ਕਰ ਲੈਂਦਾ ਹੈ ਕਿ ਜੇ ਸ਼ਰੀਰ ਨੂੰ ਰੋਗ ਲੱਗ ਹੀ ਜਾਏ, ਤਾਂ ਉਹ ਉਸ ਦਾ ਮੁਕਾਬਲਾ ਕਰ ਸਕੇ । ਉਹ ਪਹਿਲਾਂ ਤੋਂ ਹੀ ਮੈਡੀਕਲ ਬੀਮਾ ਕਰਾ ਲੈਂਦਾ ਹੈ । ਕੋਸ਼ਿਸ਼ ਉਸ ਦੀ ਇਹੀ ਹੈ ਕਿ ਉਹ ਰੋਗੀ ਨਾ ਹੋਵੇ, ਪਰ ਜੇ ਰੋਗੀ ਹੋ ਹੀ ਜਾਏ, ਤਾਂ ਮੈਡੀਕਲ ਬੀਮਾ ਕਰਵਾਉਣ ਦਾ ਇਹ ਫ਼ਾਇਦਾ ਹੋਏਗਾ ਕਿ ਜੋ ਵੀ ਖ਼ਰਚਾ ਆਏਗਾ, ਉਹ ਮੈਡੀਕਲ ਬੀਮਾ ਕੰਪਨੀ ਦਏਗੀ। ਮਨੁੱਖ ਨੂੰ ਇਹ ਡਰ ਹੈ ਕਿ ਰੋਗੀ ਹੋਣ ਦੀ ਸਥਿੱਤੀ ਵਿੱਚ ਕਿਤੇ ਉਸ ਕੋਲ ਇਲਾਜ ਜੋਗਾ ਪੈਸਾ ਨਾ ਹੋਏ। ਮੈਡੀਕਲ ਬੀਮਾ ਕਰਾ ਕੇ ਉਹ ਇਸ ਡਰ ਤੇ ਕਾਫ਼ੀ ਹੱਦ ਤਕ ਕਾਬੂ ਪਾ ਲੈਂਦਾ ਹੈ ।

ਮਨੁੱਖ ਨੂੰ ਡਰ ਹੈ ਕਿ ਉਸ ਦੇ ਸਾਮਾਨ ਦੀ ਚੋਰੀ ਨਾ ਹੋ ਜਾਏ। ਚੋਰੀ ਦੇ ਖ਼ਿਲਾਫ਼ ਬੀਮਾ ਕਰਾ ਕੇ ਉਹ ਕਾਫ਼ੀ ਹੱਦ ਤਕ ਇਸ ਡਰ 'ਤੇ ਕਾਬੂ ਪਾਉਣ ਦੀ ਕੋਸ਼ਿਸ਼ ਕਰਦਾ ਹੈ। ਅੱਗ, ਭੂਚਾਲ, ਜਾਂ ਹੜ੍ਹ ਆਦਿ ਤੋਂ ਹੋਣ ਵਾਲੇ ਨੁਕਸਾਨ ਦੇ ਡਰ ਤੋਂ ਬਚਣ ਲਈ ਬੀਮਾ ਕਰਾ ਲਿਆ ਜਾਂਦਾ ਹੈ। ਬੀਮਾ ਕਰਾ ਕੇ ਚੋਰੀ, ਭੂਚਾਲ ਜਾਂ ਅੱਗ ਆਦਿ ਦਾ ਖ਼ਤਰਾ ਤਾਂ ਨਹੀਂ ਟਲਦਾ, ਪਰ ਹੋਣ ਵਾਲੇ ਆਰਥਿਕ ਨੁਕਸਾਨ ਦੀ ਕੁੱਝ ਭਰਪਾਈ ਬੀਮਾ ਕੰਪਨੀ ਵੱਲੋਂ ਕੀਤੇ ਜਾਣ ਦੀ ਉੱਮੀਦ ਨਾਲ ਨੁਕਸਾਨ ਦੇ ਡਰ ਤੋਂ ਕੁੱਝ ਹੱਦ ਤੱਕ ਛੁਟਕਾਰਾ ਮਿਲ ਜਾਂਦਾ ਹੈ।

ਇੱਕ ਭੈਅ ਐਸਾ ਹੈ, ਜੋ ਲੱਗਭੱਗ ਸਭ ਨੂੰ ਹੀ ਸਤਾਉਂਦਾ ਹੈ। ਇਹ ਭੈਅ ਹੈ ਕਿ '*ਕਿਤੇ ਐਸਾ ਨਾ ਹੋਏ ਕਿ ਮੈਂ ਨਾ ਰਹਾਂ*' । ਇਹ ਮੌਤ ਦਾ ਭੈਅ ਹੈ।

ਦੇਵ, ਦੈਤ, ਮਨੁੱਖ, ਪਸ਼ੂ ਤੇ ਪੰਛੀ ਆਦਿ ਸਾਰੇ ਹੀ ਜੀਵ ਮੌਤ ਦੇ ਭੈਅ ਦਾ ਸ਼ਿਕਾਰ ਹਨ। ਇਹ ਨਿਸ਼ਚਿਤ ਹੈ ਕਿ ਸਭ ਦੀ ਮੌਤ ਹੋਈ ਹੀ ਹੈ, ਪਰ ਮਰਨਾ ਤਾਂ ਕੋਈ ਵੀ ਨਹੀਂ ਚਾਹੁੰਦਾ । ਕਈ ਲੋਕਾਂ ਨੇ ਅਜਿਹੇ ਯਤਨ ਕੀਤੇ ਕਿ ਉਨ੍ਹਾਂ ਦੀ ਮੌਤ ਨਾ ਹੋਵੇ, ਪਰ ਕੋਈ ਵੀ ਆਪਣੇ ਐਸੇ ਯਤਨ ਵਿੱਚ ਸਫਲ ਨਹੀਂ ਹੋ ਸਕਿਆ।

ਮਨੁੱਖ ਨੇ ਇਹ ਤਾਂ ਜਾਣ ਲਿਆ ਹੈ ਕਿ ਉਹ ਮੌਤ ਤੋਂ ਨਹੀਂ ਬੱਚ ਸਕਦਾ। ਪ੍ਰੰਤੂ, ਉਸ ਦੀ ਕੋਸ਼ਿਸ਼ ਇਹ ਹੈ ਕਿ ਇਹ ਮੌਤ ਵੱਧ ਤੋਂ ਵੱਧ ਦੇਰ ਨਾਲ ਆਵੇ। ਉਹ ਲੰਬੀ ਜ਼ਿੰਦਗੀ ਜੀਊਣ ਦੀ ਲਾਲਸਾ ਰੱਖਦਾ ਹੈ। ਉਹ ਅਜਿਹੇ ਯਤਨ ਕਰਨਾ ਚਾਹੁੰਦਾ ਹੈ ਕਿ ਮੌਤ ਨੂੰ ਜ਼ਿਆਦਾ ਤੋਂ ਜ਼ਿਆਦਾ ਦੇਰ ਦੂਰ ਰੱਖਿਆ ਜਾ ਸਕੇ।

ਅਤਿ-ਆਧੁਨਿਕ ਮੈਡੀਕਲ ਸਾਇੰਸ, ਬੁਲੇਟ-ਪਰੂਫ਼ ਜੈਕਟ, ਬੁਲੇਟ-ਪਰੂਫ਼ ਗੱਡੀਆਂ, ਤੇ ਅੰਗ-ਰੱਖਿਅਕ ਆਦਿ ਮੌਤ ਤੋਂ ਬਚਾਅ ਕਰਨ ਲਈ ਹੀ ਹਨ। ਮਨੁੱਖ ਦੀ ਵੱਧ ਤੋਂ ਵੱਧ ਕੋਸ਼ਿਸ਼ ਮੌਤ ਨੂੰ ਝਕਾਨੀ ਦੇਣ ਦੀ ਹੈ।

ਮੌਤ ਬਾਰੇ ਕਾਫ਼ੀ ਵੀਚਾਰ ਕਰਨ ਤੋਂ ਬਾਅਦ ਮਨੁੱਖ ਜਦੋਂ ਇਹ ਸਮਝ ਜਾਂਦਾ ਹੈ ਕਿ ਮੌਤ ਤੋਂ ਬਚਿਆ ਨਹੀਂ ਜਾ ਸਕਦਾ, ਤਾਂ ਉਹ ਮੌਤ ਤੋਂ ਵੀ ਅੱਗੇ ਦੀ ਸੋਚਣ ਲਈ ਮਜਬੂਰ ਹੋ ਜਾਂਦਾ ਹੈ। ਮੌਤ ਤੋਂ ਭੈਅ-ਭੀਤ ਹੋਇਆ ਮਨੁੱਖ ਹੁਣ ਸੋਚਦਾ ਹੈ ਕਿ ਕੀ ਮੌਤ ਦੇ ਨਾਲ ਹੀ ਜੀਵਨ ਖ਼ਤਮ ਹੋ ਜਾਂਦਾ ਹੈ? ਜਾਂ, ਕੀ ਮੌਤ ਤੋਂ ਬਾਅਦ ਵੀ ਕੋਈ ਹੋਰ ਜੀਵਨ ਹੈ ?

ਮੌਤ ਜਿੰਨਾ-ਕੁ ਮਨੁੱਖ ਨੂੰ ਭੈਅ-ਭੀਤ ਕਰਦੀ ਹੈ, ਉਸ ਤੋਂ ਜ਼ਿਆਦਾ ਭੈਅ-ਭੀਤ ਉਹ ਮੌਤ ਤੋਂ ਬਾਅਦ ਦੇ ਜੀਵਨ ਬਾਰੇ ਸੋਚ ਕੇ ਹੁੰਦਾ ਹੈ। ਉਸ ਦੇ ਸਾਹਮਣੇ ਭੈਅ ਦਾ ਇੱਕ ਵਿਸ਼ਾਲ ਤੇ ਭਿਆਨਕ ਸਮੁੰਦਰ ਪਸਰਿਆ ਪਿਆ ਹੈ। ਹੁਣ ਉਹ ਜਾਣਨਾ ਚਾਹੁੰਦਾ ਹੈ ਕਿ ਐਸਾ ਕਿਹੜਾ ਉਪਾਅ ਹੈ, ਜਿਸ ਨਾਲ ਭੈਅ ਦਾ ਇਹ ਸਮੁੰਦਰ ਪਾਰ ਕੀਤਾ ਜਾ ਸਕੇ। ਉਹ ਐਸਾ ਤਰੀਕਾ ਖੋਜਣਾ ਚਾਹੁੰਦਾ ਹੈ, ਜਿਸ ਨਾਲ ਉਸ ਦੇ ਮਨ ਦੀ ਸ਼ੰਕਾ ਤੇ ਡਰ ਖ਼ਤਮ ਹੋ ਜਾਏ ।

> ਅਬ ਮੈ ਕਉਨੁ ਉਪਾਉ ਕਰਉ ॥
> ਜਿਹ ਬਿਧਿ ਮਨ ਕੋ ਸੰਸਾ ਚੂਕੈ ਭਉ ਨਿਧਿ ਪਾਰਿ ਪਰਉ ॥੧॥ ਰਹਾਉ ॥
> (੬੮੫, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਇਸ ਜੀਵਨ ਦੇ ਅੰਤ ਬਾਰੇ ਤਾਂ ਉਹ ਜਾਣ ਹੀ ਗਿਆ ਹੈ। ਇਸ ਜੀਵਨ ਦਾ ਅੰਤ ਹੈ 'ਮੌਤ' । ਪਰ, ਮੌਤ ਤੋਂ ਬਾਅਦ ਦੇ ਜੀਵਨ ਦਾ ਵੀ ਕੋਈ ਅੰਤ ਹੈ, ਜਾਂ ਉਹ ਜੀਵਨ ਅੰਤਹੀਣ ਹੈ ? ਦੁੱਖ ਕੀ ਹੈ? ਸੁੱਖ ਕੀ ਹੈ? ਕੀ ਮੌਤ ਤੋਂ ਬਾਅਦ ਦੇ ਜੀਵਨ ਵਿੱਚ ਵੀ ਦੁੱਖ ਤੇ ਸੁੱਖ ਹਨ? ਮੌਤ ਤੋਂ ਬਾਅਦ ਦੇ ਜੀਵਨ ਵਿੱਚ ਦੁੱਖ ਤੋਂ ਬਚਣ ਲਈ ਕੀ ਕੀਤਾ ਜਾਏ? ਮੌਤ ਤੋਂ ਬਾਅਦ ਦੇ ਜੀਵਨ ਵਿੱਚ ਸੁੱਖੀ ਹੋਣ ਵਾਸਤੇ ਕੀ ਯਤਨ ਜਾਣਾ ਚਾਹੀਦਾ ਹੈ?

ਇਸ ਜੀਵਨ ਵਿੱਚ ਕੀਤੇ ਗਏ ਆਪਣੇ ਵਿਵਹਾਰ ਨੂੰ ਯਾਦ ਕਰਦਿਆਂ ਵੀਚਾਰਸ਼ੀਲ ਮਨੁੱਖ ਇਹ ਮਹਿਸੂਸ ਕਰਦਾ ਹੈ ਕਿ ਆਪਣੇ ਜੀਵਨ ਦੌਰਾਨ ਉਸ ਨੇ ਉਹ ਚੰਗੇ ਕੰਮ ਨਹੀਂ ਕੀਤੇ, ਜੋ ਉਸ ਨੂੰ ਕਰਨੇ ਚਾਹੀਦੇ ਸਨ। ਕੀ ਇਸ ਦਿੱਸਦੇ ਪਾਸਾਰੇ ਦਾ ਕੋਈ ਕਰਤਾ ਹੈ? ਜੇ ਹੈ, ਤਾਂ ਉਸ ਨੂੰ ਕਦੇ ਜਾਣਨ ਦੀ ਕੋਸ਼ਿਸ਼ ਹੀ ਨਹੀਂ ਕੀਤੀ। ਉਸ ਸਿਰਜਣਹਾਰ ਦੇ ਗੁਣਾਂ ਦਾ ਗਾਇਨ ਕਰਨ ਦਾ ਕਦੇ ਸੋਚਿਆ ਹੀ ਨਹੀਂ।

> ਜਨਮੁ ਪਾਇ ਕਛੁ ਭਲੋ ਨ ਕੀਨੋ ਤਾ ਤੇ ਅਧਿਕ ਡਰਉ ॥
> ਮਨ ਬਚ ਕ੍ਰਮ ਹਰਿ ਗੁਨ ਨਹੀ ਗਾਏ ਯਹ ਜੀਅ ਸੋਚ ਧਰਉ ॥੧॥
> (੬੮੫, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਉਸ ਦੇ ਇਨ੍ਹਾਂ ਸਵਾਲਾਂ ਦੇ ਅਨੇਕ ਜਵਾਬ ਹਨ। ਇਨ੍ਹਾਂ ਅਨੇਕ ਜਵਾਬਾਂ ਤੋਂ ਹੀ ਦਰਸ਼ਨਸ਼ਾਸ਼ਤਰਾਂ ਦਾ ਜਨਮ ਹੋਇਆ ਹੈ । ਹਜ਼ਾਰਾਂ ਸਾਲਾਂ ਤੋਂ ਸਾਧਾਰਣ ਮਨੁੱਖ ਇਨ੍ਹਾਂ ਸਵਾਲਾਂ ਦੇ ਜਵਾਬ ਵਿੱਚ ਉਲਝਿਆ ਫਿਰਦਾ ਹੈ। ਜਿਸ ਨੇ ਸਹੀ ਜਵਾਬ ਹਾਸਿਲ ਕਰਨ ਲਈ ਯਤਨ ਕੀਤੇ, ਉਹੀ ਭਾਗਾਂ ਵਾਲਾ ਜੀਵ ਹੈ। ਉਹ ਅੰਧ-ਵਿਸ਼ਵਾਸ਼ੀ ਹੋ ਕੇ ਨਹੀਂ ਚਲਦਾ। ਉਹ ਅਕਲ ਦਾ ਸਹਾਰਾ ਵੀ ਲੈਂਦਾ ਹੈ। ਉਹ ਹਿਰਦੇ ਵਿੱਚ ਪ੍ਰੇਮ ਦਾ ਚਾਨਣਾ ਵੀ ਕਰਦਾ ਹੈ । ਉਹ ਯਤਨ ਕਰਦਾ ਹੈ ਇਹ ਜਾਣਨ ਲਈ ਕਿ ਦੁੱਖ ਕੀ ਹੈ ਤੇ ਸੁੱਖ ਕੀ ਹੈ? ਉਹ ਯਤਨ ਕਰਦਾ ਹੈ ਇਹ ਸਮਝਣ ਲਈ ਕਿ ਦੁੱਖ ਦਾ ਖ਼ਾਤਮਾ ਕਿਵੇਂ ਹੋ ਸਕਦਾ ਹੈ? ਜਦੋਂ ਉਹ ਇਹ ਜਾਣਨ ਲਈ ਯਤਨ ਕਰਦਾ ਹੈ ਕਿ ਦੁੱਖ ਕੀ ਹੈ ਤੇ ਇਹ ਕਿਵੇਂ ਖ਼ਤਮ ਹੋ ਸਕਦਾ ਹੈ, ਉਦੋਂ

ਉਹ ਜਿਗਿਆਸੂ ਹੁੰਦਾ ਹੈ। ਜਦੋਂ ਉਹ ਇਹ ਸਭ ਜਾਣਨ ਤੋਂ ਬਾਅਦ ਦੁੱਖ ਖ਼ਤਮ ਕਰਨ ਲਈ ਯਤਨਸ਼ੀਲ ਹੁੰਦਾ ਹੈ, ਉਦੋਂ ਉਹ ਸਾਧਕ ਹੁੰਦਾ ਹੈ। ਜਦੋਂ ਉਹ ਸਾਧਨਾ ਪੂਰੀ ਕਰ ਲੈਂਦਾ ਹੈ, ਉਦੋਂ ਉਹ ਸਿੱਧ ਹੋ ਜਾਂਦਾ ਹੈ।

ਜੀਵਨ ਵਿੱਚ ਅਨੇਕ ਪ੍ਰਕਾਰ ਦੇ ਭੈਅ ਮੌਜੂਦ ਹਨ । ਇਨ੍ਹਾਂ ਡਰਾਂ ਕਾਰਣ ਹੀ ਸਾਧਾਰਣ ਮਨੁੱਖ ਡੂੰਘੀ ਸੋਚ-ਵੀਚਾਰ ਵਿੱਚ ਪੈਂਦਾ ਹੈ। ਉਹ ਇਨ੍ਹਾਂ ਵੱਖ-ਵੱਖ ਡਰਾਂ ਨੂੰ ਦੂਰ ਕਰਨਾ ਚਾਹੁੰਦਾ ਹੈ। ਕੀ ਭੈਅ ਨੂੰ ਦੂਰ ਕਰਨ ਦਾ ਕੋਈ ਤਰੀਕਾ ਹੈ ਵੀ? ਭੈਅ ਨੂੰ ਦੂਰ ਕਰਨ ਦਾ ਤਰੀਕਾ ਕਿਵੇਂ ਜਾਣਿਆ ਜਾਏ? ਭੈਅ ਨੂੰ ਦੂਰ ਕਰਨ ਦਾ ਗਿਆਨ ਕਿਵੇਂ ਪ੍ਰਾਪਤ ਹੋਏਗਾ? ਇਹ ਕਿਵੇਂ ਪਤਾ ਚੱਲੇ ਕਿ ਜੋ ਪ੍ਰਾਪਤ ਕੀਤਾ ਗਿਆ, ਉਹ ਸੱਚਮੁੱਚ ਹੀ ਗਿਆਨ ਹੈ, ਭਰਮ ਨਹੀਂ? ਆਖ਼ਿਰ, ਇਹ ਗਿਆਨ ਪ੍ਰਾਪਤ ਕਰਨ ਦੇ ਸਾਧਨ ਕੀ ਹਨ? ਵੱਖ-ਵੱਖ ਦੇ ਤਰ੍ਹਾਂ ਦੇ ਭੈਅ ਮਨੁੱਖ ਨੂੰ ਇੱਕ ਅਜਿਹੀ ਸਥਿੱਤੀ ਵਿੱਚ ਲਿਆ ਖੜਾ ਕਰਦੇ ਹਨ, ਜਿੱਥੇ ਉਹ ਪ੍ਰਭੂ ਦੀ ਭਗਤੀ ਕਰਨ ਦੀ ਲੋੜ ਮਹਿਸੂਸ ਕਰਦਾ ਹੈ। ਸਪਸ਼ਟ ਹੈ ਕਿ ਪ੍ਰਭੂ ਦੀ ਭਗਤੀ ਭੈਅ ਕਾਰਣ ਹੀ ਪੈਦਾ ਹੁੰਦੀ ਹੈ।

> ਭੈ ਬਿਨੁ ਭਗਤਿ ਨ ਹੋਈ ਕਬ ਹੀ ਭੈ ਭਾਇ ਭਗਤਿ ਸਵਾਰੀ ॥੬॥
> (੯੧੧, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

> ਭੈ ਤੇ ਉਪਜੈ ਭਗਤਿ ਪ੍ਰਭ ਅੰਤਰਿ ਹੋਇ ਸਾਂਤਿ ॥
> (੮੧੪, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਜਿਨ੍ਹਾਂ ਦੇ ਦਿਲ ਵਿੱਚ ਭੈਅ ਪੈਦਾ ਨਹੀਂ ਹੋਇਆ, ਉਹ ਮਨ-ਆਈਆਂ ਕਰਨ ਵਿੱਚ ਹੀ ਆਪਣੀ ਜ਼ਿੰਦਗੀ ਬਿਤਾ ਦਿੰਦੇ ਹਨ। ਉਹ ਇਹ ਜਾਣਨ ਲਈ ਯਤਨ ਨਹੀਂ ਕਰਦੇ ਕਿ ਉਹ ਇਸ ਦੁਨੀਆਂ ਵਿੱਚ ਕਿਸ ਮਕਸਦ ਲਈ ਆਏ ਤੇ ਇਹ ਮਸਕਦ ਕਿਸ ਤਰ੍ਹਾਂ ਪੂਰਾ ਕੀਤਾ ਜਾ ਸਕਦਾ ਹੈ। ਉਹ ਦੁਨੀਆਵੀ ਵਿਸ਼ਿਆਂ ਵਿੱਚ ਹੀ ਸੁੱਖ ਭਾਲਦੇ ਹਨ ਤੇ ਉਨ੍ਹਾਂ ਦੀ ਤ੍ਰਿਸ਼ਨਾ ਕਿਸੇ ਤਰ੍ਹਾਂ ਵੀ ਖ਼ਤਮ ਨਹੀਂ ਹੁੰਦੀ।

> ਮਨਮੁਖ ਭੈ ਕੀ ਸਾਰ ਨ ਜਾਣਨੀ ਤ੍ਰਿਸਨਾ ਜਲਤੇ ਕਰਹਿ ਪੁਕਾਰ ॥
> ਨਾਨਕ ਨਾਵੈ ਹੀ ਤੇ ਸੁਖੁ ਪਾਇਆ ਗੁਰਮਤੀ ਉਰਿ ਧਾਰ ॥੨੨॥
> (੧੨੮੮, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਸਪਸ਼ਟ ਹੈ ਕਿ ਮਨੁੱਖ ਜਦੋਂ ਵੀ ਕਿਸੇ ਕਰਮ ਵਿੱਚ ਲੱਗਦਾ ਹੈ, ਤਾਂ ਕਿਸੇ ਨਾ ਕਿਸੇ ਰੂਪ ਵਿੱਚ ਉਸ ਦਾ ਕਾਰਣ ਕੋਈ ਨਾ ਕੋਈ ਡਰ ਹੁੰਦਾ ਹੈ। ਡਰ ਦਾ ਮੂਲ ਕਾਰਣ ਅਵਿਦਿਆ ਹੈ। ਅਵਿਦਿਆ ਕਾਰਣ ਹੀ ਡਰ ਪੈਦਾ ਹੁੰਦਾ ਹੈ। ਇਹ ਅਵਿਦਿਆ ਤੇ ਅਵਿਦਿਆ ਤੋਂ ਪੈਦਾ ਹੋਣ ਵਾਲੇ ਅਸਮਿਤਾ, ਰਾਗ, ਦਵੇਸ਼, ਤੇ ਡਰ ਹੀ ਮਨੁੱਖ ਨੂੰ ਪ੍ਰਵ੍ਰਿਤੀ ਮਾਰਗ ਵਿੱਚ ਲਗਾਉਂਦੇ ਹਨ।

**--0--**

## ਪ੍ਰਵ੍ਰਿਤੀ

ਆਚਾਰੀਆ ਗੋਤਮ ਨੇ ਨਿਆਏ ਦਰਸ਼ਨ ਵਿੱਚ ਪ੍ਰਵ੍ਰਿਤੀ (ਪ੍ਰਵਿਰਤੀ ਜਾਂ ਪਰਵਿਰਤੀ) ਦੀ ਪਰਿਭਾਸ਼ਾ ਦਿੰਦਿਆਂ ਲਿੱਖਿਆ ਹੈ ਕਿ ਵਾਕ (ਵਾਣੀ), ਬੁੱਧੀ (ਮਨ) ਤੇ ਸ਼ਰੀਰ ਨਾਲ (ਕੋਈ ਕੰਮ) ਆਰੰਭ ਕਰਨਾ ਪ੍ਰਵ੍ਰਿਤੀ ਹੈ: -

> प्रवृतिर्वाग्बुद्धिशरीरारम्भ:॥ (१७, प्रथम आन्हिक, प्रथम अध्याय, न्याय दर्शन)।

ਪ੍ਰਵ੍ਰਿਤੀ ਦਾ ਅਰਥ ਹੈ, ਮਨ, ਵਾਣੀ ਤੇ ਸ਼ਰੀਰ ਰਾਹੀਂ ਕੋਈ ਕਿਰਿਆ ਕਰਨਾ। ਕਿਸੇ ਵੀ ਕਰਮ ਵਿੱਚ ਲੱਗਣਾ ਪ੍ਰਵ੍ਰਿਤੀ ਹੈ ।

ਜ਼ਰੂਰੀ ਨਹੀਂ ਕਿ ਇਹ ਕਰਮ ਸ਼ਰੀਰ ਰਾਹੀਂ ਵੀ ਕੀਤਾ ਹੀ ਜਾਏ। ਸਿਰਫ਼ ਮਨ ਰਾਹੀਂ ਕੀਤਾ ਗਿਆ ਕੋਈ ਕਰਮ ਜਾਂ ਚਿੰਤਨ ਵੀ ਪ੍ਰਵ੍ਰਿਤੀ ਹੀ ਹੈ। ਜੇ ਕੋਈ ਸਾਧਕ ਮੌਨ ਰਹਿਣ ਲਈ ਯਤਨ ਮਾਤਰ ਵੀ ਕਰ ਰਿਹਾ ਹੈ, ਤਾਂ ਇਹ ਪ੍ਰਵ੍ਰਿਤੀ ਹੈ। ਅਗਰ ਕੁੱਛ ਆਖਿਆ ਗਿਆ ਹੈ, ਪਰ ਸ਼ਰੀਰ ਨੇ ਬੋਲਣ ਤੋਂ ਇਲਾਵਾ ਕੋਈ ਹੋਰ ਕਿਰਿਆ ਨਹੀਂ ਵੀ ਕੀਤੀ, ਤਾਂ ਵੀ ਇਹ ਪ੍ਰਵ੍ਰਿਤੀ ਹੈ।

ਕੋਈ ਜੀਵ ਕਦੇ ਵੀ ਪ੍ਰਵ੍ਰਿਤੀ ਤੋਂ ਰਹਿਤ ਨਹੀਂ ਹੁੰਦਾ। ਕਿਸੇ ਨਾ ਕਿਸੇ ਰੂਪ ਵਿੱਚ ਕਿਸੇ ਨਾ ਕਿਸੇ ਕਰਮ ਵਿੱਚ ਉਹ ਪ੍ਰਵ੍ਰਿਤ ਹੁੰਦਾ ਹੀ ਰਹਿੰਦਾ ਹੈ।

ਤ੍ਰਿਗੁਣ (ਸਤੋ, ਰਜੋ ਤੇ ਤਮੋ) ਵਿੱਚ ਰਜੋਗੁਣ ਕਿਰਿਆਸ਼ੀਲ ਹੁੰਦਾ ਹੈ, ਉਦੋਂ ਹੀ ਪ੍ਰਵ੍ਰਿਤੀ ਹੁੰਦੀ ਹੈ। ਰਜੋਗੁਣ ਦੀ ਕਿਰਿਆਸ਼ੀਲਤਾ ਤੋਂ ਬਿਨ੍ਹਾਂ ਕੋਈ ਪ੍ਰਵ੍ਰਿਤੀ ਨਹੀਂ ਹੋ ਸਕਦੀ। ਇਹ ਕਿਰਿਆਸ਼ੀਲਤਾ ਚਾਹੇ ਮਨ ਵਿੱਚ ਹੀ ਹੋਵੇ, ਚਾਹੇ ਵਾਣੀ (ਬੋਲਾਂ) ਵਿੱਚ ਹੋਵੇ ਜਾਂ ਚਾਹੇ ਸ਼ਰੀਰ ਵਿੱਚ।

ਪ੍ਰਵ੍ਰਿਤੀ ਪਾਪ ਕਰਮ ਵਿੱਚ ਵੀ ਹੋ ਸਕਦੀ ਹੈ ਤੇ ਪੁੰਨ ਕਰਮ ਵਿੱਚ ਵੀ। ਕਿਸੇ ਦੀ ਹਿੰਸਾ ਕਰਨੀ, ਝੂਠ ਬੋਲਣਾ, ਚੋਰੀ ਕਰਨਾ, ਧੋਖਾ ਕਰਨਾ, ਕਠੋਰ ਵਚਨ ਬੋਲਣਾ, ਨਿੰਦਾ ਕਰਨਾ ਆਦਿ ਸਭ ਪ੍ਰਵ੍ਰਿਤੀ ਹੈ, ਪਰ ਇਹ ਪ੍ਰਵ੍ਰਿਤੀ ਪਾਪ ਕਰਮਾਂ ਵਿੱਚ ਹੈ। ਅਹਿੰਸਾ, ਸੱਚ ਬੋਲਣਾ, ਮਿੱਠੇ ਬੋਲ ਬੋਲਣਾ, ਦਾਨ ਕਰਨਾ, ਅਨਾਥ ਦੀ ਰੱਖਿਆ ਕਰਨਾ ਆਦਿ ਵੀ ਪ੍ਰਵ੍ਰਿਤੀ ਹੈ, ਪਰ ਇਹ ਪ੍ਰਵ੍ਰਿਤੀ ਪੁੰਨ ਕਰਮਾਂ ਵਿੱਚ ਹੈ। ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ ਵਿੱਚ ਲੱਗਣਾ ਵੀ ਪ੍ਰਵ੍ਰਿਤੀ ਹੈ, ਅਤੇ ਸੱਤ, ਸੰਤੋਖ, ਧੀਰਜ, ਧਰਮ ਤੇ ਵੀਚਾਰ ਵਿੱਚ ਲੱਗਣਾ ਵੀ ਪ੍ਰਵ੍ਰਿਤੀ ਹੈ। ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ ਪਾਪ ਕਰਮ ਵਿੱਚ ਪ੍ਰਵ੍ਰਿਤੀ ਹੈ, ਅਤੇ ਸੱਤ, ਸੰਤੋਖ, ਧੀਰਜ, ਧਰਮ ਤੇ ਵੀਚਾਰ ਪੁੰਨ ਕਰਮ ਵਿੱਚ ਪ੍ਰਵ੍ਰਿਤੀ ਹੈ।

ਜੀਵ ਕਿਸੇ ਨਾ ਕਿਸੇ ਕਰਮ ਵਿੱਚ ਪ੍ਰਵ੍ਰਿਤ ਹੋਇਆ ਹੀ ਰਹਿੰਦਾ ਹੈ। ਹਰ ਕਰਮ ਵਿੱਚ ਸਤੋ, ਰਜੋ ਜਾਂ ਤਮੋ ਵਿੱਚੋਂ ਕੋਈ ਇੱਕ ਗੁਣ ਪ੍ਰਧਾਨ ਹੁੰਦਾ ਹੈ ਤੇ ਬਾਕੀ ਦੋ ਗੁਣ ਗੌਣ ਹੁੰਦੇ ਹਨ। ਇਹ ਕਰਮ ਸਤੋਗੁਣ ਪ੍ਰਧਾਨ ਵੀ ਹੋ ਸਕਦਾ ਹੈ, ਰਜੋਗੁਣ ਪ੍ਰਧਾਨ ਵੀ ਹੋ ਸਕਦਾ ਹੈ ਤੇ ਤਮੋਗੁਣ ਪ੍ਰਧਾਨ ਵੀ ਹੋ ਸਕਦਾ ਹੈ। ਜੀਵ ਜਿਸ ਤਰ੍ਹਾਂ ਦਾ ਕਰਮ ਵਾਰ-ਵਾਰ ਕਰਦਾ ਰਹੇਗਾ, ਉਸ ਦਾ ਸੁਭਾਅ ਉਸ ਅਨੁਸਾਰ ਹੀ ਘੜਿਆ ਜਾਂਦਾ ਰਹੇਗਾ। ਸਤੋਗੁਣ ਪ੍ਰਧਾਨ ਕਰਮ ਕਰਦੇ-ਕਰਦੇ ਜੀਵ ਦਾ ਸੁਭਾਅ ਵੀ ਸਤੋ ਗੁਣ ਦੀ ਬਹੁਲਤਾ ਵਾਲਾ ਹੋ ਜਾਂਦਾ ਹੈ। ਰਜੋਗੁਣ ਦੀ ਪ੍ਰਧਾਨਤਾ ਵਾਲਾ ਕਰਮ ਕਰਦੇ-ਕਰਦੇ ਉਸ ਦਾ ਆਪਣਾ ਸੁਭਾਅ ਉਸ ਅਨੁਸਾਰ ਹੀ ਰਜੋਗੁਣ ਦੀ ਬਹੁਲਤਾ ਵਾਲਾ ਹੋ ਜਾਂਦਾ ਹੈ। ਤਮੋਗੁਣੀ ਕਰਮਾਂ ਵਿੱਚ ਲਿਪਤ ਰਹਿਣ ਵਾਲੇ ਜੀਵ ਦਾ ਸੁਭਾਅ ਵੀ ਤਾਮਸਿਕ ਹੀ ਹੋ ਜਾਂਦਾ ਹੈ। ਕੀਤੇ ਜਾ ਰਹੇ ਕਰਮਾਂ ਦੇ ਸੰਸਕਾਰ ਜੀਵ ਦੇ ਅੰਤਹਕਰਣ 'ਤੇ ਪੈਂਦੇ ਰਹਿੰਦੇ ਹਨ, ਜੋ ਆਹਿਸਤਾ-ਆਹਿਸਤਾ ਉਸ ਦਾ ਸੁਭਾਅ ਹੀ ਬਣ ਜਾਂਦੇ ਹਨ।

ਪ੍ਰਵ੍ਰਿਤੀ ਹਜ਼ਾਰਾਂ ਕਰਮਾਂ ਵਿੱਚ ਹੋ ਸਕਦੀ ਹੈ। ਇੱਕ ਧਰਮੀ ਗ੍ਰਿਹਸਥ ਵਿਅਕਤੀ ਲਈ ਇਨ੍ਹਾਂ ਹਜ਼ਾਰਾਂ ਕਰਮਾਂ ਦਾ ਉਦੇਸ਼ ਚਾਰ ਵਸਤੂਆਂ ਜਾਂ ਚਾਰ ਪਦਾਰਥਾਂ ਦੀ ਪ੍ਰਾਪਤੀ ਕਰਨਾ ਹੋਣਾ ਚਾਹੀਦਾ ਹੈ। ਇਹ ਚਾਰ ਪਦਾਰਥ ਹਨ: ਧਰਮ, ਅਰਥ, ਕਾਮ, ਤੇ ਮੋਕਸ਼ (ਮੁਕਤੀ)। ਇਨ੍ਹਾਂ ਨੂੰ ਚਾਰ ਪੁਰਸ਼ਾਰਥ ਵੀ ਆਖਿਆ ਜਾਂਦਾ ਹੈ।

ਇਨ੍ਹਾਂ ਚਾਰਾਂ ਪਦਾਰਥਾਂ ਵਿੱਚੋਂ ਪਹਿਲੇ ਤਿੰਨ ਸਾਧਾਰਣ ਪਦਾਰਥ ਹਨ, ਜਿਨ੍ਹਾਂ ਦੀ ਪ੍ਰਾਪਤੀ ਲਈ ਸਾਧਾਰਣ ਸੰਸਾਰੀ ਜੀਵ ਪ੍ਰਵ੍ਰਿਤੀ ਵਿੱਚ ਲੱਗਦੇ ਹਨ। ਚੌਥਾ ਪਦਾਰਥ, ਜੋ ਕਿ ਮੁਕਤੀ ਹੈ, ਸਰਵੋੱਤਮ ਪਦਾਰਥ ਹੈ।

**ਧਰਮ: -** ਧਰਮ ਤੋਂ ਇੱਥੇ ਭਾਵ ਉਹ ਕਰਮ ਹਨ, ਜਿਨ੍ਹਾਂ ਨੂੰ ਧਰਮ-ਗ੍ਰੰਥਾਂ ਨੇ ਸ਼ੁਭ ਮੰਨਿਆ ਹੈ। ਆਮ ਬੋਲਚਾਲ ਵਿੱਚ ਇਨ੍ਹਾਂ ਨੂੰ ਪੁੰਨ ਕਰਮ ਆਖ ਸਕਦੇ ਹਾਂ। ਇਹ ਉਹ ਕਰਮ ਹਨ, ਜੋ ਨੈਤਿਕ ਤੌਰ 'ਤੇ ਠੀਕ ਹਨ। ਇਹ ਕਰਮ ਅਜਿਹੇ ਹਨ, ਜਿਨ੍ਹਾਂ ਨੂੰ ਸਭ ਸੰਪਰਦਾਇ ਹੀ ਪੁੰਨ ਕਰਮ ਵਜੋਂ ਜਾਣਦੇ ਹਨ। ਕਈ ਲੋਕ ਅਜਿਹੇ ਹਨ, ਜੋ ਰੱਬ ਦੀ ਹੋਂਦ ਨੂੰ ਤਾਂ ਨਹੀਂ ਮੰਨਦੇ, ਪਰ ਨੈਤਿਕ ਕਦਰਾਂ-ਕੀਮਤਾਂ ਦੀ ਵਕਾਲਤ ਕਰਦੇ ਹਨ। ਇਹ ਨੈਤਿਕ ਕਦਰਾਂ-ਕੀਮਤਾਂ ਵੀ ਧਰਮ ਦਾ ਹੀ ਹਿੱਸਾ ਹਨ। ਇੱਥੇ ਧਰਮ ਤੋਂ ਭਾਵ ਕਿਸੇ ਵਿਸ਼ੇਸ਼ ਪੰਥ, ਫ਼ਿਰਕੇ, ਸੰਪਰਦਾਇ ਜਾਂ ਮਜ਼ਹਬ ਆਦਿ ਤੋਂ ਨਹੀਂ ਹੈ। ਕਿਸੇ ਵਿਅਕਤੀ ਦਾ ਨੈਤਿਕ, ਪਾਰਿਵਾਰਿਕ, ਸਾਮਾਜਿਕ ਜਾਂ ਹੋਰ ਕਿਸੇ ਪ੍ਰਕਾਰ ਦਾ ਫ਼ਰਜ਼ ਵੀ ਉਸ ਦਾ ਨਿਜੀ 'ਧਰਮ' ਹੈ।

ਧਰਮ ਦੇ ਕਰਮਾਂ ਵਿੱਚ ਦਾਨ, ਅਹਿੰਸਾ, ਮਨੁੱਖੀ ਬਰਾਬਰੀ, ਪ੍ਰਾਣੀਆਂ ਉੱਤੇ ਦਇਆ ਕਰਨੀ, ਧਰਮ-ਪੁਸਤਕਾਂ ਦਾ ਅਧਿਐਨ, ਬਜ਼ੁਰਗਾਂ/ਬੀਮਾਰਾਂ/ਅਪਾਹਜਾਂ ਦੀ ਸੇਵਾ, ਸਾਧੂਆਂ ਦੀ ਸੇਵਾ, ਸੱਚ ਬੋਲਣਾ, ਗ਼ਰੀਬ ਦੀ ਮਦਦ ਕਰਨੀ, ਦੁਸ਼ਟਤਾਈ ਦਾ ਨਾਸ ਕਰਨਾ ਆਦਿ ਸ਼ਾਮਿਲ ਹਨ। ਅਜਿਹੇ ਕਿਸੇ ਵੀ ਕਰਮ ਵਿੱਚ ਪ੍ਰਵ੍ਰਿਤੀ ਧਰਮ ਵਿੱਚ ਪ੍ਰਵ੍ਰਿਤੀ ਹੈ।

**ਅਰਥ: -** ਇੱਥੇ ਅਰਥ ਤੋਂ ਭਾਵ ਹੈ, ਧਨ-ਦੌਲਤ ਤੇ ਦੁਨੀਆਵੀ ਵਸਤੂਆਂ ਆਦਿ। ਰਾਜ ਸੱਤਾ ਵੀ ਅਰਥ ਦਾ ਹੀ ਹਿੱਸਾ ਹੈ। ਕੋਈ ਵੀ ਕਾਰੋਬਾਰ, ਨੌਕਰੀ, ਖੇਤੀਬਾੜੀ ਆਦਿ ਅਰਥ ਦੀ ਪ੍ਰਾਪਤੀ ਲਈ ਕੀਤੀ ਜਾਂਦੀ ਹੈ। ਸੈਨਾ ਵੀ ਰਾਜ ਸੱਤਾ ਦੀ ਰਾਖੀ ਲਈ ਹੁੰਦੀ ਹੈ, ਤੇ ਰਾਜ ਸੱਤਾ ਅਰਥ ਦਾ ਹੀ ਹਿੱਸਾ ਹੁੰਦੀ ਹੈ। ਜੇ ਕੋਈ ਰਾਜ ਪ੍ਰਾਪਤੀ ਲਈ ਯਤਨ ਕਰਦਾ ਹੈ, ਤਾਂ ਉਸ ਦੀ ਉਹ ਪ੍ਰਵ੍ਰਿਤੀ ਅਰਥ ਦੀ ਪ੍ਰਾਪਤੀ ਲਈ ਹੀ ਹੈ।

ਇੱਥੇ ਇਹ ਖ਼ਿਆਲ ਰਹੇ ਕਿ 'ਅਰਥ' ਦੀ ਪ੍ਰਾਪਤੀ ਲਈ ਕੀਤੀ ਗਈ ਪ੍ਰਵ੍ਰਿਤੀ ਧਰਮ ਦੇ ਕਿਸੇ ਨਿਯਮ ਦੇ ਵਿਰੁੱਧ ਨਾ ਹੋਵੇ। ਨਹੀਂ ਤਾਂ, ਇਹ ਅਧਰਮ ਹੋ ਜਾਏਗਾ।

ਅਰਥ ਦੀ ਪ੍ਰਾਪਤੀ ਲਈ ਯਤਨ ਗ੍ਰਹਿਸਥ ਇਨਸਾਨ ਕਰਦਾ ਹੈ । 'ਅਰਥ' ਦੀ ਪ੍ਰਾਪਤੀ ਲਈ ਕੀਤੀ ਗਈ ਪ੍ਰਵ੍ਰਿਤੀ ਦਾ ਵੀ ਮੁੱਖ ਉਦੇਸ਼ ਧਰਮ ਦੀ ਪੂਰਤੀ ਹੀ ਹੋਣਾ ਚਾਹੀਦਾ ਹੈ । ਦਾਨ ਕਰਨਾ ਧਰਮ ਹੈ, ਪਰ ਦਾਨ ਦਾ ਇਹ ਧਰਮ ਕਰਨ ਲਈ 'ਅਰਥ' (ਧਨ-ਦੌਲਤ ਜਾਂ ਹੋਰ ਵਸਤੂਆਂ ਆਦਿ) ਦੀ ਜ਼ਰੂਰਤ ਹੈ । ਇਹ 'ਅਰਥ' ਦੀ ਪ੍ਰਾਪਤੀ ਲਈ ਕੀਤੀ ਗਈ ਪ੍ਰਵ੍ਰਿਤੀ ਇਸ ਲਈ ਹੀ ਹੋਣੀ ਚਾਹੀਦੀ ਹੈ ਕਿ 'ਧਰਮ' ਕੀਤਾ ਜਾ ਸਕੇ ।

ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ ਨਾਹੀ ਤ ਕਰੁ ਬੈਰਾਗੁ ॥
ਬੈਰਾਗੀ ਬੰਧਨੁ ਕਰੈ ਤਾ ਕੋ ਬਡੋ ਅਭਾਗੁ ॥੨੪੩॥
(੧੩੭੭, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਇੱਕ ਗ੍ਰਹਿਸਥ ਲਈ ਆਪਣੀਆਂ ਜ਼ਰੂਰਤਾਂ ਪੂਰੀਆਂ ਕਰਨ ਲਈ ਤਾਂ ਅਰਥ ਦੀ ਲੋੜ ਹੈ ਹੀ, ਬਲਕਿ ਧਰਮ ਦੇ ਕਰਮ ਕਰਨ ਲਈ ਵੀ ਅਰਥ ਦੀ ਜ਼ਰੂਰਤ ਹੈ । ਦਾਨ ਤਾਂ ਹੀ ਹੋ ਸਕਦਾ ਹੈ, ਜੇ ਵਿਅਕਤੀ ਕੋਲ 'ਅਰਥ' ਹੋਏਗਾ । ਕੋਈ ਕਿਸੇ ਨੂੰ ਰੋਟੀ ਤਾਂ ਹੀ ਦੇ ਸਕਦਾ ਹੈ, ਜੇ ਖ਼ੁਦ ਉਸ ਕੋਲ ਰੋਟੀ ਮੌਜੂਦ ਹੋਏਗੀ । ਆਪਣੀਆਂ ਤੇ ਆਪਣੇ ਪਰਿਵਾਰ ਦੀਆਂ ਜ਼ਰੂਰਤਾਂ ਪੂਰੀਆਂ ਕਰਨ ਤੋਂ ਬਾਅਦ ਬੱਚਿਆ ਹੋਇਆ 'ਅਰਥ' (ਦੌਲਤ) ਧਰਮ ਲਈ ਲਗਾ ਦਿੱਤਾ ਜਾਣਾ ਚਾਹੀਦਾ ਹੈ । ਗ੍ਰਹਿਸਥ ਜੀਵ ਦੇ ਪੁੰਨ-ਦਾਨ ਦੇ ਸੰਸਕਾਰ ਇੰਨੇ ਜ਼ਿਆਦਾ ਹੋ ਜਾਣ ਕਿ ਪੁੰਨ-ਦਾਨ ਕਰਨਾ ਉਸ ਦਾ ਸਹਜ ਸੁਭਾਅ ਹੀ ਬਣ ਜਾਏ ।

ਸੋ ਗਿਰਹੀ ਜੋ ਨਿਗ੍ਰਹੁ ਕਰੈ ॥ ਜਪੁ ਤਪੁ ਸੰਜਮੁ ਭੀਖਿਆ ਕਰੈ ॥
ਪੁੰਨ ਦਾਨ ਕਾ ਕਰੇ ਸਰੀਰੁ ॥ ਸੋ ਗਿਰਹੀ ਗੰਗਾ ਕਾ ਨੀਰੁ ॥
(੯੫੨, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਬਹੁਤ ਲੋਕ ਕਰਮ ਵਿੱਚ ਇਸ ਲਈ ਪ੍ਰਵਿਰਤ ਹੁੰਦੇ ਹਨ ਕਿ ਖ਼ੂਬ ਧਨ-ਦੌਲਤ ਇਕੱਠੀ ਕਰ ਸਕਣ । ਧਨ-ਦੌਲਤ ਇਕੱਠੀ ਕਰਨ ਲਈ ਉਹ ਵਾਰ-ਵਾਰ ਉਸ ਲਈ ਲੋੜੀਂਦੇ ਕਰਮ ਕਰਦੇ ਹਨ । ਵਾਰ-ਵਾਰ ਧਨ-ਦੌਲਤ ਪ੍ਰਾਪਤ ਕਰਨ ਲਈ ਕੀਤੇ ਜਾ ਰਹੇ ਕਰਮ ਉਨ੍ਹਾਂ ਜੀਵਾਂ ਦਾ ਸੁਭਾਅ ਹੀ ਇਸ ਤਰ੍ਹਾਂ ਦਾ ਬਣਾ ਦਿੰਦੇ ਹਨ ਕਿ ਉਨ੍ਹਾਂ ਦਾ ਹਰ ਸੁਭਾਵਿਕ ਕਰਮ ਹੀ ਧਨ-ਦੌਲਤ ਨੂੰ ਕੇਂਦਰ ਵਿੱਚ ਰੱਖ ਕੇ ਹੋਣ ਲੱਗਦਾ ਹੈ । ਉਹ ਧਨ-ਦੌਲਤ ਨੂੰ ਪ੍ਰਮੁੱਖਤਾ ਦੇਣ ਲੱਗਦੇ ਹਨ ਤੇ ਹੋਰ ਵਿਸ਼ੇ ਉਨ੍ਹਾਂ ਲਈ ਗੌਣ ਹੋ ਜਾਂਦੇ ਹਨ । ਦੁਨੀਆਵੀ ਰਾਜ ਵੀ ਇਸੇ ਅਰਥ ਦਾ ਹਿੱਸਾ ਹੈ । ਰਾਜ ਲਈ ਯਤਨ ਕਰਦਾ ਹੋਇਆ ਮਨੁੱਖ ਇੰਨਾ ਜ਼ਿਆਦਾ ਆਰਥਿਕ ਸੁਭਾਅ ਵਾਲਾ ਹੋ ਜਾਂਦਾ ਹੈ ਕਿ ਉਹ ਧਰਮ ਨੂੰ ਵੀ ਅਰਥ ਜਾਂ ਰਾਜ ਪ੍ਰਾਪਤੀ ਲਈ ਇੱਕ ਸਾਧਨ ਮਾਤਰ ਹੀ ਬਣਾ ਲੈਂਦਾ ਹੈ । ਧਰਮ ਦੀ ਆੜ ਵਿੱਚ ਉਹ ਰਾਜ ਪ੍ਰਾਪਤੀ ਲਈ ਯਤਨ ਕਰਦਾ ਆਪਣੇ ਪਿੱਛ-ਲੱਗੂਆਂ ਨੂੰ ਗੁੰਮਰਾਹ ਕਰਦਾ ਖ਼ੁਦ ਵੀ ਧਰਮ ਤੋਂ ਡਿੱਗਦਾ ਹੈ ਤੇ ਆਪਣੇ ਪਿੱਛ-ਲੱਗੂਆਂ ਨੂੰ ਵੀ ਧਰਮ ਤੋਂ ਬੇਮੁੱਖ ਕਰ ਦਿੰਦਾ ਹੈ । ਅਰਥ ਦੀ ਪ੍ਰਾਪਤੀ ਧਰਮ ਲਈ ਹੋਣੀ ਚਾਹੀਦੀ ਹੈ, ਪਰ ਰਾਜ ਜਾਂ ਅਰਥ ਦਾ ਲਾਲਚੀ ਵਿਅਕਤੀ ਧਰਮ ਨੂੰ ਹੀ ਅਰਥ (ਜਾਂ ਰਾਜ ਸੱਤਾ) ਹਾਸਿਲ ਕਰਨ ਲਈ ਵਰਤ ਜਾਂਦਾ ਹੈ । ਇਤਿਹਾਸ ਵਿੱਚ ਅਜਿਹੀਆਂ ਅਨੇਕ ਉਦਾਹਰਣਾਂ ਹਨ, ਜਿੱਥੇ ਧਰਮ ਦੀ ਆੜ ਲੈ ਕੇ ਰਾਜ-ਸੱਤਾ ਜਾਂ ਅਰਥ ਦੇ ਲੋਭੀਆਂ ਨੇ ਆਪਣੀਆਂ ਮੰਦ-ਇੱਛਾਵਾਂ ਦੀ ਪੂਰਤੀ ਕੀਤੀ ।

ਰਾਜ 'ਅਰਥ' ਹੈ, ਪਰ ਰਾਜ ਪ੍ਰਾਪਤ ਕਰ ਕੇ ਇਸ ਦੀ ਵਰਤੋਂ ਸਮਾਜ ਦੀ ਭਲਾਈ ਲਈ ਕਰਨੀ 'ਧਰਮ' ਹੈ ।

**ਕਾਮ: -** 'ਕਾਮ' ਦਾ ਮੂਲ ਭਾਵ ਹੈ, 'ਇੱਛਾ' ਜਾਂ 'ਮਨ ਦਾ ਸੰਕਲਪ' । ਇੱਥੇ ਕਾਮ ਤੋਂ ਭਾਵ ਹੈ, ਇੱਛਾ ਦੀ ਪੂਰਤੀ ਕਰਨੀ । ਆਪਣੀਆਂ ਤੇ ਆਪਣੇ ਪਰਿਵਾਰ ਦੀਆਂ ਜ਼ਰੂਰਤਾਂ ਪੂਰੀਆਂ ਕਰ ਲੈਣੀਆਂ ਵੀ ਇੱਛਾ ਪੂਰਤੀ ਵਿੱਚ ਸ਼ਾਮਿਲ ਹੈ । 'ਅਰਥ' ਜਾਂ ਧਨ-ਦੌਲਤ ਆਦਿ ਇਕੱਠੀ ਕਰ ਲੈਣਾ ਹੋਰ ਗੱਲ ਹੈ ਤੇ ਉਸ ਅਰਥ ਜਾਂ ਧਨ-ਦੌਲਤ ਆਦਿ ਨੂੰ ਵਰਤ ਕੇ ਆਪਣੀਆਂ ਇੱਛਾਵਾਂ ਦੀ ਪੂਰਤੀ ਕਰ ਲੈਣਾ ਹੋਰ ਗੱਲ ਹੈ । ਹੋ ਸਕਦਾ ਹੈ ਕਿ ਕੋਈ ਵਿਅਕਤੀ ਖ਼ੂਬ ਧਨ-ਦੌਲਤ ਇਕੱਠੀ ਕਰ ਲਏ, ਸੋਨਾ, ਹੀਰੇ, ਮੋਤੀ ਆਦਿ ਇਕੱਠੇ ਕਰ ਲਏ, ਹੋਰ ਵੀ ਜਾਇਦਾਦ ਬਣਾ ਲਏ, ਪਰ ਇਨ੍ਹਾਂ ਦਾ ਪ੍ਰਯੋਗ ਆਪਣੀ ਕੋਈ ਇੱਛਾ ਪੂਰੀ ਕਰਨ ਲਈ ਨਾ ਕਰ ਸਕੇ । ਹੋ ਸਕਦਾ ਹੈ ਕਿ ਇੰਨੀ ਧਨ-ਦੌਲਤ ਇਕੱਠੀ ਕਰ ਕੇ ਵੀ ਉਹ ਇਸ ਦਾ ਪ੍ਰਯੋਗ ਆਪਣੀ ਖ਼ੁਸ਼ੀ ਲਈ ਨਾ ਕਰ ਸਕੇ । ਇੰਨੀ ਧਨ-ਦੌਲਤ ਇਕੱਠੀ ਕਰਨ ਦਾ ਉਦੇਸ਼ ਤਾਂ ਇਸ ਨੂੰ ਭੋਗਣਾ ਹੀ ਸੀ । ਜੇ ਉਹ ਇੰਨੀ ਦੌਲਤ ਇਕੱਠੀ ਕਰ ਕੇ ਉਸ ਨੂੰ ਵਰਤ ਨਹੀਂ ਸਕਿਆ, ਤਾਂ ਦੌਲਤ ਇਕੱਠੀ ਕਰਨੀ ਫ਼ਜ਼ੂਲ ਹੀ ਰਹੀ । ਜੇ ਕਮਾਈ ਗਈ ਦੌਲਤ ਵਰਤੀ ਨਹੀਂ ਗਈ, ਤਾਂ ਇਹ ਕਮਾਈ ਅਸਫਲ ਹੀ ਹੈ । 'ਅਰਥ' ਨੂੰ ਕਮਾ ਕੇ ਵਰਤ ਲੈਣਾ ਹੀ 'ਕਾਮ' ਪਦਾਰਥ ਹੈ, ਇੱਛਾ ਦੀ ਪੂਰਤੀ ਹੈ । ਇਹ ਇੱਛਾ ਪੂਰਤੀ ਅਜਿਹੀ ਨਹੀਂ ਹੋਣੀ ਚਾਹੀਦੀ, ਜੋ ਧਰਮ ਤੋਂ ਵਿਰੁੱਧ ਹੋਵੇ । ਧਰਮ ਤੋਂ ਵਿਰੁੱਧ ਕੀਤੀ ਗਈ ਇੱਛਾ ਪੂਰਤੀ ਅਧਰਮ ਹੈ ।

ਇੱਕ ਧਰਮੀ ਗ੍ਰਹਿਸਥ ਜੀਵ ਪਹਿਲੇ ਤਿੰਨ ਪਦਾਰਥ (ਧਰਮ, ਅਰਥ, ਤੇ ਕਾਮ) ਪ੍ਰਾਪਤ ਕਰਨ ਦੇ ਕਰਮ ਤੋਂ ਨਿਵ੍ਰਿਤ ਨਹੀਂ ਹੁੰਦਾ । ਧਰਮ ਵਿੱਚ ਪ੍ਰਵ੍ਰਿਤ ਗ੍ਰਹਿਸਥ ਜੀਵ ਧਰਮ ਦੇ ਕਰਮ ਕਰਨਾ ਕਦੇ ਬੰਦ ਨਹੀਂ ਕਰਦਾ । ਜਦ ਤਕ ਸਰੀਰ ਚੱਲਦਾ ਹੈ, ਉਹ ਧਰਮ ਦੇ ਕਰਮ ਵਿੱਚ ਪ੍ਰਵ੍ਰਿਤ ਹੋਇਆ ਹੀ ਰਹਿੰਦਾ ਹੈ । ਅਰਥ ਦੀ ਪ੍ਰਾਪਤੀ ਦੇ ਕਰਮ ਤੋਂ ਵੀ ਸੰਸਾਰੀ ਜੀਵ ਨਿਵ੍ਰਿਤ ਨਹੀਂ ਹੁੰਦਾ । ਕਿਸੇ ਨਾ ਕਿਸੇ ਰੂਪ ਵਿੱਚ ਉਹ ਅਰਥ ਲਈ ਪ੍ਰਵ੍ਰਿਤ ਹੋਇਆ ਹੀ ਰਹਿੰਦਾ ਹੈ । ਜੇ ਉਹ ਅਰਥ ਪ੍ਰਾਪਤੀ ਲਈ ਪ੍ਰਵ੍ਰਿਤ ਨਾ ਰਹੇ, ਤਾਂ ਉਸ ਦੇ ਇਕੱਠੇ ਕੀਤੇ

ਅਰਥ (ਧਨ ਆਦਿ) ਖ਼ਤਮ ਹੋਣੇ ਸ਼ੁਰੂ ਹੋ ਜਾਂਦੇ ਹਨ। ਸੰਸਾਰੀ ਜੀਵ ਦੇ ਮਨ ਦੀਆਂ ਇੱਛਾਵਾਂ ਕਦੇ ਖ਼ਤਮ ਨਹੀਂ ਹੁੰਦੀਆਂ। ਇਨ੍ਹਾਂ ਇੱਛਾਵਾਂ ਦੀ ਪੂਰਤੀ ਲਈ ਵੀ ਸੰਸਾਰੀ ਜੀਵ ਪ੍ਰਵ੍ਰਿਤੀ ਵਿੱਚ ਲੱਗਾ ਹੀ ਰਹਿੰਦਾ ਹੈ।

**ਮੋਕਸ਼: -** ਮੋਕਸ਼ (ਮੁਕਤੀ) ਸਭ ਪਦਾਰਥਾਂ ਤੋਂ ਉੱਤਮ ਹੈ। ਮੁਕਤੀ ਲਈ ਕੀਤੀ ਗਈ ਪ੍ਰਵ੍ਰਿਤੀ ਸਭ ਪ੍ਰਵ੍ਰਿਤੀਆਂ ਤੋਂ ਉੱਤਮ ਹੈ। ਅਰਥ ਪ੍ਰਾਪਤੀ ਵਿੱਚ ਪ੍ਰਵ੍ਰਿਤੀ ਮੁਕਤੀ ਵਿੱਚ ਸਹਾਇਕ ਨਹੀਂ ਹੋ ਸਕਦੀ। ਕਾਮ ਪੂਰਤੀ ਲਈ ਕੀਤੀ ਗਈ ਪ੍ਰਵ੍ਰਿਤੀ ਮੁਕਤੀ ਵਿੱਚ ਸਹਾਇਕ ਨਹੀਂ ਹੋ ਸਕਦੀ। ਜੇ ਧਰਮ ਲਈ ਕੀਤੀ ਗਈ ਪ੍ਰਵ੍ਰਿਤੀ ਵੀ ਮੁਕਤੀ ਦੇ ਰਾਸਤੇ ਵੱਲ ਨਹੀਂ ਲੈ ਕੇ ਗਈ, ਤਾਂ ਧਰਮ ਵਿੱਚ ਕੀਤੀ ਉਹ ਪ੍ਰਵ੍ਰਿਤੀ ਵੀ ਅਸਫਲ ਹੈ। ਅਜਿਹਾ ਧਰਮ, ਜੋ ਮੁਕਤੀ ਨਹੀਂ ਪ੍ਰਾਪਤ ਕਰਾ ਸਕਿਆ, ਅਸਫਲ ਹੈ, ਪਾਖੰਡ ਹੈ।

ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥
(੭੪੭, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਮੁਕਤੀ ਤੋਂ ਉਲਟ ਹੈ 'ਬੰਧਨ'। ਮੁਕਤੀ ਪਦਾਰਥ ਦੀ ਪ੍ਰਾਪਤੀ ਨਾ ਹੋਵੇ, ਤਾਂ ਧਰਮ ਦੇ ਕਰਮ ਵੀ ਬੰਧਨ ਹੀ ਹੋ ਜਾਂਦੇ ਹਨ।

ਆਸਾ ਮਨਸਾ ਬੰਧਨੀ ਭਾਈ ਕਰਮ ਧਰਮ ਬੰਧਕਾਰੀ ॥
ਪਾਪਿ ਪੁੰਨਿ ਜਗੁ ਜਾਇਆ ਭਾਈ ਬਿਨਸੈ ਨਾਮੁ ਵਿਸਾਰੀ ॥
ਇਹ ਮਾਇਆ ਜਗਿ ਮੋਹਣੀ ਭਾਈ ਕਰਮ ਸਭੇ ਵੇਕਾਰੀ ॥੧॥
(੬੩੫, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਅਜਿਹੀ ਸਥਿੱਤੀ ਵਿੱਚ ਗ੍ਰਹਿਸਥ ਦੇ ਰਿਸ਼ਤੇ (ਮਾਤਾ, ਪਿਤਾ, ਪੁੱਤਰ, ਧੀ, ਪਤੀ, ਪਤਨੀ ਆਦਿ) ਬੰਧਨ ਹੀ ਬਣ ਜਾਂਦੇ ਹਨ। ਧਰਮ ਦੇ ਕਰਮ ਵੀ ਬੰਧਨ ਹੀ ਬਣ ਜਾਂਦੇ ਹਨ (ਕਿਉਂਕਿ ਜੀਵ ਇਨ੍ਹਾਂ ਧਰਮ-ਕਰਮਾਂ ਦੇ ਫਲ ਪ੍ਰਾਪਤ ਕਰਨ ਲਈ ਵੀ ਤਾਂ ਜਨਮ-ਮਰਨ ਦੇ ਬੰਧਨ ਵਿੱਚ ਹੀ ਪਿਆ ਰਹਿੰਦਾ ਹੈ)। ਵਾਪਾਰ, ਖੇਤੀਬਾੜੀ ਆਦਿ ਅਰਥ ਦੇ ਸਾਧਨ, ਤੇ ਧਨ-ਦੌਲਤ ਸਭ ਕੁੱਝ ਹੀ ਬੰਧਨ ਬਣ ਜਾਂਦੇ ਹਨ।

ਬੰਧਨ ਮਾਤ ਪਿਤਾ ਸੰਸਾਰਿ ॥ ਬੰਧਨ ਸੁਤ ਕੰਨਿਆ ਅਰੁ ਨਾਰਿ ॥੨॥
ਬੰਧਨ ਕਰਮ ਧਰਮ ਹਉ ਕੀਆ ॥ ਬੰਧਨ ਪੁਤੁ ਕਲਤੁ ਮਨਿ ਬੀਆ ॥੩॥
ਬੰਧਨ ਕਿਰਖੀ ਕਰਹਿ ਕਿਰਸਾਨ ॥ ਹਉਮੈ ਡੰਨੁ ਸਹੈ ਰਾਜਾ ਮੰਗੈ ਦਾਨ ॥੪॥
ਬੰਧਨ ਸਉਦਾ ਅਣਵੀਚਾਰੀ ॥ ਤਿਪਤਿ ਨਾਹੀ ਮਾਇਆ ਮੋਹ ਪਸਾਰੀ ॥੫॥
ਬੰਧਨ ਸਾਹ ਸੰਚਹਿ ਧਨੁ ਜਾਇ ॥ ਬਿਨੁ ਹਰਿ ਭਗਤਿ ਨ ਪਵਈ ਥਾਇ ॥੬॥
ਬੰਧਨ ਬੇਦੁ ਬਾਦੁ ਅਹੰਕਾਰ ॥ ਬੰਧਨਿ ਬਿਨਸੈ ਮੋਹ ਵਿਕਾਰ ॥੭॥
ਨਾਨਕ ਰਾਮ ਨਾਮ ਸਰਣਾਈ ॥ ਸਤਿਗੁਰਿ ਰਾਖੇ ਬੰਧੁ ਨ ਪਾਈ ॥੮॥੧੦॥
(੪੧੬, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਦਾਨ ਕਰਨਾ ਧਰਮ ਹੈ, ਪਰ ਦਾਨ ਕਰਨ ਲੱਗਿਆਂ ਅਭਿਮਾਨ ਪੈਦਾ ਹੋ ਜਾਣਾ ਅਧਰਮ ਹੈ। ਇਹ ਅਧਰਮ ਹੀ ਦਾਨ ਦੇ ਧਰਮ ਕਰਮ ਨੂੰ ਬਰਬਾਦ ਕਰ ਦਿੰਦਾ ਹੈ ਤੇ ਮੁਕਤੀ ਤੋਂ ਦੂਰ ਲੈ ਜਾਂਦਾ ਹੈ।

ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥
ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ ॥੪੬॥
(੧੪੨੮, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਬਹੁਤ ਲੋਕ ਦਾਨ ਸਿਰਫ਼ ਇਸਲਈ ਦਿੰਦੇ ਹਨ ਕਿ ਉਹ ਰਾਜਨੀਤਿਕ ਤਾਕਤ ਹਾਸਿਲ ਕਰਨਾ ਚਾਹੁੰਦੇ ਹਨ। ਉਨ੍ਹਾਂ ਦੇ ਦਾਨ ਦਾ ਉਦੇਸ਼ ਧਰਮ ਕਮਾਉਣਾ ਨਹੀਂ, ਬਲਕਿ ਅਰਥ (ਜਾਂ ਰਾਜ) ਕਮਾਉਣਾ ਹੀ ਹੁੰਦਾ ਹੈ। ਉਹ ਕਿਸੇ ਜਨਮ ਵਿੱਚ ਬਹੁਤ ਦਾਨ ਕਰ ਕੇ ਕਿਸੇ ਹੋਰ ਜਨਮ ਵਿੱਚ ਰਾਜਾ ਵੀ ਬਣ ਜਾਂਦੇ ਹਨ। ਪ੍ਰੰਤੂ, ਰਾਜ-ਸੱਤਾ ਦਾ ਸੁੱਖ ਭੋਗਦਿਆਂ ਜਿਨ੍ਹਾਂ ਦੀ ਬੁੱਧੀ ਉਲਟੀ ਹੋ ਜਾਂਦੀ ਹੈ, ਉਹ ਆਪਣੇ ਪਾਪਾਂ ਦੇ ਫਲ ਦੁੱਖਾਂ ਦੇ ਰੂਪ ਵਿੱਚ ਪ੍ਰਾਪਤ ਕਰਦੇ ਹਨ।

ਦਾਨੰ ਪਰਾ ਪੂਰਬੇਣ ਭੁੰਚੰਤੇ ਮਹੀਪਤੇ ॥
ਬਿਪਰੀਤ ਬੁਧੰ ਮਾਰਤ ਲੋਕਹ ਨਾਨਕ ਚਿਰੰਕਾਲ ਦੁਖ ਭੋਗਤੇ ॥੨੪॥
(੧੩੫੯, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਅਰਥ ਵਿੱਚ ਪ੍ਰਵ੍ਰਿਤ ਹੋਈ ਉਨ੍ਹਾਂ ਦੀ ਬੁੱਧੀ ਅੰਤ ਵਿੱਚ ਦੁੱਖ ਦਾ ਹੀ ਕਾਰਣ ਬਣਦੀ ਹੈ।

ਮੁਕਤੀ ਤੋਂ ਉਲਟ ਹੈ 'ਬੰਧਨ'। ਇਸ ਬੰਧਨ ਦਾ ਕਾਰਣ ਅਗਿਆਨ ਹੈ। ਜਦੋਂ ਗਿਆਨ ਪ੍ਰਗਟ ਹੁੰਦਾ ਹੈ, ਉਦੋਂ ਅਗਿਆਨ ਦਾ ਖ਼ਾਤਮਾ ਹੋ ਜਾਂਦਾ ਹੈ। ਇਹ ਗਿਆਨ ਪ੍ਰਗਟ ਹੋਣਾ ਹੀ ਮੁਕਤੀ ਹੈ। ਹਰ ਪ੍ਰਵ੍ਰਿਤੀ ਜਾਂ ਕਰਮ ਦਾ ਅੰਤਿਮ ਉਦੇਸ਼ ਗਿਆਨ ਹੀ ਹੋਣਾ ਚਾਹੀਦਾ ਹੈ।

ਫਲ ਕਾਰਨ ਫੂਲੀ ਬਨਰਾਇ ॥ ਫਲੁ ਲਾਗਾ ਤਬ ਫੂਲੁ ਬਿਲਾਇ ॥
ਗਿਆਨੈ ਕਾਰਨ ਕਰਮ ਅਭਿਆਸੁ ॥ ਗਿਆਨੁ ਭਇਆ ਤਹ ਕਰਮਹ ਨਾਸੁ ॥੩॥
(੧੧੬੭, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਭੈਅ ਚਾਹੇ ਮੌਤ ਦਾ ਹੋਵੇ, ਜਾਂ ਕਿਸੇ ਵੀ ਹੋਰ ਗੱਲ ਦਾ, ਇਸ ਦਾ ਕਾਰਣ ਮੂਲ ਰੂਪ ਵਿੱਚ ਅਗਿਆਨ ਹੀ ਹੁੰਦਾ ਹੈ। ਜੇ ਭੈਅ ਨੂੰ ਖ਼ਤਮ ਕਰਨਾ ਹੈ, ਤਾਂ ਭੈਅ ਦਾ ਮੂਲ ਕਾਰਣ, ਅਗਿਆਨ ਖ਼ਤਮ ਕਰਨਾ ਪਏਗਾ। ਅਗਿਆਨ ਤਾਂ ਹੀ ਖ਼ਤਮ ਹੋਏਗਾ, ਜੇ ਗਿਆਨ ਪ੍ਰਾਪਤ ਹੋ ਜਾਏ। ਇਸ ਦਾ ਭਾਵ ਇਹ ਹੋਇਆ ਕਿ ਭੈਅ ਨੂੰ ਸਮਾਪਤ ਕਰਨ ਵਾਸਤੇ ਗਿਆਨ ਦੀ ਪ੍ਰਾਪਤੀ ਹੋਣੀ ਜ਼ਰੂਰੀ ਹੈ। ਕਰਮ ਵਿੱਚ ਪ੍ਰਵ੍ਰਿਤ ਹੋਣ ਦਾ ਮੁੱਖ ਉਦੇਸ਼ ਗਿਆਨ ਦੀ ਪ੍ਰਾਪਤੀ ਹੈ। ਵੱਡੇ ਭਾਗਾਂ ਵਾਲੇ ਜੀਵ ਹੀ ਪਾਪ ਕਰਮ ਤੋਂ ਆਪਣੇ ਮਨ ਨੂੰ ਮੋੜ ਕੇ ਪੁੰਨ ਕਰਮਾਂ ਵਿੱਚ ਲਗਾਉਂਦੇ ਹਨ। ਵਿਰਲੇ ਜੀਅ ਹੀ ਭੈਅ ਤੋਂ ਨਿਜਾਤ ਪਾਉਣ ਲਈ ਕਰਮ ਵਿੱਚ ਪ੍ਰਵ੍ਰਿਤ ਹੋਣਾ ਚਾਹੁੰਦੇ ਹਨ।

ਜਿਵੇਂ ਕਿ ਅਸੀਂ ਆਖ ਚੁੱਕੇ ਹਾਂ, ਪ੍ਰਵ੍ਰਿਤੀ ਦਾ ਅਰਥ ਹੈ, 'ਮਨ, ਵਾਣੀ ਤੇ ਸ਼ਰੀਰ ਰਾਹੀਂ ਕੋਈ ਕਿਰਿਆ ਕਰਨਾ'। ਕਿਸੇ ਵੀ ਕਰਮ ਵਿੱਚ ਲੱਗਣਾ ਪ੍ਰਵ੍ਰਿਤੀ ਹੈ। ਧਰਮ ਦੇ ਖੇਤਰ ਵਿੱਚ ਜਦੋਂ ਕੋਈ ਜਿਗਿਆਸੂ ਗਿਆਨ ਦੀ ਪ੍ਰਾਪਤੀ ਲਈ ਪ੍ਰਵ੍ਰਿਤ ਹੁੰਦਾ ਹੈ, ਤਾਂ ਉਹ ਕਿਸੇ ਨਾ ਕਿਸੇ ਸੰਪਰਦਾਇ ਜਾਂ ਪੰਥ ਆਦਿ ਦਾ ਆਸਰਾ ਲੈਂਦਾ ਹੈ।

ਪਿੱਛੇ ਅਸੀਂ ਕਹਿ ਚੁੱਕੇ ਹਾਂ ਕਿ ਤ੍ਰਿਗੁਣ (ਸਤੋ, ਰਜੋ ਤੇ ਤਮੋ) ਵਿੱਚ ਰਜੋਗੁਣ ਕਿਰਿਆਸ਼ੀਲ ਹੁੰਦਾ ਹੈ, ਉਦੋਂ ਹੀ ਪ੍ਰਵਿਰਤੀ ਹੁੰਦੀ ਹੈ। ਰਜੋਗੁਣ ਦੀ ਕਿਰਿਆਸ਼ੀਲਤਾ ਤੋਂ ਬਿਨ੍ਹਾਂ ਕੋਈ ਪ੍ਰਵਿਰਤੀ ਨਹੀਂ ਹੋ ਸਕਦੀ। ਇਹ ਕਿਰਿਆਸ਼ੀਲਤਾ ਚਾਹੇ ਮਨ ਵਿੱਚ ਹੀ ਹੋਵੇ, ਚਾਹੇ ਵਾਣੀ (ਬੋਲਾਂ) ਵਿੱਚ ਹੋਵੇ ਜਾਂ ਚਾਹੇ ਸ਼ਰੀਰ ਵਿੱਚ। ਤ੍ਰਿਗੁਣ ਹਰ ਵਸਤੂ ਵਿੱਚ ਮੌਜੂਦ ਹੁੰਦੇ ਹਨ। ਪ੍ਰਵ੍ਰਿਤੀ ਉਦੋਂ ਹੀ ਹੁੰਦੀ ਹੈ, ਜਦੋਂ ਰਜੋਗੁਣ ਕਿਰਿਆਸ਼ੀਲ ਹੋਵੇ, ਪਰ ਕਿਸੇ ਵੀ ਕਿਰਿਆ ਜਾਂ ਵਸਤੂ ਆਦਿ ਵਿੱਚ ਇਸ ਤ੍ਰਿਗੁਣ ਦੀ ਮਾਤਰਾ ਦਾ ਫ਼ਰਕ ਹੁੰਦਾ ਹੈ। ਕਿਸੀ ਕਿਰਿਆ ਜਾਂ ਵਸਤੂ ਵਿੱਚ ਸਤੋਗੁਣ ਦੀ ਪ੍ਰਧਾਨਤਾ ਹੁੰਦੀ ਹੈ, ਤੇ ਕਿਸੇ ਵਿੱਚ ਤਮੋਗੁਣ ਜਾਂ ਰਜੋਗੁਣ ਦੀ। ਜੇ ਸਤੋਗੁਣ ਦੀ ਪ੍ਰਧਾਨਤਾ ਹੋਵੇ, ਤਾਂ ਉਸ ਕਿਰਿਆ ਜਾਂ ਵਸਤੂ ਨੂੰ ਸਾਤਵਿਕ ਆਖਿਆ ਜਾਂਦਾ ਹੈ। ਜੇ ਤਮੋਗੁਣ ਦੀ ਪ੍ਰਧਾਨਤਾ ਹੋਵੇ, ਤਾਂ ਉਸ ਕਿਰਿਆ ਜਾਂ ਵਸਤੂ ਨੂੰ ਤਾਮਸਿਕ, ਤੇ ਜੇ ਰਜੋਗੁਣ ਦੀ ਪ੍ਰਧਾਨਤਾ ਹੋਵੇ, ਤਾਂ ਉਸ ਨੂੰ ਰਾਜਸੀ ਆਖਿਆ ਜਾਂਦਾ ਹੈ।

ਇਨ੍ਹਾਂ ਤਿੰਨਾਂ ਗੁਣਾਂ ਦੀ ਮਾਤਰਾ ਦੇ ਆਧਾਰ 'ਤੇ ਪ੍ਰਵ੍ਰਿਤੀ ਵੀ ਤਾਮਸਿਕ, ਸਾਤਵਿਕ, ਜਾਂ ਰਾਜਸੀ ਹੁੰਦੀ ਹੈ। ਤਾਮਸਿਕ ਪ੍ਰਵ੍ਰਿਤੀ ਵਿੱਚ ਲੱਗਣ ਨਾਲੋਂ ਸਾਤਵਿਕ ਪ੍ਰਵ੍ਰਿਤੀ ਵਿੱਚ ਲੱਗਣਾ ਹੀ ਉੱਤਮ ਹੈ। ਪਾਪ ਕਰਮ ਨਾਲੋਂ ਪੁੰਨ ਕਰਮ ਵਿੱਚ ਪ੍ਰਵਿਰਤ ਹੋਣਾ ਹੀ ਚੰਗਾ ਹੈ। ਗਿਆਨ ਪ੍ਰਾਪਤੀ ਲਈ ਕੀਤਾ ਜਾ ਰਿਹਾ ਕਰਮ ਪੁੰਨ ਕਰਮ ਹੈ। ਚੰਗੇਰੇ ਜੀਵਨ ਦੀ ਦਿਸ਼ਾ ਵਿੱਚ ਪੁੰਨ ਕਰਮਾਂ ਵਿੱਚ ਪ੍ਰਵਿਰਤੀ ਹੋਣਾ ਪਹਿਲਾ ਕਦਮ ਹੈ।

ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿ ਰਾਮ ਜੀਉ ॥
ਬਾਣੀ ਬ੍ਰਹਮਾ ਵੇਦੁ ਧਰਮੁ ਦ੍ਰਿੜਹੁ ਪਾਪ ਤਜਾਇਆ ਬਲਿ ਰਾਮ ਜੀਉ ॥
(੭੭੩, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਆਪੋ ਆਪਣੇ ਸੁਭਾਅ ਅਨੁਸਾਰ ਜੀਵ ਤਾਮਸਿਕ, ਸਾਤਵਿਕ ਜਾਂ ਰਾਜਸੀ ਕਿਰਿਆ ਵਿੱਚ ਪ੍ਰਵ੍ਰਿਤ ਹੁੰਦਾ ਹੈ। ਜਦੋਂ ਉਹ ਗਿਆਨ ਪ੍ਰਾਪਤੀ ਲਈ ਯਤਨਸ਼ੀਲ ਹੁੰਦਾ ਹੈ, ਤਾਂ ਆਪਣੇ ਪਰਿਵਾਰ ਦੇ ਮਾਹੌਲ ਅਨੁਸਾਰ ਜਾਂ ਕਦੇ ਮਗਰੋਂ ਹਾਲਾਤ ਅਨੁਸਾਰ ਹੀ ਉਹ ਕਿਸੇ ਸੰਪਰਦਾਇ ਜਾਂ ਪੰਥ ਨੂੰ ਧਾਰਣ ਕਰ ਲੈਂਦਾ ਹੈ। ਤ੍ਰਿਗੁਣ ਦੇ ਆਧਾਰ ਉੱਤੇ ਇਹ ਸੰਪਰਦਾਇ ਜਾਂ ਪੰਥ ਆਦਿ ਵੀ ਸਾਤਵਿਕ, ਰਾਜਸੀ ਜਾਂ ਤਾਮਸਿਕ ਹੁੰਦੇ ਹਨ। ਇਨ੍ਹਾਂ ਸੰਪਰਦਾਵਾਂ ਜਾਂ ਪੰਥਾਂ ਦੀਆਂ ਕਿਰਿਆਵਾਂ (ਕਰਮਕਾਂਡ/ਸ਼ਰੀਆ/ਰਹਤ ਮਰਯਾਦਾ ਆਦਿ) ਵੀ ਸਤੋਗੁਣ ਪ੍ਰਧਾਨ, ਰਜੋ

ਗੁਣ ਪ੍ਰਧਾਨ, ਤਮੋਗੁਣ ਪ੍ਰਧਾਨ ਜਾਂ ਰਲੀਆਂ-ਮਿਲੀਆਂ ਹੁੰਦੀਆਂ ਹਨ। ਪ੍ਰਵ੍ਰਿਤੀ ਇੱਕ ਯਾਤਰਾ ਹੈ। ਜੇ ਇਹ ਸਤੋਗੁਣ ਵੱਲ ਹੋ ਰਹੀ ਹੈ, ਤਾਂ ਇਹ ਜੀਵ ਨੂੰ ਉੱਨਤੀ ਵੱਲ ਲੈ ਜਾ ਰਹੀ ਹੈ। ਜੇ ਪ੍ਰਵ੍ਰਿਤੀ ਦੀ ਇਹ ਯਾਤਰਾ ਤਮੋਗੁਣ ਵਲ ਹੋ ਰਹੀ ਹੈ, ਤਾਂ ਇਹ ਜੀਵ ਨੂੰ ਗਿਰਾਵਟ ਵੱਲ ਲੈ ਜਾ ਰਹੀ ਹੈ।

ਜੇ ਕੋਈ ਸਾਧਕ ਕਿਸੀ ਤਾਮਸਿਕ ਪ੍ਰਵ੍ਰਿਤੀ ਵਿੱਚ ਲੱਗਾ ਹੋਇਆ ਹੈ, ਤਾਂ ਕਿਸੇ ਸਮੇਂ ਉਹ ਸਾਤਵਿਕ ਪ੍ਰਵ੍ਰਿਤੀ ਵੱਲ ਆ ਸਕਦਾ ਹੈ। ਇਹ ਸਾਧਨਾ ਦੇ ਖੇਤਰ ਵਿੱਚ ਉਸ ਦੀ ਉੱਨਤੀ ਹੈ। ਇਸੇ ਤਰ੍ਹਾਂ, ਕੋਈ ਸਾਧਕ ਸਾਤਵਿਕ ਪ੍ਰਵ੍ਰਿਤੀ ਵਿੱਚ ਲੱਗਣ ਤੋਂ ਬਾਅਦ ਵੀ ਅਤਿ ਤਾਮਸਿਕ ਕਰਮਾਂ ਵਿੱਚ ਲੱਗ ਸਕਦਾ ਹੈ। ਇਹ ਉਸ ਦੀ ਆਧਿਆਤਮਿਕ ਗਿਰਾਵਟ ਹੈ। ਅਜਾਮਿਲ ਦਾ ਜ਼ਿਕਰ ਧਰਮ-ਪੁਸਤਕਾਂ ਵਿੱਚ ਬਹੁਤ ਵਾਰ ਆਇਆ ਹੈ, ਜੋ ਕਿਸੇ ਸਮੇਂ ਸਾਤਵਿਕ ਕਰਮਾਂ ਵਿੱਚ ਲੱਗਾ ਰਹਿਣ ਵਾਲਾ ਬ੍ਰਾਹਮਣ ਸੀ, ਪਰ ਮਗਰੋਂ ਇੱਕ ਵੇਸਵਾ ਦੇ ਪਿੱਛੇ ਲੱਗ ਕੇ ਤਾਮਸਿਕ ਕਰਮਾਂ ਵਿੱਚ ਰੁੱਝ ਗਿਆ। ਆਪਣੀ ਉਮਰ ਦੇ ਅੰਤਲੇ ਦਿਨਾਂ ਵਿੱਚ ਪਹਿਲਾਂ ਕੀਤੇ ਸਾਤਵਿਕ ਕਰਮਾਂ ਦੇ ਸੰਸਕਾਰਾਂ ਸਦਕਾ ਫਿਰ ਤੋਂ ਧਰਮ ਦੇ ਰਾਸਤੇ ਉੱਤੇ ਆ ਕੇ ਉਸ ਨੇ ਮੁਕਤੀ ਪ੍ਰਾਪਤ ਕੀਤੀ।

> ਅਜਾਮਲ ਕਉ ਅੰਤ ਕਾਲ ਮਹਿ ਨਾਰਾਇਨ ਸੁਧਿ ਆਈ ॥
> ਜਾਂ ਗਤਿ ਕਉ ਜੋਗੀਸੁਰ ਬਾਛਤ ਸੋ ਗਤਿ ਛਿਨ ਮਹਿ ਪਾਈ ॥੨॥
> (ਸ੍ਰੀ ਗੁਰੂ ਤੇਗ਼ ਬਹਾਦੁਰ ਸਾਹਿਬ ਜੀ, ੯੦੨, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਅਤੇ,

> ਅਜਾਮਿਲ ਵਰਗੇ ਪਾਪੀ ਨੇ ਮੌਤ ਦੇ ਸਮੇਂ ਪੁੱਤਰ ਦੇ ਬਹਾਨੇ ਭਗਵਾਨ ਦੇ ਨਾਮ ਦਾ ਉੱਚਾਰਣ ਕੀਤਾ। ਉਸਨੂੰ ਵੀ ਵੈਕੁੰਠ ਦੀ ਪ੍ਰਾਪਤੀ ਹੋ ਗਈ। ਫਿਰ ਜੋ ਲੋਕ ਸ਼ਰਧਾ ਨਾਲ ਭਗਵਾਨ ਦਾ ਨਾਮ ਉੱਚਾਰਣ ਕਰਦੇ ਹਨ, ਉਨ੍ਹਾਂ ਦੀ ਤਾਂ ਗੱਲ ਹੀ ਕੀ ਹੈ। (੪੯, ਅਧਿਆਏ ੨, ਛੇਵਾਂ ਸਕੰਧ, ਭਾਗਵਤਪੁਰਾਣ)।

ਇਹ ਆਮ ਵੇਖਣ ਵਿੱਚ ਆਉਂਦਾ ਹੈ ਕਿ ਗਿਆਨ ਪ੍ਰਾਪਤੀ ਲਈ ਜਿਗਿਆਸੂ ਕਿਸੇ ਨਾ ਕਿਸੇ ਪੰਥ ਨੂੰ ਧਾਰਣ ਕਰਦਾ ਹੀ ਹੈ। ਪੰਥ ਨੂੰ ਧਾਰਣ ਕਰਨ ਦਾ ਉਦੇਸ਼ ਹੀ ਇਹ ਹੈ ਕਿ ਉਸ ਨੂੰ ਗਿਆਨ ਪ੍ਰਾਪਤ ਹੋ ਸਕੇ। ਇਹ ਵੱਖ-ਵੱਖ ਪੰਥ ਆਪਣੇ ਮੰਨਣ ਵਾਲਿਆਂ ਨੂੰ ਵੱਖ-ਵੱਖ ਪ੍ਰਵ੍ਰਿਤੀ ਕਰਮ ਦੱਸਦੇ ਹਨ, ਜਿਨ੍ਹਾਂ ਉੱਤੇ ਚੱਲ ਕੇ ਗਿਆਨ ਦੀ ਪ੍ਰਾਪਤੀ ਹੋਣੀ ਮੰਨੀ ਜਾਂਦੀ ਹੈ।

ਚਾਹੇ ਪੰਥ ਜਾਂ ਸੰਪਰਦਾਇ ਗਿਆਨ-ਪ੍ਰਾਪਤੀ ਲਈ ਹੀ ਧਾਰਣ ਕੀਤਾ ਜਾਂਦਾ ਹੈ, ਪਰ ਸੱਚੇ ਗਿਆਨ ਦੀ ਪ੍ਰਾਪਤੀ ਹੋਣ ਤੋਂ ਬਾਅਦ ਜਿਗਿਆਸੂ ਕਿਸੇ ਪੰਥ ਵਿਸ਼ੇਸ਼ ਜਾਂ ਸੰਪਰਦਾਇ ਵਿਸ਼ੇਸ਼ ਤੱਕ ਹੀ ਸੀਮਿਤ ਨਹੀਂ ਰਹਿੰਦਾ, ਬਲਕਿ ਉਹ ਆਪਣਾ ਸੰਬੰਧ ਧਰਮ ਨਾਲ ਜੋੜ ਲੈਂਦਾ ਹੈ। ਇੱਥੇ ਧਰਮ ਤੋਂ ਭਾਵ ਆਤਮਿਕ ਵਿਦਿਆ (Spirituality) ਤੋਂ ਹੈ।

> ਮੰਨੈ ਮਗੁ ਨ ਚਲੈ ਪੰਥੁ ॥ ਮੰਨੈ ਧਰਮ ਸੇਤੀ ਸਨਬੰਧੁ ॥ (੩, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਸਾਂਪਰਦਾਇਕ ਚਿੰਨ੍ਹ ਹੁਣ ਉਸ ਲਈ ਕੋਈ ਮਹੱਤਤਾ ਨਹੀਂ ਰੱਖਦੇ।[1]

> ਮਾਥੇ ਤਿਲਕੁ ਹਥਿ ਮਾਲਾ ਬਾਨਾਂ ॥ ਲੋਗਨ ਰਾਮੁ ਖਿਲਉਨਾ ਜਾਨਾਂ ॥੧॥ (ਕਬੀਰ ਜੀ, ੧੧੫੮, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਅਤੇ,

> ज्ञान निष्ठो विरक्तो वा मद्भक्तो वानपेक्षक:।
> सलिंगा नाश्रमां स्त्यकत्वा चरेद विधि गोचर: ॥
>
> ਗਿਆਨਨਿਸ਼ਠ, ਵਿਰਕਤ, ਮੁਕਤੀ ਦੀ ਇੱਛਾ ਕਰਨ ਵਾਲਾ ਤੇ ਮੁਕਤੀ ਦੀ ਵੀ ਅਪੇਕਸ਼ਾ ਨਾ ਰੱਖਣ ਵਾਲਾ ਮੇਰਾ ਭਗਤ ਆਸ਼ਰਮਾਂ ਦੀ ਮਰਿਆਦਾ ਵਿੱਚ ਬੰਨ੍ਹਿਆ ਹੋਇਆ ਨਹੀਂ ਹੈ। ਉਹ ਚਾਹੇ ਤਾਂ ਆਸ਼ਰਮਾਂ ਤੇ ਉਨ੍ਹਾਂ ਦੇ ਚਿੰਨ੍ਹਾਂ ਨੂੰ ਛੱਡ ਕੇ ਵੇਦ-ਸ਼ਾਸ਼ਤਰਾਂ ਦੇ ਵਿਧੀ-ਨਿਸ਼ੇਧ ਤੋਂ ਪਰ੍ਹਾਂ ਹੋ ਕੇ ਸਵੱਛੰਦ ਵਿਚਰੇ। (੨੮, ਅਧਿਆਏ ੧੮, ਗਿਆਰ੍ਹਵਾਂ ਸਕੰਧ, ਭਾਗਵਤਪੁਰਾਣ)।

---

[1] "*But how interesting is the psychology of practical religion and how indispensable is symbolism for an organised faith, that the same external formalism which the Guru had condemned in the case of others, entered into his own system as soon as attempt to organise it was made by the last Guru. At this stage a modified Mimansa crept in. But this influence is not traceable in the hymns of the Granth. Their ideal is kept as lofty as it was conceived in the beginning.*" - (Page 82, Philosophy of Sikhism, Writer: Prof. Sher Singh, Publisher: Shiromani Gurdwara Parbandhak Committee, Sri Amritsar).

ਸੰਪਰਦਾਇ ਦੇ ਕਰਮਕਾਂਡੀ ਆਗੂ ਹੁਣ ਉਸ ਲਈ ਆਦਰਸ਼ ਨਹੀਂ ਰਹਿੰਦੇ।

ਹਮਰਾ ਝਗਰਾ ਰਹਾ ਨ ਕੋਊ ॥ ਪੰਡਿਤ ਮੁਲਾਂ ਛਾਡੇ ਦੋਊ ॥੧॥
(ਕਬੀਰ ਜੀ, ੧੧੫੮-੫੯, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਕਿਤਾਬੀ-ਗਿਆਨ (ਅਪਰਾ ਵਿਦਿਆ)[2] ਵਾਲੇ ਸਾਂਪਰਦਾਇਕ ਚੌਧਰੀਆਂ ਦੇ ਆਖੇ ਜਾਂ ਲਿਖੇ ਹੋਏ ਪ੍ਰਤੀ ਉਸ ਦੀ ਕੋਈ ਸ਼ਰਧਾ ਨਹੀਂ ਰਹਿੰਦੀ ਤੇ ਉਨ੍ਹਾਂ ਦੀਆਂ ਕਾਲਪਨਿਕ ਗੱਲਾਂ ਦਾ ਉਹ ਤਿਆਗ ਕਰ ਦਿੰਦਾ ਹੈ।

ਪੰਡਿਤ ਮੁਲਾਂ ਜੋ ਲਿਖਿ ਦੀਆ ॥ ਛਾਡਿ ਚਲੇ ਹਮ ਕਛੂ ਨ ਲੀਆ ॥੩॥
(ਕਬੀਰ ਜੀ, ੧੧੫੯, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਜੋ ਪੁਰਖ ਵੇਦਾਂ ਦਾ ਤਾਂ ਪਾਰਗਾਮੀ ਵਿਦਵਾਨ ਹੋਵੇ, ਪਰ ਪਰਬ੍ਰਹਮ ਦੇ ਗਿਆਨ ਤੋਂ ਹੀਣਾ ਹੋਵੇ, ਉਸ ਦੀ ਮਿਹਨਤ ਦਾ ਕੋਈ ਫਲ ਨਹੀਂ ਹੈ। ਉਹ ਤਾਂ ਉਵੇਂ ਹੀ ਹੈ, ਜਿਵੇਂ ਦੁੱਧ ਨਾ ਦੇਣ ਵਾਲੀ ਗਾਂ ਪਾਲਣ ਵਾਲਾ। (੧੮, ਅਧਿਆਏ ੧੧, ਗਿਆਰ੍ਹਵਾਂ ਸਕੰਧ, ਭਾਗਵਤਪੁਰਾਣ)।

ਜਿਸ ਸ਼ਬਦ-ਪ੍ਰਮਾਣ[3] ਨੂੰ ਮੰਨ ਕੇ ਉਸ ਨੇ ਜਿਹੜੀ ਸਾਧਨਾ ਸ਼ੁਰੂ ਕੀਤੀ ਸੀ, ਉਸ ਸ਼ਬਦ-ਪ੍ਰਮਾਣ ਨੂੰ ਉਸ ਨੇ ਜਦੋਂ ਪ੍ਰਤੱਖ ਕਰ ਲਿਆ, ਤਾਂ ਉਸ ਨੂੰ ਹੁਣ ਮਹਿਜ਼ ਕਿਤਾਬੀ ਗਿਆਨ ਵਾਲੇ ਸਾਂਪਰਦਾਇਕ ਪ੍ਰਚਾਰਕਾਂ ਦੀ ਕੋਈ ਲੋੜ ਹੀ ਨਹੀਂ ਰਹਿੰਦੀ।

"ਪੰਡਿਤ ਛੱਡੇ, ਮੁੱਲਾਂ ਛੱਡੇ, ਛੱਡੇ ਜੱਥੇਦਾਰ ਗਿਆਨੀ।
ਮਾਈ ਛੱਡੀ, ਸਖੀਆਂ ਛੱਡੀਆਂ, ਇੱਕ ਨਾ ਛੱਡਿਆ ਦਿਲ ਦਾ ਜਾਨੀ।"
- (ਅੰਮ੍ਰਿਤ ਪਾਲ ਸਿੰਘ 'ਅੰਮ੍ਰਿਤ')।

**ਪ੍ਰਵ੍ਰਿਤੀ ਕਿ ਨਿਵ੍ਰਿਤੀ?**

ਪ੍ਰਵਿਰਤੀ ਦਾ ਅਰਥ ਹੈ 'ਕਿਸੇ ਕਰਮ ਵਿੱਚ ਲੱਗਣਾ'। ਕਿਸੇ ਕਰਮ ਵਿੱਚ ਲੱਗ ਕੇ ਉਸ ਕਰਮ ਦਾ ਫੱਲ ਵੀ ਭੋਗਣਾ ਪੈਂਦਾ ਹੈ । ਕਰਮਾਂ ਤੇ ਉਨ੍ਹਾਂ ਦੇ ਫਲਾਂ ਦਾ ਇਹ ਸਿਲਸਿਲਾ ਬਹੁਤ ਲੰਬੇ ਸਮੇਂ ਤੋਂ ਚਲਦਾ ਆ ਰਿਹਾ ਹੈ। ਜੇ ਕਰਮ ਮਾੜੇ ਹਨ, ਤਾਂ ਮਾੜੇ ਫਲ ਭੋਗਣੇ ਪੈਂਦੇ ਹਨ। ਜੇ ਕਰਮ ਚੰਗੇ ਹਨ, ਤਾਂ ਚੰਗੇ ਫਲ ਭੋਗਣੇ ਪੈਂਦੇ ਹਨ। ਕਿਸੇ ਫਲ ਨੂੰ ਭੋਗਣ ਦੌਰਾਨ ਵੀ ਕੋਈ ਨਾ ਕੋਈ ਕਰਮ ਕੀਤਾ ਹੀ ਜਾਂਦਾ ਹੈ। ਫਲ ਭੋਗਣ ਦੌਰਾਨ ਕੀਤੇ ਗਏ ਕਰਮ ਨੇ ਵੀ ਫਲ ਤਾਂ ਦੇਣਾ ਹੀ ਹੈ ਤੇ ਫਿਰ ਉਸ ਫਲ ਨੂੰ ਭੋਗਣਾ ਵੀ ਪੈਣਾ ਹੀ ਹੈ। ਇਸ ਤਰ੍ਹਾਂ ਇਹ ਕਰਮ ਤੇ ਕਰਮ-ਫਲ ਦੀ ਲੜੀ ਮੁੱਕਣ ਵਿੱਚ ਹੀ ਨਹੀਂ ਆਉਂਦੀ। ਕੀ ਇਸ ਪ੍ਰਕਾਰ ਕਰਮਾਂ ਵਿੱਚ ਲੱਗਣ ਦੀ ਇਹ ਕਿਰਿਆ (ਪ੍ਰਵਿਰਤੀ ਮਾਰਗ) ਬੰਧਨ ਦਾ ਹੀ ਕਾਰਣ ਨਹੀਂ ਹੈ ?

ਕਰਮ ਵਿੱਚ ਪ੍ਰਵਿਰਤ ਹੋਣ ਦਾ ਮੁੱਖ ਉਦੇਸ਼ ਗਿਆਨ ਦੀ ਪ੍ਰਾਪਤੀ ਹੈ। ਗਿਆਨ ਪ੍ਰਾਪਤੀ ਲਈ ਕਰਮ ਦੀ ਜ਼ਰੂਰਤ ਹੈ। ਜਿਵੇਂ ਕਿਸੇ ਦਰਖ਼ਤ ਨੂੰ ਫੁੱਲ ਲੱਗਣ ਦਾ ਉਦੇਸ਼ ਉਨ੍ਹਾਂ ਦਾ ਫੱਲ ਬਣਨਾ ਹੈ। ਫੱਲ ਬਣਨ ਨਾਲ ਫੁੱਲ ਖ਼ਤਮ ਹੋ ਜਾਂਦੇ ਹਨ। ਇਸੇ ਪ੍ਰਕਾਰ ਕਰਮ-ਅਭਿਆਸ ਦਾ ਉਦੇਸ਼ ਗਿਆਨ-ਪ੍ਰਾਪਤੀ ਹੈ। ਗਿਆਨ-ਪ੍ਰਾਪਤੀ ਹੋਣ ਨਾਲ ਕਰਮਾਂ ਦਾ ਖ਼ਾਤਮਾ ਹੋ ਜਾਂਦਾ ਹੈ।

ਫਲ ਕਾਰਨ ਫੂਲੀ ਬਨਰਾਇ ॥ ਫਲੁ ਲਾਗਾ ਤਬ ਫੂਲੁ ਬਿਲਾਇ ॥
ਗਿਆਨੈ ਕਾਰਨ ਕਰਮ ਅਭਿਆਸੁ ॥ ਗਿਆਨੁ ਭਇਆ ਤਹ ਕਰਮਹ ਨਾਸੁ ॥੩॥
(੧੧੬੭, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਗਿਆਨ-ਪ੍ਰਾਪਤੀ ਹੋਣ ਤੋਂ ਬਾਅਦ ਜੀਵ ਨਿਵਿਰਤ ਹੋ ਕੇ ਮੁਕਤੀ ਪ੍ਰਾਪਤ ਕਰ ਲੈਂਦਾ ਹੈ।

ਗਿਆਨ ਇੱਕ ਨਗਰ ਹੈ, ਜੋ ਅਚਲ ਹੈ, ਸਥਿਰ ਹੈ। ਉਸ ਨਗਰ ਤੱਕ ਪਹੁੰਚਣ ਦੀ ਯਾਤਰਾ ਪ੍ਰਵਿਰਤੀ ਕਰਮ ਹੈ। ਗਿਆਨ ਦੇ ਨਗਰ ਵਿੱਚ ਵਿੱਚ ਪਹੁੰਚ ਕੇ ਯਾਤਰਾ ਖ਼ਤਮ ਹੋ ਜਾਂਦੀ ਹੈ। ਹੁਣ ਯਾਤਰੀ ਨੂੰ ਹੋਰ ਯਾਤਰਾ (ਪ੍ਰਵਿਰਤੀ) ਦੀ ਜ਼ਰੂਰਤ ਨਹੀਂ। ਹੁਣ ਉਹ ਯਾਤਰਾ ਰੂਪੀ ਕਰਮ ਤੋਂ ਨਿਵਿਰਤ ਹੋ ਗਿਆ ਹੈ।

---

[2] ਅਪਰਾ ਵਿਦਿਆ ਬਾਰੇ ਵੀਚਾਰ ਅੱਗੇ ਕੀਤੀ ਜਾਏਗੀ।

[3] ਪ੍ਰਮਾਣਾਂ ਬਾਰੇ ਵੀਚਾਰ ਅਗਲੇ ਅਧਿਆਇ ਵਿੱਚ ਕੀਤੀ ਜਾਏਗੀ।

**ਕੀ ਗਿਆਨੀ ਕਰਮਾਂ ਤੋਂ ਸੰਪੂਰਣ ਨਿਵਿਰਤ ਹੋ ਜਾਂਦਾ ਹੈ?**

ਜਦ ਤਕ ਤ੍ਰਿਗੁਣਾਤਮਕ ਸ਼ਰੀਰ ਕਾਇਮ ਹੈ, ਉਹ ਕਿਸੇ ਨਾ ਕਿਸੇ ਰੂਪ ਵਿੱਚ ਕਰਮ ਤਾਂ ਕਰਦਾ ਹੀ ਰਹਿੰਦਾ ਹੈ। ਕਰਮ ਤੋਂ ਬਿਨ੍ਹਾਂ ਸਰੀਰ ਨਹੀਂ ਰਹਿ ਸਕਦਾ। ਮੁਕਤ ਆਤਮਾ ਜੀਵ ਕਰਮਫਲ ਤੋਂ ਨਿਰਲੇਪ ਹੁੰਦਾ ਹੈ।

सर्वारम्भेषु निष्कामो यश्चरे द्वालवन्मुनिः।
नलेपस्तस्य शुद्धस्य क्रियमाणे अपि कर्मणिः॥
(६४, अध्याय १८, शम प्रकरण, अष्टावक्र गीता)।

ਜੋ ਗਿਆਨੀ ਮੁਨੀ ਬੱਚੇ ਵਾਂਗ ਨਿਸ਼ਕਾਮ ਭਾਵ ਨਾਲ ਕੰਮ ਸ਼ੁਰੂ ਕਰਦਾ ਹੈ, ਅਜਿਹਾ ਸ਼ੁਧਸਰੂਪ (ਗਿਆਨੀ) ਕਰਮਾਂ ਵਿੱਚ ਲਿਪਤ ਨਹੀਂ ਹੁੰਦਾ।

ਆਰੰਭ ਵਿੱਚ ਸਾਧਕ ਦੀ ਪ੍ਰਵ੍ਰਿਤੀ ਗਿਆਨ ਦੀ ਪ੍ਰਾਪਤੀ ਲਈ ਸੀ। ਗਿਆਨ ਪ੍ਰਾਪਤ ਹੋਣ ਤੋਂ ਬਾਅਦ ਹੁਣ ਆਪਣੀ ਮੁਕਤੀ ਦੇ ਕਰਮ ਤੋਂ ਉਹ ਨਿਵ੍ਰਿਤ ਹੋ ਗਿਆ ਹੈ। ਹੁਣ ਉਸ ਦਾ ਕਰਮ ਆਪਣੀ ਇੱਛਾ ਪੂਰਤੀ ਲਈ ਨਹੀਂ, ਪਰਉਪਕਾਰ ਵਾਸਤੇ ਹੈ।

ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥
ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥੨॥
(੭੪੯ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਉਸ ਵੱਲੋਂ ਕੀਤਾ ਜਾ ਰਿਹਾ ਕਰਮ ਕਿਸੇ ਇੱਛਾ ਅਧੀਨ ਹੋ ਕੇ ਨਹੀਂ ਕੀਤਾ ਜਾ ਰਿਹਾ, ਇਸਲਈ ਅਜਿਹੇ ਕਰਮ ਦਾ ਫਲ ਉਹ ਪ੍ਰਾਪਤ ਨਹੀਂ ਕਰਦਾ। ਉਹ ਕਰਮ ਕਰਦਾ ਹੋਇਆ ਵੀ ਕਰਮ ਨਹੀਂ ਕਰ ਰਿਹਾ ਹੁੰਦਾ।

भावाभावविहीनो यस्तृप्तो निर्वासनो बुधः।
नैव किंचित्कृतम तेन लोकदृष्टया विकुर्वता॥
(१९, अध्याय १८, शम प्रकरण, अष्टावक्र गीता)।

ਭਾਵ-ਅਭਾਵ ਤੋਂ ਵਿਹੀਨ, ਜੋ ਗਿਆਨੀ ਤ੍ਰਿਪਤ ਹੈ, ਨਿਰਵਾਸਨਾ ਹੈ। ਲੋਕਾਂ ਦੀ ਨਜ਼ਰ ਵਿੱਚ ਕਰਮ ਕਰਦੇ ਹੋਏ ਵੀ ਉਹ ਕੁੱਝ ਨਹੀਂ ਕਰਦਾ।

ਜਿਵੇਂ, ਕੋਈ ਵਿਅਕਤੀ ਬਾਈ-ਸਾਈਕਿਲ ਚਲਾਉਂਦਾ ਹੋਇਆ, ਸਾਈਕਿਲ ਦੇ ਪੈਡਲ ਮਾਰਦਾ ਰਹਿੰਦਾ ਹੈ। ਜਦੋਂ ਉਹ ਪੈਡਲ ਚਲਾਉਣੇ ਬੰਦ ਕਰ ਦਿੰਦਾ ਹੈ, ਤਾਂ ਸਾਈਕਿਲ ਇੱਕਦਮ ਉਸੇ ਵੇਲੇ, ਉਸੇ ਹੀ ਥਾਂ ਉੱਤੇ ਨਹੀਂ ਰੁੱਕ ਜਾਂਦੀ। ਪੈਡਲ ਮਾਰਨੇ ਬੰਦ ਕਰਨ ਤੋਂ ਬਾਅਦ ਵੀ ਸਾਈਕਿਲ ਕੁੱਝ ਦੂਰੀ ਤੈਅ ਕਰਦੀ ਹੈ। ਪੈਡਲ ਮਾਰਨੇ ਬੰਦ ਕਰਨ ਤੋਂ ਬਾਅਦ ਵੀ ਸਾਈਕਿਲ ਵੱਲੋਂ ਕੀਤਾ ਜਾ ਰਿਹਾ ਯਾਤਰਾ ਰੂਪੀ ਉਹ ਕਰਮ ਸਾਈਕਿਲ-ਸਵਾਰ ਦਾ ਪ੍ਰਾਰਬਧ ਕਿਹਾ ਜਾਂਦਾ ਹੈ। ਪ੍ਰਾਰਬਧ ਭੋਗਣ ਤੋਂ ਬਾਅਦ ਸਾਈਕਿਲ ਰੁੱਕ ਜਾਏਗੀ ਤੇ ਸਾਈਕਿਲ ਸਵਾਰ ਦੀ ਯਾਤਰਾ ਮੁੱਕ ਜਾਏਗੀ।

ਇਸੇ ਤਰ੍ਹਾਂ, ਤੱਤਵ ਗਿਆਨ ਪ੍ਰਾਪਤ ਹੋਣ ਤੋਂ ਬਾਅਦ ਗਿਆਨੀ ਜੀਵ ਸਿਰਫ਼ ਪ੍ਰਾਰਬਧ ਹੀ ਭੋਗ ਰਿਹਾ ਹੁੰਦਾ ਹੈ, ਵਾਸਤਵ ਵਿੱਚ ਉਹ ਨਿਵ੍ਰਿਤ ਹੋ ਚੁੱਕਾ ਹੈ। ਪ੍ਰਾਰਬਧ ਭੋਗਣ ਤੱਕ ਉਸ ਦਾ ਸ਼ਰੀਰ ਕਾਇਮ ਰਹੇਗਾ। ਉਸ ਦੇ ਸੰਚਿਤ ਕਰਮ ਤੇ ਨਵੀਨ ਕ੍ਰਿਯਮਾਣ ਕਰਮ ਗਿਆਨ ਦੇ ਪ੍ਰਭਾਵ ਨਾਲ ਨਸ਼ਟ ਹੋ ਜਾਂਦੇ ਹਨ।

ਸ਼ਰੀਰ ਦੀ ਸੁਭਾਵਿਕ ਪ੍ਰਵ੍ਰਿਤੀ ਨੂੰ ਰੋਕਿਆ ਨਹੀਂ ਜਾ ਸਕਦਾ। ਕੋਈ ਸਮਾਧੀ ਦੀ ਅਵਸਥਾ ਵਿੱਚ ਬੈਠਿਆ ਵੀ ਹੋਵੇ, ਤਾਂ ਕਿਸੇ ਸਮੇਂ ਭੁੱਖ ਜਾਂ ਪਿਆਸ ਨਾਲ ਵਿਆਕੁਲ ਹੋ ਕੇ ਸ਼ਰੀਰ ਭੋਜਨ ਜਾਂ ਪਾਣੀ ਦੀ ਮੰਗ ਕਰੇਗਾ। ਇਹ ਸ਼ਰੀਰ ਦੀ ਸੁਭਾਵਿਕ ਪ੍ਰਕ੍ਰਿਤੀ ਹੈ। ਸ਼ਰੀਰ ਦੀ ਇਸ ਮੰਗ ਨੂੰ ਪੂਰਾ ਕਰਨਾ ਪ੍ਰਵ੍ਰਿਤੀ ਹੈ, ਕਿਰਿਆ ਹੈ, ਕਰਮ ਹੈ। ਇਹ ਪ੍ਰਵ੍ਰਿਤੀ ਗਿਆਨ ਜਾਂ ਮੁਕਤੀ ਦੀ ਪ੍ਰਾਪਤੀ ਵਿੱਚ ਕਿਸੇ ਤਰ੍ਹਾਂ ਵੀ ਰੁਕਾਵਟ ਨਹੀਂ ਬਣਦੀ। ਸ਼ਰੀਰ ਦੀ ਇਹ ਸੁਭਾਵਿਕ ਪ੍ਰਵ੍ਰਿਤੀ ਅਵਿਦਿਆ, ਅਸਮਿਤਾ, ਰਾਗ, ਦਵੇਸ਼ ਜਾਂ ਅਭਿਨਿਵੇਸ਼ [4] ਤੋਂ ਪ੍ਰਭਾਵਿਤ ਨਾ ਹੋਣ ਕਾਰਣ ਗਿਆਨ ਜਾਂ ਮੁਕਤੀ ਦੀ ਪ੍ਰਾਪਤੀ ਵਿੱਚ ਕੋਈ ਰੁਕਾਵਟ ਨਹੀਂ ਹੈ।

प्रवृत्तो वा निवृत्तो व नैव धीरस्य दुर्ग्रहः।
यदा यत्कर्तुमायाती तत्कृत्वा तिष्ठतः सुखम॥ (२०, अध्याय १८, शम प्रकरण, अष्टावक्र गीता)।

[4] ਅਵਿਦਿਆ, ਅਸਮਿਤਾ, ਰਾਗ, ਦਵੇਸ਼, ਤੇ ਅਭਿਨਿਵੇਸ਼ ਦੀ ਚਰਚਾ ਇਸ ਪੁਸਤਕ ਵਿੱਚ ਅੱਗੇ ਕੀਤੀ ਜਾਏਗੀ।

ਧੀਰ ਦੇ ਸਾਹਮਣੇ ਜਦੋਂ ਜਿਹੋ ਜਿਹਾ ਕੰਮ ਆ ਜਾਏ, ਉਸ ਨੂੰ ਕਰ ਕੇ ਸੁੱਖ ਵਿੱਚ ਸਥਿਰ ਹੁੰਦਾ ਹੈ। ਉਸ ਧੀਰ ਨੂੰ ਪ੍ਰਵਿਰਤੀ ਤੇ ਨਿਵ੍ਰਿਤੀ ਦਾ ਦੁਰਾਗ੍ਰਹਿ ਨਹੀਂ ਹੁੰਦਾ।

ਜੀਵ ਦੇ ਬੰਧਨ ਦਾ ਕਾਰਣ ਮਿਥਿਆ-ਗਿਆਨ (ਅਵਿਦਿਆ, ਅਸਮਿਤਾ, ਰਾਗ, ਦਵੇਸ਼, ਤੇ ਅਭਿਨਿਵੇਸ਼) ਹੈ। ਜਦੋਂ ਗਿਆਨ ਪ੍ਰਗਟ ਹੁੰਦਾ ਹੈ, ਉਦੋਂ ਅਗਿਆਨ ਦਾ ਖ਼ਾਤਮਾ ਹੋ ਜਾਂਦਾ ਹੈ। ਇਹ ਗਿਆਨ ਪ੍ਰਗਟ ਹੋਣਾ ਹੀ ਮੁਕਤੀ ਹੈ। ਹਰ ਪ੍ਰਵਿਰਤੀ ਜਾਂ ਕਰਮ ਦਾ ਅੰਤਿਮ ਉਦੇਸ਼ ਗਿਆਨ ਹੀ ਹੋਣਾ ਚਾਹੀਦਾ ਹੈ।

**--0--**

## ਗਿਆਨ ਦੇ ਸਾਧਨ

ਪਿੱਛਲੇ ਅਧਿਆਇ ਵਿੱਚ ਕੀਤੀ ਗਈ ਵੀਚਾਰ ਤੋਂ ਇਹ ਸਪਸ਼ਟ ਹੋਇਆ ਕਿ ਪ੍ਰਵਿਰਤੀ ਦਾ ਉਦੇਸ਼ ਗਿਆਨ ਪ੍ਰਾਪਤ ਕਰਨਾ ਹੈ। ਹੁਣ ਪ੍ਰਸ਼ਨ ਇਹ ਹੈ ਕਿ ਇਹ ਗਿਆਨ ਪ੍ਰਾਪਤ ਕਿਵੇਂ ਹੋ ਸਕਦਾ ਹੈ? ਗਿਆਨ ਪ੍ਰਾਪਤ ਕਰਨ ਦੇ ਸਾਧਨ ਕੀ ਹਨ?

### ਪ੍ਰਮਾਣ

ਸੰਸਕ੍ਰਿਤ ਭਾਸ਼ਾ ਵਿੱਚ ਗਿਆਨ ਨੂੰ 'ਪ੍ਰਮਾ' (प्रमा) ਵੀ ਆਖਿਆ ਜਾਂਦਾ ਹੈ। ਜੋ ਪ੍ਰਮਾ ਨੂੰ ਪ੍ਰਾਪਤ ਕਰਨ ਦਾ ਸਾਧਨ ਹੈ, ਉਸ ਨੂੰ 'ਪ੍ਰਮਾਣ' (प्रमाण) ਕਿਹਾ ਜਾਂਦਾ ਹੈ। ਜਿਸ ਬਾਰੇ ਜਾਣਿਆ ਗਿਆ, ਜਾਂ ਇਹ ਆਖ ਲਉ ਕਿ ਜਿਸ ਬਾਰੇ ਪ੍ਰਮਾ ਹਾਸਿਲ ਕੀਤੀ ਗਈ, ਉਹ ਪ੍ਰਮੇਯ (प्रमेय) ਹੈ । ਜਿਸ ਨੂੰ ਇਹ ਪ੍ਰਮਾ ਜਾਂ ਗਿਆਨ ਹਾਸਿਲ ਹੋਇਆ, ਉਹ 'ਪ੍ਰਮਾਤਾ' (प्रमाता) ਆਖਿਆ ਜਾਂਦਾ ਹੈ।

ਜੇ ਇਸ ਨੂੰ ਹੋਰ ਢੰਗ ਨਾਲ ਸਮਝਾਉਣਾ ਹੋਏ, ਤਾਂ ਅਸੀਂ ਇਹ ਆਖ ਸਕਦੇ ਹਾਂ ਕਿ ਗਿਆਨ ਪ੍ਰਮਾ ਨੂੰ ਆਖਦੇ ਹਨ। ਜੋ ਪ੍ਰਮਾ ਪ੍ਰਾਪਤ ਕਰਦਾ ਹੈ, ਉਹ ਪ੍ਰਮਾਤਾ ਹੈ। ਜਿਸ ਬਾਰੇ ਪ੍ਰਮਾ ਜਾਂ ਗਿਆਨ ਪ੍ਰਾਪਤ ਹੁੰਦਾ ਹੈ, ਉਹ 'ਪ੍ਰਮੇਯ' ਹੈ। ਜਿਸ ਸਾਧਨ ਰਾਹੀਂ ਕਿਸੇ 'ਪ੍ਰਮੇਯ' ਬਾਰੇ ਜਾਣਿਆ ਜਾਂਦਾ ਹੈ, ਉਹ ਸਾਧਨ ਹੀ 'ਪ੍ਰਮਾਣ' ਹੈ। ਭਾਵ, ਪ੍ਰਮਾਤਾ ਕਿਸੇ ਪ੍ਰਮਾਣ ਰਾਹੀਂ ਕਿਸੇ ਪ੍ਰਮੇਯ ਦੀ ਪ੍ਰਮਾ ਹਾਸਿਲ ਕਰਦਾ ਹੈ।

### ਪ੍ਰਮਾਣ ਕਿੰਨੇ ਹਨ?

ਵੱਖ-ਵੱਖ ਵਿਦਵਾਨਾਂ ਨੇ ਪ੍ਰਮਾਣਾਂ ਦੀ ਗਿਣਤੀ ਵੱਖ-ਵੱਖ ਦੱਸੀ ਹੈ। ਇਹ ਗਿਣਤੀ ਕਿਸੇ ਵਿਦਵਾਨ ਨੇ ਤਿੰਨ ਤੇ ਕਿਸੇ ਨੇ ਚਾਰ ਦੱਸੀ ਹੈ। ਕਿਸੇ-ਕਿਸੇ ਵਿਦਵਾਨ ਨੇ ਅੱਠ ਪ੍ਰਮਾਣ ਵੀ ਆਖੇ ਹਨ।

'ਯੋਗ ਸੂਤ੍ਰ' ਦੇ ਦਰਸ਼ਨਕਾਰ ਆਚਾਰੀਆ ਸ੍ਰੀ ਪਤੰਜਲੀ ਨੇ ਪ੍ਰਮਾਣਾਂ ਦੀ ਗਿਣਤੀ ਤਿੰਨ ਲਿੱਖੀ ਹੈ।

> प्रत्यक्षानुमानागमा: प्रमाणानि:॥ (७, समाधिपाद, योगसूत्र)।
> ਪ੍ਰਤਯਕਸ਼ਾਨੁਮਾਨਾਗਮਾ: ਪ੍ਰਮਾਣਾਨਿ: ॥ (੭, ਸਮਾਧਿ ਪਾਦ, ਯੋਗਸੂਤ੍ਰ)।

ਸਾਂਖਯ ਦਰਸ਼ਨ ਨੇ ਵੀ ਪ੍ਰਮਾਣ ਤਿੰਨ ਹੀ ਗਿਣੇ ਹਨ।

> तत त्रिविधम प्रमाणम॥ (५२, प्रथम अध्याय, सांख्य दर्शन)।
> ਤਤ ਤ੍ਰਿਵਿਧਮ ਪ੍ਰਮਾਣਮ॥ (੫੨, ਪਹਿਲਾ ਅਧਿਆਇ, ਸਾਂਖਯ ਦਰਸ਼ਨ)।
>
> त्रिविधम प्रमाणम॥ (२१, तत्त्व समास)।

ਨਯਾਯ ਸ਼ਾਸ਼ਤਰ ਦੇ ਰਚਣਹਾਰ ਆਚਾਰੀਆ ਗੌਤਮ ਨੇ ਚਾਰ ਪ੍ਰਮਾਣ ਮੰਨੇ ਹਨ।

> प्रत्यक्षानुमानोपमानशब्दा: प्रमाणानि: ॥ (३, प्रथम आन्हिक, प्रथम अध्याय, न्यायदर्शन)।
> ਪ੍ਰਤਯਕਸ਼ਾਨੁਮਾਨੋਪਮਾਨਸ਼ਬਦਾ: ਪ੍ਰਮਾਣਾਨਿ: ॥ (੩, ਪਹਿਲਾ ਆਨਹਿਕ, ਨਯਾਯਦਰਸ਼ਨ)।

ਅਸਲ ਵਿੱਚ, ਜਿਨ੍ਹਾਂ ਵਿਦਵਾਨਾਂ ਨੇ ਜਿਸ ਨੂੰ 'ਉਪਮਾਨ ਪ੍ਰਮਾਣ' ਆਖਿਆ ਹੈ, ਉਸੇ ਨੂੰ ਹੋਰਨਾਂ ਵਿਦਵਾਨਾਂ ਨੇ 'ਅਨੁਮਾਨ ਪ੍ਰਮਾਣ' ਵਿੱਚ ਹੀ ਗਿਣ ਲਿਆ ਹੈ। ਜਿਨ੍ਹਾਂ ਵਿਦਵਾਨਾਂ ਨੇ ਜਿਹੜੇ ਅਨੁੱਪਲਬਧੀ ਆਦਿ ਚਾਰ ਹੋਰ ਪ੍ਰਮਾਣ ਮੰਨੇ ਹਨ, ਉਨ੍ਹਾਂ ਨੂੰ ਬਾਕੀ ਵਿਦਵਾਨਾਂ ਨੇ ਮੁੱਖ ਤਿੰਨ ਜਾਂ ਚਾਰ ਪ੍ਰਮਾਣਾਂ ਵਿੱਚ ਹੀ ਸ਼ਾਮਿਲ ਕੀਤਾ ਹੈ ।

ਜੇ 'ਉਪਮਾਨ ਪ੍ਰਮਾਣ' ਨੂੰ ਵੱਖਰਾ ਪ੍ਰਮਾਣ ਮੰਨ ਲਿਆ ਜਾਏ, ਤਾਂ ਪ੍ਰਮਾਣਾਂ ਦੀ ਗਿਣਤੀ ਚਾਰ ਹੋ ਜਾਂਦੀ ਹੈ। ਇਹ ਚਾਰ ਪ੍ਰਮਾਣ ਇਸ ਪ੍ਰਕਾਰ ਹਨ: -

੧. ਪ੍ਰਤੱਖ ਪ੍ਰਮਾਣ
੨. ਅਨੁਮਾਨ ਪ੍ਰਮਾਣ
੩, ਉਪਮਾਨ ਪ੍ਰਮਾਣ, ਤੇ
੪. ਸ਼ਬਦ ਪ੍ਰਮਾਣ।

## ੧. ਪ੍ਰਤੱਖ ਪ੍ਰਮਾਣ

ਆਮ ਪ੍ਰਚੱਲਿਤ ਵਿਆਖਿਆ ਅਨੁਸਾਰ ਪ੍ਰਤੱਖ ਪ੍ਰਮਾਣ ਉਹ ਗਿਆਨ ਹੈ, ਜੋ ਕਿਸੇ ਨੂੰ ਉਸ ਸਮੇਂ ਪ੍ਰਾਪਤ ਹੁੰਦਾ ਹੈ, ਜਦੋਂ ਉਸ ਦੀ ਕਿਸੇ ਗਿਆਨ ਇੰਦਰੀ ਦਾ ਕਿਸੇ ਪ੍ਰਮੇਯ ਨਾਲ ਸੰਪਰਕ ਹੁੰਦਾ ਹੈ।

ਆਚਾਰੀਆ ਗੌਤਮ ਨੇ ਨਯਾਯ ਸ਼ਾਸ਼ਤਰ ਵਿੱਚ ਇੰਝ ਵਰਣਨ ਕੀਤਾ ਹੈ : -

> इंद्रियार्थसन्निकर्षोत्पन्नम ज्ञानम अव्यप्देश्यम अव्यभिचारि व्यवसायात्मकम प्रत्यक्षम॥
> (४, प्रथम आन्हिक, प्रथम अध्याय, न्यायदर्शन)।
>
> ਇੰਦਰਿਯਾਰਥਸੰਨਿਕਰਸ਼ੋਤਪੰਨਮ ਗਯਾਨਮ ਅਵਯਪਦੇਸ਼ਯਮ ਅਵਯਭਿਚਾਰਿ ਵਯਵਸਾਯਾਤਮਕਮ ਪ੍ਰਤਯਕਸ਼ਮ ॥
> (੪, ਪਹਿਲਾ ਆਨਹਿਕ, ਪਹਿਲਾ ਅਧਿਆਏ, ਨਯਾਯਦਰਸ਼ਨ)।

ਅਕਸਰ ਵਿਦਵਾਨ ਆਖਦੇ ਹਨ ਕਿ ਕਿਸੇ ਗਿਆਨ ਇੰਦਰੀਆਂ ਦਾ ਪ੍ਰਮੇਯ ਨਾਲ ਸੰਪਰਕ ਹੋਣ ਸਮੇਂ ਮਨ ਦਾ ਵੀ ਉਸ ਗਿਆਨ ਇੰਦਰੀ ਨਾਲ ਜੁੜਿਆ ਹੋਣਾ ਜ਼ਰੂਰੀ ਹੈ। ਅਸਲ ਗੱਲ ਇਹ ਹੈ ਕਿ ਮਨ ਵੀ ਇੱਕ ਗਿਆਨ ਇੰਦਰੀ ਹੈ। ਇਸ ਮਨ ਰੂਪੀ ਗਿਆਨ-ਇੰਦਰੀ ਦਾ ਸੰਪਰਕ ਹੋਣ ਤੋਂ ਬਿਨ੍ਹਾਂ ਬਾਹਰੀ ਕਿਸੇ ਹੋਰ ਗਿਆਨ ਇੰਦਰੀ ਦਾ ਕਿਸੇ ਵਿਸ਼ੇ (ਪ੍ਰਮੇਯ) ਨਾਲ ਸੰਪਰਕ ਹੋਣ 'ਤੇ ਵੀ ਗਿਆਨ ਦੀ ਪ੍ਰਾਪਤੀ ਨਹੀਂ ਹੋ ਸਕਦੀ।

ਉਹ ਵਿਸ਼ੇ, ਜੋ ਗਿਆਨ-ਇੰਦਰੀਆਂ ਅਤੇ ਮਨ ਤੋਂ ਵੀ ਸੂਖਮ ਹਨ, ਸੰਪਰਗਿਆਤ ਸਮਾਧੀ ਦੀਆਂ ਵੱਖ-ਵੱਖ ਅਵਸਥਾਵਾਂ ਦੌਰਾਨ ਪ੍ਰਤੱਖ ਕੀਤੇ ਜਾਂਦੇ ਹਨ। ਅਜਿਹੇ ਪ੍ਰੱਤਖ ਲਈ ਗਿਆਨ-ਇੰਦਰੀਆਂ ਦੀ ਵਰਤੋਂ ਨਹੀਂ ਹੁੰਦੀ।

ਸਥੂਲ ਜਾਂ ਬਾਹਰੀ ਗਿਆਨ ਇੰਦਰੀਆਂ ਪੰਜ ਹਨ: -

੧. ਕੰਨ,
੨. ਚਮੜੀ,
੩. ਅੱਖਾਂ,
੪. ਜੀਭ (ਰਸਨਾ), ਤੇ
੫. ਨੱਕ

ਸੂਖਮ ਸ਼ਰੀਰ ਦੀਆਂ ਵੀ ਪੰਜ ਗਿਆਨ ਇੰਦਰੀਆਂ ਹੁੰਦੀਆਂ ਹਨ: -

੧. ਸੂਖਮ ਕੰਨ,
੨. ਸੂਖਮ ਚਮੜੀ,
੩. ਸੂਖਮ ਅੱਖਾਂ,
੪. ਸੂਖਮ ਜੀਭ (ਰਸਨਾ), ਤੇ
੫. ਸੂਖਮ ਨੱਕ ।

ਸੂਖਮ ਸ਼ਰੀਰ ਦੀਆਂ ਪੰਜ ਗਿਆਨ ਇੰਦਰੀਆਂ ਨੂੰ ਪੰਜ ਦਿਵਯ (ਦਿੱਬ) ਗਿਆਨ-ਇੰਦਰੀਆਂ ਆਖ ਕੇ ਇਹ ਨਾਮ ਵੀ ਦੇ ਦਿੱਤੇ ਜਾਂਦੇ ਹਨ: - ੧. ਦਿਵਯ ਕੰਨ, ੨. ਦਿਵਯ ਚਮੜੀ, ੩. ਦਿਵਯ ਅੱਖਾਂ, ੪. ਦਿਵਯ ਜੀਭ (ਰਸਨਾ), ਤੇ ੫. ਦਿਵਯ ਨੱਕ।

ਮਨ ਵੀ ਇੱਕ ਗਿਆਨ ਇੰਦਰੀ ਹੈ।

ਸਥੂਲ ਜਾਂ ਬਾਹਰੀ ਪੰਜ ਗਿਆਨ ਇੰਦਰੀਆਂ ਦੇ ਵਿਸ਼ੇ ਵੀ ਪੰਜ ਹਨ, ਜਿਨ੍ਹਾਂ ਬਾਰੇ ਇੰਨ੍ਹਾਂ ਗਿਆਨ ਇੰਦਰੀਆਂ ਨੂੰ ਗਿਆਨ ਪ੍ਰਾਪਤ ਹੁੰਦਾ ਹੈ।

ਇਹ ਵਿਸ਼ੇ ਇਸ ਪ੍ਰਕਾਰ ਹਨ: -

੧. ਸ਼ਬਦ,
੨ ਸਪਰਸ਼,
੩. ਰੂਪ,
੪. ਰਸ, ਤੇ
੫. ਗੰਧ।

ਗਿਆਨ ਇੰਦਰੀ ਕੰਨ ਦਾ ਵਿਸ਼ਾ ਸ਼ਬਦ ਹੈ। ਚਮੜੀ ਦਾ ਵਿਸ਼ਾ ਸਪਰਸ਼ ਹੈ। ਅੱਖ ਦਾ ਵਿਸ਼ਾ ਰੂਪ ਹੈ। ਜੀਭ ਦਾ ਵਿਸ਼ਾ ਰਸ ਹੈ। ਤੇ, ਨੱਕ ਦਾ ਵਿਸ਼ਾ ਗੰਧ (SMELL) ਹੈ।

ਹਰ ਗਿਆਨ ਇੰਦਰੀ ਕੇਵਲ ਇੱਕ ਵਿਸ਼ੇ ਦਾ ਹੀ ਗਿਆਨ ਪ੍ਰਾਪਤ ਕਰਦੀ ਹੈ। ਕੰਨ ਕਿਸੇ ਆਵਾਜ਼ (ਸ਼ਬਦ) ਨੂੰ ਹੀ ਹੁਣ ਸਕਦੇ ਹਨ। ਕਿਉਂਕਿ, ਕੰਨ ਵਿੱਚ ਦੇਖਣ ਦੀ ਸਮੱਰਥਾ ਨਹੀਂ ਹੁੰਦੀ, ਇਸ ਲਈ 'ਰੂਪ' ਕੰਨ ਦਾ ਵਿਸ਼ਾ ਨਹੀਂ ਹੁੰਦਾ। ਕੰਨ ਗਿਆਨ ਇੰਦਰੀ ਦੀ ਸਪਰਸ਼ ਕਰਨ ਦੀ ਸਮਰਥਾ ਨਹੀਂ ਹੁੰਦੀ, ਇਸਲਈ ਸਪਰਸ਼ ਵੀ ਗਿਆਨ ਇੰਦਰੀ ਕੰਨ ਦਾ ਵਿਸ਼ਾ ਨਹੀਂ।

ਕੋਈ ਕਹਿ ਸਕਦਾ ਹੈ ਕਿ ਕੰਨ ਨਾਲ ਕਿਸੇ ਵਸਤੂ ਨੂੰ ਸਪਰਸ਼ ਕੀਤਾ ਜਾ ਸਕਦਾ ਹੈ। ਅਸਲੀਅਤ ਇਹ ਹੈ ਕਿ ਗਿਆਨ ਇੰਦਰੀ ਕੰਨ ਦਾ ਵਿਸ਼ਾ ਸਿਰਫ਼ ਸੁਣਨਾ ਹੀ ਹੁੰਦਾ ਹੈ। ਜਦੋਂ ਕੋਈ ਕਿਸੇ ਵਸਤੂ ਨੂੰ ਕੰਨ ਨਾਲ ਸਪਰਸ਼ ਕਰਦਾ ਹੈ, ਤਾਂ ਅਸਲ ਵਿੱਚ ਕੰਨ ਦੀ ਚਮੜੀ ਹੀ ਉਸ ਵਸਤੂ ਨੂੰ ਛੂਹ ਰਹੀ ਹੁੰਦੀ ਹੈ। ਕੰਨ ਗਿਆਨ ਇੰਦਰੀ ਕਿਸੇ ਵਸਤੂ ਦਾ ਸੁਆਦ ਨਹੀਂ ਚੱਖ ਸਕਦੀ। ਕੰਨ ਗਿਆਨ ਇੰਦਰੀ ਕਿਸੇ ਵਸਤੂ ਦੀ ਗੰਧ ਨੂੰ ਨਹੀਂ ਮਹਿਸੂਸ ਕਰ ਸਕਦੀ।

ਇਸੇ ਪ੍ਰਕਾਰ ਬਾਕੀ ਗਿਆਨ ਇੰਦਰੀਆਂ ਬਾਰੇ ਵੀ ਸਮਝਣਾ ਚਾਹੀਦਾ ਹੈ ਕਿ ਉਨ੍ਹਾਂ ਦਾ ਵਿਸ਼ਾ ਵੀ ਕੇਵਲ ਇੱਕ ਹੀ ਹੁੰਦਾ ਹੈ।

ਪ੍ਰੱਤਖ ਗਿਆਨ ਉਦੋਂ ਪ੍ਰਾਪਤ ਹੁੰਦਾ ਹੈ, ਜਦੋਂ ਕਿਸੇ ਗਿਆਨ ਇੰਦਰੀ ਦਾ ਕਿਸੇ ਵਸਤੂ (ਵਿਸ਼ੇ/ਪ੍ਰਮੇਯ) ਨਾਲ ਸੰਪਰਕ ਹੁੰਦਾ ਹੈ।

ਉਦਾਹਰਣ ਵਜੋਂ, ਕਿਸੇ ਦੀ ਆਵਾਜ਼ ਸੁਣ ਕੇ ਗਿਆਨ ਇੰਦਰੀ ਕੰਨ ਦੁਆਰਾ ਉਸ ਦੇ ਸ਼ਬਦ ਦਾ ਗਿਆਨ ਹੁੰਦਾ ਹੈ। ਕਿਸੇ ਵਸਤੂ ਨੂੰ ਗਿਆਨ ਇੰਦਰੀ ਚਮੜੀ (ਤਵੱਚਾ) ਨਾਲ ਛੂਹ ਕੇ ਉਸ ਵਸਤੂ ਦੇ ਸਪਰਸ਼ ਦਾ ਗਿਆਨ ਪ੍ਰਾਪਤ ਹੁੰਦਾ ਹੈ। ਜਦੋਂ ਗਿਆਨ ਇੰਦਰੀ ਅੱਖ ਕਿਸੇ ਫੁੱਲ ਨੂੰ ਵੇਖਦੀ ਹੈ, ਤਾਂ ਪ੍ਰਮਾਤਾ (ਵੇਖਣ ਵਾਲੇ) ਨੂੰ ਉਸ ਫੁੱਲ ਦੇ ਰੂਪ ਦਾ ਗਿਆਨ ਪ੍ਰਾਪਤ ਹੁੰਦਾ ਹੈ। ਕਿਸੇ ਵਸਤੂ ਨੂੰ ਚੱਖ ਕੇ ਉਸ ਵਸਤੂ ਦੇ ਸੁਆਦ ਬਾਰੇ ਗਿਆਨ ਪ੍ਰਾਪਤ ਹੁੰਦਾ ਹੈ। ਉਸੇ ਫੁੱਲ ਦੀ ਸੁਗੰਧੀ ਦੀ ਸਿੱਧੇ ਸੰਪਰਕ ਵਿੱਚ ਆ ਕੇ ਗਿਆਨ ਇੰਦਰੀ ਨੱਕ ਰਾਹੀਂ ਉਸ ਫੁੱਲ ਦੀ ਗੰਧ ਦਾ ਗਿਆਨ ਪ੍ਰਾਪਤ ਹੁੰਦਾ ਹੈ।

ਸੂਖਮ ਸ਼ਰੀਰ ਦੀਆਂ ਪੰਜ ਗਿਆਨ ਇੰਦਰੀਆਂ ਦੇ ਵਿਸ਼ੇ ਵੀ ਪੰਜ ਹਨ, ਜਿਨ੍ਹਾਂ ਬਾਰੇ ਇੰਨ੍ਹਾਂ ਗਿਆਨ ਇੰਦਰੀਆਂ ਨੂੰ ਗਿਆਨ ਪ੍ਰਾਪਤ ਹੁੰਦਾ ਹੈ।

ਇਹ ਵਿਸ਼ੇ ਇਸ ਪ੍ਰਕਾਰ ਹਨ: -

੧. ਸੂਖਮ ਸ਼ਬਦ,
੨. ਸੂਖਮ ਸਪਰਸ਼,
੩. ਸੂਖਮ ਰੂਪ,
੪. ਸੂਖਮ ਸੁਆਦ, ਤੇ
੫. ਸੂਖਮ ਗੰਧ।

ਇਨ੍ਹਾਂ ਨੂੰ ਇਹ ਨਾਮ ਵੀ ਦੇ ਦਿੱਤੇ ਜਾਂਦੇ ਹਨ: - ੧. ਦਿਵਯ ਸ਼ਬਦ, ੨. ਦਿਵਯ ਸਪਰਸ਼, ੩. ਦਿਵਯ ਰੂਪ, ੪. ਦਿਵਯ ਸੁਆਦ, ਤੇ ੫. ਦਿਵਯ ਗੰਧ।

ਕਿਸੇ ਵੀ ਗਿਆਨ ਇੰਦਰੀ ਦਾ ਜਦੋਂ ਉਸ ਗਿਆਨ ਇੰਦਰੀ ਨਾਲ ਸੰਬੰਧਿਤ ਵਿਸ਼ੇ ਨਾਲ ਸੰਪਰਕ ਹੁੰਦਾ ਹੈ, ਤਾਂ ਉਸ ਗਿਆਨ ਇੰਦਰੀ ਦਾ ਮਨ ਨਾਲ ਸੰਯੋਗ ਹੋਣ ਨਾਲ ਉਸ ਵਿਸ਼ੇ ਦਾ ਗਿਆਨ ਹੁੰਦਾ ਹੈ। ਅਜਿਹਾ ਗਿਆਨ ਪ੍ਰਾਪਤ ਕਰਨ ਲਈ ਗਿਆਨ ਇੰਦਰੀ ਨੂੰ ਸਾਧਨ ਵਜੋਂ ਵਰਤਿਆ ਗਿਆ। ਉਸ ਗਿਆਨ ਇੰਦਰੀ ਦਾ ਆਪਣੇ ਸੰਬੰਧਿਤ ਵਿਸ਼ੇ ਨਾਲ ਪ੍ਰਤੱਖ ਸੰਪਰਕ ਹੋਣ ਕਾਰਣ ਗਿਆਨ ਪ੍ਰਾਪਤ ਹੋਇਆ। ਇਸਲਈ ਇਸ ਗਿਆਨ ਦੇ ਇਸ ਸਾਧਨ ਨੂੰ ਪ੍ਰਤੱਖ ਪ੍ਰਮਾਣ ਕਿਹਾ ਗਿਆ ਹੈ।

ਉਹ ਵਿਸ਼ੇ, ਜੋ ਗਿਆਨ-ਇੰਦਰੀਆਂ ਅਤੇ ਮਨ ਤੋਂ ਵੀ ਸੂਖਮ ਹਨ, ਸੰਪਰਗਿਆਤ ਸਮਾਧੀ ਦੀਆਂ ਵੱਖ-ਵੱਖ ਅਵਸਥਾਵਾਂ ਤੇ ਸਹਜ ਸਮਾਧੀ ਦੌਰਾਨ ਪ੍ਰਤੱਖ ਕੀਤੇ ਜਾਂਦੇ ਹਨ। ਅਜਿਹੇ ਪ੍ਰੱਤਖ ਲਈ ਗਿਆਨ-ਇੰਦਰੀਆਂ ਦੀ ਵਰਤੋਂ ਨਹੀਂ ਹੁੰਦੀ।

**ਸਮਾਧੀ ਰਾਹੀਂ ਪ੍ਰਤੱਖ ਗਿਆਨ**

ਮਨ ਵੀ ਕਿਸੇ ਵਿਸ਼ੇ ਨੂੰ ਜਾਣ ਸਕਦਾ ਹੈ, ਇਸਲਈ ਇਹ ਵੀ ਇੱਕ ਗਿਆਨ-ਇੰਦਰੀ ਵੀ ਹੈ। ਮਨ ਹੀ ਜੀਵ ਦੇ ਅੰਦਰ ਸੰਕਲਪ-ਵਿਕਲਪ ਪੈਦਾ ਕਰਦਾ ਹੈ। ਆਪਣੇ-ਆਪ ਨੂੰ ਕਿਸੇ ਵਸਤੂ ਦੇ ਵਿਸ਼ੇ ਨਾਲ ਜੋੜ ਕੇ ਮਨ ਦੁੱਖ ਤੇ ਸੁੱਖ ਦੀ ਕਲਪਨਾ ਕਰ ਬੈਠਦਾ ਹੈ।

ਜੇ ਜੀਵ ਵਿੱਚੋਂ ਸੂਖਮ ਤੇ ਸਥੂਲ ਕੰਨਾਂ ਨੂੰ ਕੱਢ ਦਿੱਤਾ ਜਾਏ, ਤਾਂ ਵੀ ਜੀਵ ਪ੍ਰਵਿਰਤੀ ਵਿੱਚ ਲੱਗਾ ਰਹਿ ਸਕਦਾ ਹੈ। ਜੇ ਜੀਵ ਵਿੱਚੋਂ ਸੂਖਮ ਤੇ ਸਥੂਲ ਚਮੜੀ (ਛੋਹਣ ਦੀ ਸਮਰਥਾ) ਨੂੰ ਕੱਢ ਦਿੱਤਾ ਜਾਏ, ਤਾਂ ਵੀ ਜੀਵ ਪ੍ਰਵਿਰਤੀ ਵਿੱਚ ਲੱਗਾ ਰਹਿ ਸਕਦਾ ਹੈ। ਜੇ ਜੀਵ ਵਿੱਚੋਂ ਸੂਖਮ ਤੇ ਸਥੂਲ ਅੱਖਾਂ ਨੂੰ ਕੱਢ ਦਿੱਤਾ ਜਾਏ, ਤਾਂ ਵੀ ਜੀਵ ਪ੍ਰਵਿਰਤੀ ਵਿੱਚ ਲੱਗਾ ਰਹਿ ਸਕਦਾ ਹੈ। ਜੇ ਜੀਵ ਵਿੱਚੋਂ ਸੂਖਮ ਤੇ ਸਥੂਲ ਰਸਨਾ ਨੂੰ ਕੱਢ ਦਿੱਤਾ ਜਾਏ, ਤਾਂ ਵੀ ਜੀਵ ਪ੍ਰਵਿਰਤੀ ਵਿੱਚ ਲੱਗਾ ਰਹਿ ਸਕਦਾ ਹੈ। ਜੇ ਜੀਵ ਵਿੱਚੋਂ ਸੂਖਮ ਤੇ ਸਥੂਲ ਨੱਕ ਨੂੰ ਕੱਢ ਦਿੱਤਾ ਜਾਏ, ਤਾਂ ਵੀ ਜੀਵ ਪ੍ਰਵਿਰਤੀ ਵਿੱਚ ਲੱਗਾ ਰਹਿ ਸਕਦਾ ਹੈ। ਪਰ, ਮਨ ਤੋਂ ਬਿਨ੍ਹਾਂ ਜੀਵ ਦੀ ਪ੍ਰਵਿਰਤੀ ਵਿੱਚ ਭਾਰੀ ਰੁਕਾਵਟ ਆ ਜਾਂਦੀ ਹੈ। ਪੰਜ ਸਥੂਲ ਤੇ ਪੰਜ ਸੂਖਮ ਗਿਆਨ-ਇੰਦਰੀਆਂ ਦੀ ਅਸਲ ਵਰਤੋਂ ਕਿਉਂਕਿ ਮਨ ਹੀ ਕਰਦਾ ਹੈ, ਇਸ ਲਈ ਮਨ ਨਾ ਹੋਣ ਦੀ ਸਥਿਤੀ ਵਿੱਚ ਗਿਆਨ-ਇੰਦਰੀਆਂ ਤੇ ਕਰਮ-ਇੰਦਰੀਆਂ ਆਪਣੇ-ਆਪ ਕੋਈ ਕਰਮ ਕਰਨ ਤੋਂ ਅਸਮਰਥ ਹੋਣ ਕਾਰਣ ਪ੍ਰਵਿਰਤੀ ਕਰਮ ਰੁੱਕ ਜਾਂਦਾ ਹੈ।

ਆਤਮਵਿਦਿਆ ਦਾ ਸਾਧਕ ਗਿਆਨ-ਇੰਦਰੀਆਂ ਨੂੰ ਉਨ੍ਹਾਂ ਦੇ ਵਿਸ਼ਿਆਂ ਤੋਂ ਹਟਾਉਣ ਲਈ ਮਨ ਨੂੰ ਕਾਬੂ ਕਰਦਾ ਹੈ। ਜਦੋਂ ਉਹ ਮਨ ਨੂੰ ਪੂਰੀ ਤਰ੍ਹਾਂ ਕਾਬੂ ਕਰ ਲੈਂਦਾ ਹੈ, ਉਸੇ ਨੂੰ ਹੀ ਆਮ ਗੱਲ-ਬਾਤ ਵਿੱਚ ਮਨ ਨੂੰ ਮਾਰਣਾ ਆਖਦੇ ਹਨ।

ਇਸ ਮਨ ਨੂੰ ਪੰਜ ਸਥੂਲ ਗਿਆਨ-ਇੰਦਰੀਆਂ ਨਾਲ ਵੀ ਪ੍ਰਤੱਖ ਨਹੀਂ ਕੀਤਾ ਜਾ ਸਕਦਾ। ਜੇ ਪ੍ਰਤੱਖ ਪ੍ਰਮਾਣ ਦਾ ਮਤਲਬ ਸਿਰਫ਼ ਪੰਜ ਗਿਆਨ-ਇੰਦਰੀਆਂ ਦੇ ਪ੍ਰਤੱਖ ਨੂੰ ਹੀ ਮੰਨਿਆ ਜਾਏ, ਤਾਂ ਫਿਰ ਮਨ ਦਾ ਹੀ ਪ੍ਰਤੱਖ ਨਹੀਂ ਕੀਤਾ ਸਕਦਾ। ਮਨ ਦੀ ਹੋਂਦ ਸਿੱਧ ਕਰਨ ਲਈ ਤਰਕ ਦੀ ਵੀ ਵਰਤੋਂ ਕੀਤੀ ਜਾਂਦੀ ਹੈ। ਡੂੰਘੀ ਸਮਾਧੀ ਵਿੱਚ ਹੀ ਮਨ ਨੂੰ ਪ੍ਰਤੱਖ ਜਾਣਿਆ ਜਾ ਸਕਦਾ ਹੈ।

ਅਹੰਕਾਰ ਮਨ ਤੋਂ ਵੀ ਸੂਖਮ ਹੈ ਤੇ ਇਹ ਮਨ ਨੂੰ ਵੀ ਪੈਦਾ ਕਰਨ ਵਾਲਾ ਹੈ। ਪੰਜ ਗਿਆਨ-ਇੰਦਰੀਆਂ ਅਹੰਕਾਰ ਨੂੰ ਪ੍ਰਤੱਖ ਨਹੀਂ ਕਰ ਸਕਦੀਆਂ। ਮਨ ਅਹੰਕਾਰ ਤੋਂ ਪੈਦਾ ਹੋਇਆ ਹੈ, ਪਰ ਆਪਣੇ ਅਤੇ ਅਹੰਕਾਰ ਵਿੱਚ ਫ਼ਰਕ ਸਮਝਣ ਦੀ ਯੋਗਤਾ ਨਹੀਂ ਰੱਖਦਾ। ਮਨ ਇਹ ਨਹੀਂ ਜਾਣਦਾ ਕਿ ਉਹ ਅਹੰਕਾਰ ਨਹੀਂ ਹੈ, ਬਲਕਿ ਉਸ ਤੋਂ ਵੱਖਰਾ ਹੈ।

ਸਾਧਕ ਸਮਾਧੀ ਦੀਆਂ ਵੱਖ-ਵੱਖ ਅਵਸਥਾਵਾਂ ਵਿੱਚ ਮਨ, ਬੁੱਧੀ, ਅਹੰਕਾਰ ਤੇ ਅਸਮਿਤਾ ਨੂੰ ਪ੍ਰਤੱਖ ਕਰਦਾ ਹੈ।

ਆਤਮਾ ਦਾ ਗਿਆਨ ਅਨੁਮਾਨ ਪ੍ਰਮਾਣ ਰਾਹੀਂ ਹੋਣ ਦਾ ਜ਼ਿਕਰ ਕਈ ਵਿਦਵਾਨਾਂ ਨੇ ਕੀਤਾ ਹੈ। ਉਨ੍ਹਾਂ ਦਾ ਵੀਚਾਰ ਹੈ ਕਿ ਸੰਘਾਤ ਕਿਸੇ ਹੋਰ ਦੇ ਉਪਭੋਗ ਲਈ ਹੀ ਹੁੰਦਾ ਹੈ। ਸੰਘਾਤ ਤੋਂ ਭਾਵ ਹੈ, ਉਹ ਵਸਤੂ, ਜੋ ਕਈ ਵਸਤੂਆਂ ਦੇ ਮੇਲ ਤੋਂ ਬਣੀ ਹੈ। ਸਰੀਰ ਵੀ ਇੱਕ ਸੰਘਾਤ ਹੀ ਹੈ, ਇਸਲਈ ਇਸ ਦੀ ਵਰਤੋਂ ਕਰਨ ਵਾਲਾ ਕੋਈ ਹੋਰ ਜ਼ਰੂਰ ਹੋਏਗਾ। ਅਨੁਮਾਨ ਹੈ ਕਿ ਸਰੀਰ ਸੰਘਾਤ ਦਾ ਉਪਭੋਗ ਕਰਨ ਵਾਲਾ ਆਤਮਾ ਹੈ।

> संहतपरार्थत्वात पुरुषस्य॥
> (३१, प्रथम अध्याय, सांख्य दर्शन)।

ਅਤੇ,

> संघातपरार्थत्वात त्रिगुणादिविपर्ययादधिष्ठानात ।
> पुरुषो अस्तिभोक्तृभावात कैवल्यार्थमप्रवृत्तेश्च ॥
> (१७, आचार्य ईश्वर कृष्ण रचित सांख्य कारिका)।

ਆਚਾਰੀਆ ਕਣਾਦ ਆਤਮਾ ਦਾ ਪ੍ਰਤੱਖ ਕੀਤਾ ਜਾਣਾ ਮੰਨਦੇ ਹੋਏ ਆਖਦੇ ਹਨ: -

> आत्मन्यात्ममनसो: संयोगविशेषादात्म प्रत्यक्षम ॥
> (११, प्रथम आन्हिक, नवमोध्याय, वैशेषिक सूत्र)।

ਆਤਮਾ ਤੇ ਮਨ ਦੇ ਜਿਸ ਸੰਯੋਗ ਦਾ ਜ਼ਿਕਰ ਆਚਾਰੀਆ ਕਣਾਦ ਕਰ ਰਹੇ ਹਨ, ਉਸ ਨੂੰ ਵਿਵੇਕ ਖਿਆਤੀ[5] ਦੀ ਅਵਸਥਾ ਹੀ ਸਮਝਿਆ ਜਾਣਾ ਚਾਹੀਦਾ ਹੈ। 'ਮਨ' ਤੋਂ ਭਾਵ ਸਮੁੱਚਾ 'ਅੰਤਹਕਰਣ' ਲੈ ਕੇ ਅਰਥ ਸਪਸ਼ਟ ਹੋ ਜਾਂਦੇ ਹਨ। ਵਿਵੇਕ ਖਿਆਤੀ ਵਿੱਚ ਅਸਮਿਤਾ ਦਾ ਸੰਯੋਗ ਆਤਮਾ ਨਾਲ ਹੁੰਦਾ ਹੈ। ਅਸਮਿਤਾ ਅੰਤਹਕਰਣ ਦਾ ਸਭ ਤੋਂ ਸੂਖਮ ਹਿੱਸਾ ਹੈ। ਆਤਮਾ ਦਾ ਪ੍ਰਤੱਖ ਗਿਆਨ ਵਿਵੇਕ ਖਿਆਤੀ ਦੀ ਅਵਸਥਾ ਵਿੱਚ ਹੀ ਹੁੰਦਾ ਹੈ। ਇਸੇ ਨੂੰ ਪੁਰਸ਼ ਖਿਆਤੀ ਵੀ ਆਖਦੇ ਹਨ। ਇਹ ਸੰਪਰਗਿਆਤ ਸਮਾਧੀ ਤੇ ਅਸੰਪਰਗਿਆਤ ਸਮਾਧੀ

---

[5] ਵਿਵੇਕ ਖਿਆਤੀ ਦਾ ਵਰਣਨ ਇਸ ਪੁਸਤਕ ਦੇ ਸਮਾਧੀ ਵਾਲੇ ਅਧਿਆਇ ਵਿੱਚ ਕੀਤਾ ਜਾਏਗਾ।

ਦੇ ਵਿਚਕਾਰ ਦੀ ਸਥਿਤੀ ਹੈ। ਵਿਵੇਕ ਖਿਆਤੀ ਵੀ ਤਿੰਨ ਗੁਣਾਂ ਅਧੀਨ ਹੀ ਹੈ। ਇੱਥੇ ਪ੍ਰਤੱਖ ਤੋਂ ਭਾਵ ਇੰਨਾ ਹੀ ਹੈ ਕਿ ਇਸ (ਵਿਵੇਕ ਖਿਆਤੀ) ਅਵਸਥਾ ਵਿੱਚ ਤ੍ਰਿਗੁਣਾਤਮਕ ਅੰਤਹਕਰਣ ਇਹ ਜਾਣ ਲੈਂਦਾ ਹੈ ਕਿ ਆਤਮਾ ਦੀ ਇਸ ਤੋਂ ਅੱਡਰੀ ਹੋਂਦ ਹੈ। ਇੱਥੇ ਜਾਣਨਵਾਲਾ (ਪ੍ਰਮਾਤਾ) ਅੰਤਹਕਰਣ ਹੀ ਹੈ, ਜਿਸ ਨੂੰ ਜਾਣਿਆ ਗਿਆ, ਉਹ 'ਪ੍ਰਮੇਯ' ਆਤਮਾ ਹੈ। ਅਜੇ ਵੀ ਇਹ ਅਸੰਪਰਗਿਆਤ ਸਮਾਧੀ ਜਾਂ ਨਿਰਵਿਕਲਪ ਸਮਾਧੀ ਤੋਂ ਇਧਰ ਦੀ ਹੀ ਸਥਿੱਤੀ ਹੈ।

ਇਸ ਤਰ੍ਹਾਂ, ਇਹ ਸਪਸ਼ਟ ਹੈ ਕਿ ਸਮਾਧੀ ਵੀ ਗਿਆਨ (ਪ੍ਰਮਾ) ਦਾ ਇੱਕ ਸਾਧਨ ਹੈ । ਸਮਾਧੀ ਰਾਹੀਂ ਪ੍ਰਾਪਤ ਗਿਆਨ ਪ੍ਰਤੱਖ ਗਿਆਨ ਹੈ।

ਆਚਾਰੀਆ ਗੌਤਮ ਨੇ ਨਯਾਯ ਸ਼ਾਸ਼ਤਰ ਵਿੱਚ 'ਪ੍ਰਤੱਖ ਪ੍ਰਮਾਣ' ਦੇ ਤਿੰਨ ਲੱਛਣ ਇਸ ਪ੍ਰਕਾਰ ਦੱਸੇ ਹਨ : -

> इंद्रियार्थसन्निकर्षोत्पन्नम ज्ञानम अव्यप्देश्यम अव्यभिचारि व्यवसायात्मकम प्रत्यक्षम॥
> (४, प्रथम आन्हिक, प्रथम अध्याय, न्यायदर्शन)।

ਇਹ ਤਿੰਨ ਲੱਛਣ ਇਸ ਪ੍ਰਕਾਰ ਹਨ: -

੧. ਸ਼ਬਦਾਂ ਰਾਹੀਂ ਬਿਆਨ ਨਹੀਂ ਕੀਤਾ ਜਾ ਸਕਦਾ, (ਅਵਯਪਦੇਸ਼ਯਮ) (अव्यप्देश्यम),
੨. ਭਰਮ ਵਾਲਾ ਨਹੀਂ, (ਅਵਿਭਚਾਰੀ) (अव्यभिचारि),
੩. ਦੁਬਿਧਾਪੂਰਣ ਨਹੀਂ, ਨਿਸ਼ਚੇਪੂਰਣ। (ਵਿਵਸਾਯਾਤਮਕ) (व्यवसायात्मकम)।

**੧. ਸ਼ਬਦਾਂ ਰਾਹੀਂ ਬਿਆਨ ਨਹੀਂ ਕੀਤਾ ਜਾ ਸਕਦਾ**

ਇਸ ਦਾ ਭਾਵ ਇਹ ਹੈ ਕਿ 'ਪ੍ਰਤੱਖ' ਰਾਹੀਂ ਪ੍ਰਾਪਤ ਹੋਏ ਗਿਆਨ (ਪ੍ਰਮਾ) ਨੂੰ ਸ਼ਬਦਾਂ ਰਾਹੀਂ ਅੱਗੇ ਕਿਸੇ ਨੂੰ ਬਿਲਕੁਲ ਉਸੇ ਹਾਲਤ ਵਿੱਚ ਨਹੀਂ ਦਿੱਤਾ ਜਾ ਸਕਦਾ। ਜੋ ਗਿਆਨ ਕਿਸੇ ਪ੍ਰਮਾਤਾ ਨੂੰ ਪ੍ਰਾਪਤ ਹੋਇਆ ਹੈ, ਉਸ ਨੂੰ ਉਹ ਸ਼ਬਦਾਂ ਰਾਹੀਂ ਹੂ-ਬ-ਹੂ ਬਿਆਨ ਕਰਨ ਵਿੱਚ ਅਸਮਰਥ ਹੁੰਦਾ ਹੈ। ਅੰਗਰੇਜ਼ੀ ਵਿੱਚ ਇਸ ਨੂੰ ਅਸੀਂ 'Inexpressible by words' ਆਖ ਸਕਦੇ ਹਾਂ।

ਉਦਾਹਰਣ ਵਜੋਂ, ਕੋਈ ਵਿਅਕਤੀ ਅੰਗੂਰ ਖਾ ਲੈਂਦਾ ਹੈ। ਅੰਗੂਰ ਦਾ ਸੁਆਦ ਪੁੱਛਣ 'ਤੇ ਉਹ ਕਹਿੰਦਾ ਹੈ, ਅੰਗੂਰ 'ਮਿੱਠਾ' ਹੈ। ਭਾਵੇਂ ਉਸ ਨੇ ਖ਼ੁਦ ਅੰਗੂਰ ਖਾਧਾ ਹੈ ਤੇ ਉਸ ਨੇ ਉਸ ਅੰਗੂਰ ਦਾ ਸੁਆਦ ਪ੍ਰੱਤਖ ਹਾਸਿਲ ਕੀਤਾ ਹੈ, ਪ੍ਰੰਤੂ ਸਿਰਫ਼ ਉਸ ਦੇ 'ਮਿੱਠਾ' ਆਖ ਦੇਣ ਨਾਲ ਹੀ ਉਸ ਅੰਗੂਰ ਦੀ ਮਿਠਾਸ ਸੁਣਨ ਵਾਲੇ ਨੂੰ ਪ੍ਰਾਪਤ ਨਹੀਂ ਹੋ ਸਕਦੀ। ਅੰਗੂਰ ਦੀ ਮਿਠਾਸ ਸਿਰਫ਼ ਉਸ ਨੂੰ ਹੀ ਪ੍ਰਾਪਤ ਹੋ ਸਕਦੀ ਹੈ, ਜੋ ਉਸਦਾ ਪ੍ਰਤੱਖ ਅਨੁਭਵ ਕਰੇਗਾ।

ਅਧਿਆਤਮ ਦੇ ਖੇਤਰ ਵਿੱਚ, ਕੋਈ ਵਿਅਕਤੀ 'ਅਨਾਹਤ ਨਾਦ' ਦਾ ਪ੍ਰਤੱਖ ਗਿਆਨ ਪ੍ਰਾਪਤ ਕਰ ਲੈਂਦਾ ਹੈ। ਜੇ ਉਹ ਕਿਸੇ ਨੂੰ ਆਖਦਾ ਹੈ ਕਿ 'ਅਨਾਹਤ ਨਾਦ' ਅਤਿਅੰਤ ਆਨੰਦਦਾਇਕ ਹੈ, ਤਾਂ ਉਸ ਦੇ ਅਜਿਹਾ ਕਹਿ ਦੇਣ ਨਾਲ ਹੀ ਉਸ ਦੀ ਗੱਲ ਸੁਣਨ ਵਾਲੇ ਨੂੰ ਅਨਾਹਤ ਨਾਦ ਦਾ ਆਨੰਦ ਪ੍ਰਾਪਤ ਨਹੀਂ ਹੋ ਸਕਦਾ। ਅਨਾਹਤ ਨਾਦ ਦਾ ਆਨੰਦ ਪ੍ਰਾਪਤ ਕਰਨ ਲਈ ਖ਼ੁਦ ਹੀ ਅਨਾਹਤ ਨਾਦ ਸੁਣਨਾ ਪਏਗਾ।

**੨. ਭਰਮ ਵਾਲਾ ਨਹੀਂ**

ਕੋਈ ਵਿਅਕਤੀ ਘੱਟ ਰੌਸ਼ਨੀ ਵਿੱਚ ਆਪਣੀ ਅੱਖ ਨਾਲ ਕਿਸੇ ਵਸਤੂ ਨੂੰ ਦੇਖਦਾ ਹੈ। ਉਸ ਨੂੰ ਮਹਿਸੂਸ ਹੁੰਦਾ ਹੈ ਕਿ ਇਹ ਵਸਤੂ ਕੋਈ ਸੱਪ ਹੈ। ਜਦੋਂ ਪੂਰੀ ਰੌਸ਼ਨੀ ਕੀਤੀ ਗਈ, ਤਾਂ ਪਤਾ ਲੱਗਾ ਕਿ ਉਹ ਸੱਪ ਨਹੀਂ ਸੀ, ਬਲਕਿ ਰੱਸੀ ਸੀ।

ਜਦੋਂ ਉਸ ਨੂੰ ਮਹਿਸੂਸ ਹੋ ਰਿਹਾ ਸੀ ਕਿ ਇਹ ਵਸਤੂ ਸੱਪ ਹੈ, ਤਦ ਵੀ ਉਸ ਦੀ ਗਿਆਨ ਇੰਦਰੀ ਅੱਖ ਦਾ ਆਪਣੇ ਵਿਸ਼ੇ (ਉਸ ਵਸਤੂ) ਨਾਲ ਸਿੱਧਾ ਸੰਪਰਕ ਸੀ, ਪਰ ਵਸਤੂ ਦੇ ਰੂਪ ਬਾਰੇ ਪ੍ਰਾਪਤ ਹੋ ਰਿਹਾ ਕਥਿਤ ਗਿਆਨ ਭਰਮ ਸੀ, ਵਿਭਚਾਰੀ (illusion) ਸੀ, ਗ਼ਲਤ ਸੀ। ਜਦੋਂ ਪੂਰੀ ਰੌਸ਼ਨੀ ਕੀਤੀ ਗਈ, ਉਦੋਂ ਪ੍ਰਾਪਤ ਹੋਇਆ ਗਿਆਨ ਹੀ ਭਰਮ-ਰਹਿਤ ਜਾਂ ਅਵਿਭਚਾਰੀ ਗਿਆਨ ਸੀ। ਜੇ ਪ੍ਰਾਪਤ ਹੋਇਆ ਕਥਿਤ ਗਿਆਨ ਵਿਭਚਾਰੀ (ਭਰਮ) (illusion) ਹੈ, ਤਾਂ ਉਸ ਨੂੰ ਪ੍ਰੱਤਖ ਪ੍ਰਮਾਣ ਰਾਹੀਂ ਪ੍ਰਾਪਤ ਹੋਇਆ ਗਿਆਨ ਨਹੀਂ ਆਖਿਆ ਜਾ ਸਕਦਾ।

ਆਪਣੇ ਕੰਨਾਂ ਰਾਹੀਂ ਕੋਈ ਆਵਾਜ਼ ਸੁਣ ਕੇ ਜਿਗਿਆਸੂ ਇਹ ਸਮਝ ਲਏ ਕਿ ਇਹ ਹੀ 'ਅਨਾਹਤ ਨਾਦ' ਹੈ, ਜਦ ਕਿ ਉਹ 'ਅਨਾਹਤ ਨਾਦ' ਨਾ ਹੋ ਕਿ 'ਆਹਤ ਨਾਦ' ਹੀ ਹੋਏ। ਉਸਦਾ 'ਆਹਤ ਨਾਦ' ਨੂੰ ਹੀ 'ਅਨਾਹਤ ਨਾਦ' ਸਮਝ ਲੈਣਾ ਵਿਭਚਾਰੀ ਗਿਆਨ (illusion) ਹੋਣ ਕਾਰਣ ਪ੍ਰੱਤਖ ਪ੍ਰਮਾਣ ਰਾਹੀਂ ਪ੍ਰਾਪਤ ਹੋਇਆ ਗਿਆਨ ਨਹੀਂ ਸਮਝਿਆ ਜਾ ਸਕਦਾ ।

**੩. ਦੁਬਿਧਾਪੂਰਣ ਨਹੀਂ, ਨਿਸ਼ਚੇਪੂਰਣ**

ਮੰਨ ਲਉ ਕਿ ਕੋਈ ਵਿਅਕਤੀ ਘੱਟ ਰੌਸ਼ਨੀ ਵਿੱਚ ਸਫ਼ਰ ਕਰ ਰਿਹਾ ਹੈ। ਕੁੱਝ ਦੂਰੀ ਤੇ ਉਸ ਨੂੰ ਕੋਈ ਵਸਤੂ ਵਿਖਾਈ ਦਿੰਦੀ ਹੈ। ਉਹ ਪੂਰੀ ਤਰ੍ਹਾਂ ਨਿਰਣਾ ਨਹੀਂ ਕਰ ਸਕਦਾ ਕਿ ਉਹ ਵਸਤੂ ਕੋਈ ਇਨਸਾਨ ਹੈ ਜਾਂ ਕੋਈ ਝਾੜੀ। ਜੇ ਝਾੜੀ ਹੈ, ਤਾਂ ਉਹ ਨਿਰਸੰਕੋਚ ਹੋ ਕੇ ਅੱਗੇ ਦੀ ਯਾਤਰਾ ਕਰੇ। ਜੇ ਉਹ ਵਸਤੂ ਕੋਈ ਇਨਸਾਨ ਹੈ, ਤਾਂ ਵੀਚਾਰ ਕਰਨੀ ਪਏਗੀ ਕਿ ਕਿਤੇ ਉਹ ਚੋਰ ਜਾਂ ਡਾਕੂ ਨਾ ਹੋਏ।

ਉਪਰੋਕਤ ਉਦਾਹਰਣ ਵਿੱਚ ਵਿਅਕਤੀ ਦੀ ਗਿਆਨ ਇੰਦਰੀ ਅੱਖ ਨੂੰ ਇੱਕ ਵਿਸ਼ਾ ਰੂਪ ਦਿਖਾਈ ਦੇ ਤਾਂ ਰਿਹਾ ਹੈ, ਪਰ ਫਿਰ ਵੀ ਕੋਈ ਨਿਸ਼ਚੇਪੂਰਵਕ ਗਿਆਨ ਪ੍ਰਾਪਤ ਨਹੀਂ ਹੋ ਰਿਹਾ ਹੈ। ਉਹ ਦੁਬਿਧਾ ਵਿੱਚ ਹੈ। ਹੋ ਸਕਦਾ ਹੈ ਕਿ ਉਹ ਵਸਤੂ ਕੋਈ ਇਨਸਾਨ ਹੋਏ। ਹੋ ਸਕਦਾ ਹੈ ਕਿ ਉਹ ਵਸਤੂ ਕੋਈ ਝਾੜੀ ਹੋਏ। ਯਕੀਨ ਨਾਲ ਨਹੀਂ ਕਹਿ ਸਕਦੇ ਕਿ ਉਹ ਵਸਤੂ ਕੀ ਹੈ।

ਪ੍ਰੱਤਖ ਪ੍ਰਮਾਣ ਰਾਹੀਂ ਪ੍ਰਾਪਤ ਹੋਇਆ ਗਿਆਨ ਉਦੋਂ ਹੀ ਪ੍ਰਤੱਖ ਮੰਨਿਆ ਜਾਏਗਾ, ਜਦੋਂ ਪ੍ਰਾਪਤ ਹੋਇਆ ਗਿਆਨ ਨਿਸ਼ਚੇਪੂਰਵਕ ਹੋਏ, ਦੁਬਿਧਾ-ਭਰਿਆ ਨਹੀਂ।

ਅਧਿਆਤਮ ਦੇ ਖੇਤਰ ਵਿੱਚ, ਕੋਈ ਵਿਅਕਤੀ ਕੋਈ ਆਵਾਜ਼ ਸੁਣਦਾ ਹੈ, ਪਰ ਇਹ ਨਿਸ਼ਚਾ ਨਹੀਂ ਕਰ ਸਕਦਾ ਕਿ ਇਹ 'ਅਨਾਹਤ ਨਾਦ' ਹੈ ਕਿ 'ਆਹਤ ਨਾਦ'। ਉਹ ਦੁਬਿਧਾ ਵਿੱਚ ਫੱਸਿਆ ਹੋਇਆ ਹੈ। ਦੁਬਿੱਧਾ ਵਾਲੇ ਇਸ ਕੱਥਿਤ ਗਿਆਨ ਨੂੰ ਪ੍ਰਤੱਖ ਪ੍ਰਮਾਣ ਰਾਹੀਂ ਪ੍ਰਾਪਤ ਹੋਇਆ ਗਿਆਨ ਨਹੀਂ ਆਖਿਆ ਜਾ ਸਕਦਾ।

ਪ੍ਰਤੱਖ ਪ੍ਰਮਾਣ ਰਾਹੀਂ ਪ੍ਰਾਪਤ ਹੋਏ ਗਿਆਨ ਦੇ ਇਹ ਤਿੰਨ ਲੱਛਣ ਹਨ ਕਿ ਉਹ ਗਿਆਨ ਕੇਵਲ ਸ਼ਬਦਾਂ ਰਾਹੀਂ ਹੀ ਦੂਜੇ ਤੱਕ ਨਹੀਂ ਪਹੁੰਚਾਇਆ ਜਾ ਸਕਦਾ, ਉਹ ਭਰਮ ਵਿੱਚੋਂ ਪੈਦਾ ਨਹੀਂ ਹੋਇਆ ਤੇ ਉਹ ਦੁਬਿਧਾਪੂਰਵਕ ਨਹੀਂ ਹੈ।

ਪ੍ਰਮਾ ਪ੍ਰਾਪਤ ਕਰਨ ਦੇ ਵੱਖ-ਵੱਖ ਸਾਧਨਾਂ (ਪ੍ਰਮਾਣਾਂ) ਵਿੱਚੋਂ ਪ੍ਰਤੱਖ ਪ੍ਰਮਾਣ ਸਭ ਤੋਂ ਉੱਤਮ ਹੈ। ਇਹ ਇਕ ਅਜਿਹਾ ਸਾਧਨ ਹੈ, ਜੋ ਦੁਬਿਧਾ ਨੂੰ ਮੁੱਢ ਤੋਂ ਹੀ ਖ਼ਤਮ ਕਰ ਦਿੰਦਾ ਹੈ। ਬਾਕੀ ਪ੍ਰਮਾਣਾਂ ਦੀ ਆਪੋ-ਆਪਣੀ ਮਹੱਤਤਾ ਹੈ, ਪ੍ਰੰਤੂ ਪ੍ਰਤੱਖ ਪ੍ਰਮਾਣ ਗਿਆਨ ਦੀ ਉਹ ਰੌਸ਼ਨੀ ਪ੍ਰਗਟ ਕਰਦਾ ਹੈ, ਜਿਸ ਨਾਲ ਭਰਮ ਤੇ ਦੁਬਿਧਾ ਆਦਿ ਕਾਇਮ ਰਹਿਣ ਦੀ ਕੋਈ ਗੁੰਜਾਇਸ਼ ਨਹੀਂ ਰਹਿੰਦੀ।

## ੨. ਅਨੁਮਾਨ ਪ੍ਰਮਾਣ

ਦੂਜਾ ਪ੍ਰਮਾਣ 'ਅਨੁਮਾਨ ਪ੍ਰਮਾਣ' ਹੈ। ਅਨੁਮਾਨ ਦਾ ਅਰਥ ਹੈ, ਅੰਦਾਜ਼ਾ ਲਗਾਉਣਾ। ਗਿਆਨ ਦਾ ਉਹ ਸਾਧਨ, ਜਿਸ ਰਾਹੀਂ ਕੋਈ ਜਿਗਿਆਸੂ ਪ੍ਰੱਤਖ ਕੀਤੇ ਗਏ ਕਿਸੇ ਪਹਿਲੇ ਗਿਆਨ ਦੇ ਸਹਾਰੇ ਅੰਦਾਜ਼ਾ ਲਗਾ ਕੇ ਕਿਸੇ ਹੋਰ ਸਮੇਂ, ਕਿਸੀ ਹੋਰ ਸਥਿੱਤੀ ਵਿੱਚ ਕਿਸੇ ਵਸਤੂ ਦੇ ਕਿਸੇ ਵਿਸ਼ੇ ਦਾ ਗਿਆਨ ਪ੍ਰਾਪਤ ਕਰੇ, ਉਹ 'ਅਨੁਮਾਨ ਪ੍ਰਮਾਣ' ਹੈ।

ਆਚਾਰੀਆ ਗੌਤਮ ਨੇ ਨਯਾਯ ਸ਼ਾਸ਼ਤਰ ਵਿੱਚ 'ਅਨੁਮਾਨ ਪ੍ਰਮਾਣ' ਬਾਰੇ ਇੰਞ ਵਰਣਨ ਕੀਤਾ ਹੈ : -

> अथ त्त्पुर्वकम त्रिविधमनुमानम - पूर्ववत शेषवत सामान्यतोद्दष्टम च॥
> (५, प्रथम आन्हिक, प्रथम अध्याय, न्यायदर्शन)।

ਅਨੁਮਾਨ ਪ੍ਰਮਾਣ ਤਿੰਨ ਤਰ੍ਹਾਂ ਦਾ ਹੁੰਦਾ ਹੈ: -

੧. ਪੂਰਵਵਤ (ਕਾਰਣ ਤੋਂ ਕਾਰਜ ਦਾ ਅਨੁਮਾਨ),
੨. ਸ਼ੇਸ਼ਵਤ (ਕਾਰਜ ਤੋਂ ਕਾਰਣ ਦਾ ਅਨੁਮਾਨ), ਤੇ
੩. ਸਾਮਾਨਯਤੋਦ੍ਰਿਸ਼ਟਮ (ਸਾਧਾਰਣ)।

#### ੧. ਪੂਰਵਵਤ

ਕਾਰਣ ਤੋਂ ਕਾਰਜ ਦਾ ਅਨੁਮਾਨ ਲਗਾ ਲੈਣਾ ਹੀ ਪੂਰਵਵਤ ਅਨੁਮਾਨ ਹੈ। ਉਦਾਹਰਣ ਦੇ ਤੌਰ 'ਤੇ, ਅਸੀਂ ਜਾਣਦੇ ਹਾਂ ਕਿ ਮੀਂਹ (ਕਾਰਜ) ਉਦੋਂ ਹੀ ਪੈਂਦਾ ਹੈ, ਜਦੋਂ ਇਸ ਦਾ ਕਾਰਣ ਬੱਦਲ ਮੌਜੂਦ ਹੋਏ। ਜੇ ਕਦੇ ਅਸੀਂ ਬੱਦਲ ਦੇਖੀਏ, ਤਾਂ ਅਸੀਂ ਅਨੁਮਾਨ ਲਗਾ ਸਕਦੇ ਹਾਂ ਕਿ ਮੀਂਹ ਪੈ ਸਕਦਾ ਹੈ।

ਬੱਦਲ ਦੇਖ ਕੇ ਮੀਂਹ ਦਾ ਅਨੁਮਾਨ ਤਾਂ ਹੀ ਲਗਾਇਆ ਜਾ ਸਕਿਆ, ਕਿਉਂਕਿ ਸਾਡੇ ਕੋਲ ਪਹਿਲਾਂ ਤੋਂ ਹੀ ਇਹ ਗਿਆਨ ਮੌਜੂਦ ਸੀ ਕਿ ਮੀਂਹ (ਕਾਰਜ) ਉਦੋਂ ਹੀ ਪੈਂਦਾ ਹੈ, ਜਦੋਂ ਇਸ ਦਾ ਕਾਰਣ ਬੱਦਲ ਮੌਜੂਦ ਹੋਏ।

ਇਸ ਤਰ੍ਹਾਂ, ਕਿਸੇ ਕਾਰਣ ਤੋਂ ਕਾਰਜ ਦਾ ਅਨੁਮਾਨ ਲਗਾ ਲੈਣਾ ਪੂਰਵਵਤ ਅਨੁਮਾਨ ਹੈ।

#### ੨. ਸ਼ੇਸ਼ਵਤ

ਕਿਸੇ ਕਾਰਜ ਤੋਂ ਕਾਰਣ ਦਾ ਅਨੁਮਾਨ ਲਗਾ ਲੈਣਾ ਸ਼ੇਸ਼ਵਤ ਅਨੁਮਾਨ ਹੈ। ਉਦਾਹਰਣ ਦੇ ਤੌਰ 'ਤੇ, ਅਸੀਂ ਜਾਣਦੇ ਹਾਂ ਕਿ ਜਦੋਂ ਮੀਂਹ ਪੈਂਦਾ ਹੈ, ਤਾਂ ਨਦੀਆਂ ਵਿੱਚ ਪਾਣੀ ਦਾ ਪੱਧਰ ਵੱਧ ਜਾਂਦਾ ਹੈ। ਪਾਣੀ ਗੰਧਲਾ ਹੋ ਜਾਂਦਾ ਹੈ ਤੇ ਉਸ ਵਿੱਚ ਪੱਤੇ ਆਦਿ ਵੀ ਰੁੜ੍ਹੇ ਆਉਂਦੇ ਹਨ। ਜੇ ਕਦੇ ਅਸੀਂ ਕਿਸੇ ਨਦੀ ਦੇ ਕਿਨਾਰੇ ਹੋਈਏ, ਤੇ ਨਦੀ ਵਿੱਚ ਪਾਣੀ ਦਾ ਪੱਧਰ ਵੱਧਿਆ ਹੋਇਆ ਦੇਖੀਏ, ਫਿਰ ਇਹ ਪਾਣੀ ਗੰਧਲਾ ਵੀ ਹੋਏ, ਤਾਂ ਅਸੀਂ ਇਹ ਅਨੁਮਾਨ ਲਗਾ ਲੈਂਦੇ ਹਾਂ ਕਿ ਜਿਸ ਪਾਸੇ ਤੋਂ ਨਦੀ ਦਾ ਪ੍ਰਵਾਹ ਆ ਰਿਹਾ ਹੈ, ਉਸ ਪਾਸੇ ਕਿਤੇ ਮੀਂਹ ਪਿਆ ਹੋਏਗਾ। ਨਦੀ ਵਿੱਚਲਾ ਗੰਧਲਾ ਪਾਣੀ, ਪਾਣੀ ਦਾ ਵੱਧਿਆ ਹੋਏ ਪੱਧਰ, ਪਾਣੀ ਵਿੱਚ ਰੁੜ੍ਹੇ ਆ ਰਹੇ ਪੱਤੇ ਆਦਿ ਕਾਰਜ ਹਨ, ਤੇ ਇਸ ਦਾ ਕਾਰਣ ਉੱਪਰ ਕਿਤੇ ਪਿਆ ਮੀਂਹ ਹੈ। ਇਸ ਤਰ੍ਹਾਂ, ਕਿਸੇ ਕਾਰਜ ਤੋਂ ਕਾਰਣ ਦਾ ਅਨੁਮਾਨ ਲਗਾ ਲੈਣਾ ਸ਼ੇਸ਼ਵਤ ਅਨੁਮਾਨ ਹੈ।

**੩. ਸਾਮਾਨਯਤੋਦ੍ਰਿਸ਼ਟਮ**

ਮੰਨ ਲਉ ਕਿ ਅਸੀਂ ਇੱਕ ਸ਼ਹਿਰ ਵਿੱਚ ਕਿਸੇ ਰਾਮਪਾਲ ਨਾਮ ਦੇ ਵਿਅਕਤੀ ਨੂੰ ਦੇਖਦੇ ਹਾਂ। ਉਸ ਤੋਂ ਬਾਅਦ ਅਸੀਂ ਯਾਤਰਾ 'ਤੇ ਚਲੇ ਜਾਂਦੇ ਹਾਂ ਤੇ ਕੁੱਝ ਘੰਟਿਆਂ ਬਾਅਦ ਕਿਸੇ ਹੋਰ ਸ਼ਹਿਰ ਜਾ ਪੁੱਜਦੇ ਹਾਂ। ਉੱਥੇ ਵੀ ਅਸੀਂ ਉਸੇ ਰਾਮਪਾਲ ਨਾਮ ਦੇ ਵਿਅਕਤੀ ਨੂੰ ਦੇਖਦੇ ਹਾਂ। ਅਸੀਂ ਉਸ ਨੂੰ ਯਾਤਰਾ ਕਰਦਿਆਂ ਤਾਂ ਨਹੀਂ ਦੇਖਿਆ, ਪਰ ਅਸੀਂ ਅਨੁਮਾਨ ਨਾਲ ਹੀ ਇਹ ਜਾਣ ਲੈਂਦੇ ਹਾਂ ਕਿ ਉਹ ਵੀ ਉਸ ਪਹਿਲੇ ਸ਼ਹਿਰ ਤੋਂ ਯਾਤਰਾ ਕਰ ਕੇ ਹੀ ਇਸ ਸ਼ਹਿਰ ਆ ਪੁੱਜਾ ਹੈ। ਇਸ ਸਾਮਾਨਯਤੋਦ੍ਰਿਸ਼ਟਮ ਅਨੁਮਾਨ ਪ੍ਰਮਾਣ ਹੈ।

ਅਨੁਮਾਨ ਪ੍ਰਮਾਣ ਰਾਹੀਂ ਗਿਆਨ ਤਾਂ ਹੀ ਪ੍ਰਾਪਤ ਹੋਏਗਾ, ਜੇ ਇਹ ਅਨੁਮਾਨ ਪਹਿਲਾਂ ਦੇ ਕਿਸੇ ਪ੍ਰੱਤਖ ਪ੍ਰਮਾਣ ਰਾਹੀਂ ਪ੍ਰਾਪਤ ਕੀਤੇ ਗਿਆਨ ਉੱਤੇ ਆਧਾਰਿਤ ਹੈ। ਬੱਦਲ ਤੋਂ ਮੀਂਹ ਦਾ ਅਨੁਮਾਨ ਤਾਂ ਹੀ ਲਗਾਇਆ ਜਾ ਸਕਦਾ ਹੈ, ਜੇ ਪਹਿਲਾਂ ਤੋਂ ਹੀ ਬੱਦਲਾਂ ਤੋਂ ਮੀਂਹ ਪੈਂਦਾ ਦੇਖਣ ਦਾ ਪ੍ਰਤੱਖ ਗਿਆਨ ਹਾਸਿਲ ਹੋਏਗਾ।

ਅਧਿਆਤਮ ਦੇ ਖੇਤਰ ਵਿੱਚ, ਇਸ ਦੀ ਉਦਾਹਰਣ ਇਸ ਪ੍ਰਕਾਰ ਦਿੱਤੀ ਜਾ ਸਕਦੀ ਹੈ: ਮੰਨ ਲਉ ਕੋਈ ਇੱਕ ਸਾਧਕ ਵੀਚਾਰ ਆਧਾਰਿਤ ਸੰਪਰਗਿਆਤ ਸਮਾਧੀ ਦੀ ਅਵਸਥਾ ਦਾ ਅਨੁਭਵ ਹਾਸਿਲ ਕਰ ਲੈਂਦਾ ਹੈ। ਜੇ ਉਹ ਕਿਸੇ ਦੂਸਰੇ ਸਾਧਕ ਤੋਂ ਉਸ ਦੇ ਇੱਕ ਰਹੱਸਵਾਦੀ ਅਨੁਭਵ ਦਾ ਬਿਆਨ ਸੁਣਦਾ ਹੈ (ਤੇ ਇਹ ਬਿਆਨ ਆਮ ਇਨਸਾਨ ਨੂੰ ਅਜੀਬ ਜਿਹਾ ਜਾਪਦਾ ਹੈ), ਤਾਂ ਉਹ ਜਾਣ ਸਕਦਾ ਹੈ ਕਿ ਉਹ ਦੂਸਰਾ ਸਾਧਕ ਵੀਚਾਰ ਆਧਾਰਿਤ ਸੰਪਰਗਿਆਤ ਸਮਾਧੀ ਦੀ ਅਵਸਥਾ ਦਾ ਅਨੁਭਵ ਕਰ ਚੁੱਕਾ ਹੈ। ਦੂਸਰੇ ਸਾਧਕ ਦੇ ਅਨੁਭਵ ਦਾ ਬਿਆਨ ਕਾਰਜ ਹੈ ਤੇ ਵੀਚਾਰ ਆਧਾਰਿਤ ਸੰਪਰਗਿਆਤ ਸਮਾਧੀ ਦਾ ਅਨੁਭਵ ਉਸ ਬਿਆਨ ਦਾ ਕਾਰਣ ਹੈ। ਪਹਿਲੇ ਸਾਧਕ ਨੂੰ ਉਸੇ ਅਨੁਭਵ ਦਾ ਪ੍ਰਤੱਖ ਗਿਆਨ ਹਾਸਿਲ ਹੋਣ ਕਰਕੇ ਉਹ ਉਸ ਕਾਰਜ (ਦੂਸਰੇ ਸਾਧਕ ਦਾ ਅਨੁਭਵ ਬਾਰੇ ਬਿਆਨ) ਤੋਂ ਕਾਰਣ (ਵੀਚਾਰ ਆਧਾਰਿਤ ਸੰਪਰਗਿਆਤ ਸਮਾਧੀ) ਬਾਰੇ ਜਾਣ ਲੈਂਦਾ ਹੈ।

ਤ੍ਰਿਗੁਣਾਤੀਤ ਸਮਾਧੀ (ਸੁੰਨ ਸਮਾਧੀ) ਦਾ ਤ੍ਰਿਗੁਣਾਤਮਕ ਵਾਣੀ ਰਾਹੀਂ ਵਰਣਨ ਕਰਨਾ ਅਸੰਭਵ ਹੈ। ਤ੍ਰਿਗੁਣਾਤਮਕ ਬੁੱਧੀ ਤੇ ਮਨ ਉਸ ਅਵਸਥਾ ਨੂੰ ਪ੍ਰੱਤਖ ਨਹੀਂ ਜਾਣ ਸਕਦੇ। ਪਰ, ਜੇ ਕਿਸੇ ਸਾਧਕ ਨੂੰ ਵਿਵੇਕ ਖਿਆਤੀ ਸਮਾਧੀ ਦਾ ਅਨੁਭਵ ਹੈ, ਤਾਂ ਉਹ ਤ੍ਰਿਗੁਣਾਤੀਤ ਸਮਾਧੀ ਬਾਰੇ ਅਨੁਮਾਨ-ਜਨਕ ਗਿਆਨ ਹਾਸਿਲ ਕਰ ਸਕਦਾ ਹੈ।

## ੩, ਉਪਮਾਨ ਪ੍ਰਮਾਣ

ਜਿਨ੍ਹਾਂ ਵਿਦਵਾਨਾਂ ਨੇ ਪ੍ਰਮਾਣਾਂ ਦੀ ਗਿਣਤੀ ਤਿੰਨ ਮੰਨੀ ਹੈ, ਉਨ੍ਹਾਂ ਵੱਲੋਂ ਉਪਮਾਨ ਪ੍ਰਮਾਣ ਨੂੰ ਅਨੁਮਾਨ ਪ੍ਰਮਾਣ ਦਾ ਹੀ ਇੱਕ ਅੰਗ ਮੰਨ ਲਿਆ ਜਾਂਦਾ ਹੈ। ਜਿਹੜੇ ਵਿਦਵਾਨ ਪ੍ਰਮਾਣਾਂ ਦੀ ਗਿਣਤੀ ਚਾਰ ਦੱਸਦੇ ਹਨ, ਉਨ੍ਹਾਂ ਨੇ ਉਪਮਾਨ ਪ੍ਰਮਾਣ ਨੂੰ ਤੀਜਾ ਪ੍ਰਮਾਣ ਮੰਨਿਆ ਹੈ।

ਉਪਮਾਨ ਪ੍ਰਮਾਣ 'ਉਪਮਾ' ਆਧਾਰਿਤ ਹੈ। ਉਪਮਾ ਦਾ ਅਰਥ ਹੈ ਕਿਸੇ ਵਸਤੂ ਦੇ ਕਿਸੇ ਵਿਸ਼ੇ ਦੀ ਤੁਲਨਾ ਕਿਸੇ ਹੋਰ ਵਸਤੂ ਦੇ ਵਿਸ਼ੇ ਨਾਲ ਕਰਨੀ। ਉਦਾਹਰਣ ਵਜੋਂ, ਇਹ ਕਹਿਣਾ ਕਿ ਰਾਮ ਸ਼ਾਮ ਵਰਗਾ ਹੈ, ਰਾਮ ਦੀ ਤੁਲਨਾ ਸ਼ਾਮ ਨਾਲ ਕਰਨੀ ਹੈ। ਪ੍ਰਮਾ ਦਾ ਉਹ ਸਾਧਨ, ਜੋ ਕਿਸੇ ਇੱਕ ਵਸਤੂ ਦੀ ਉਪਮਾ ਕਿਸੇ ਹੋਰ ਵਸਤੂ ਨਾਲ ਕਰਦਾ ਹੈ ਤੇ ਇੰਝ ਪ੍ਰਮਾ ਪ੍ਰਾਪਤ ਕਰਨ ਵਿੱਚ ਸਹਾਈ ਹੁੰਦਾ ਹੈ, ਉਪਮਾਨ ਪ੍ਰਮਾਣ ਅਖਵਾਉਂਦਾ ਹੈ।

ਮੰਨ ਲਉ, ਕੋਈ ਵਿਅਕਤੀ ਰਾਮਪਾਲ ਕਿਸੇ ਨਗਰ ਵਿੱਚ ਸ਼ਾਮਪਾਲ ਦੇ ਘਰ ਜਾਣਾ ਚਾਹੁੰਦਾ ਹੈ, ਜਿੱਥੇ ਉਹ ਪਹਿਲਾਂ ਕਦੇ ਨਹੀਂ ਗਿਆ। ਉਹ ਉਸ ਨਗਰ ਦੇ ਕਿਸੇ ਵਾਸੀ ਤੋਂ ਸ਼ਾਮਪਾਲ ਦੇ ਘਰ ਦਾ ਪਤਾ ਪੁੱਛਦਾ ਹੈ। ਉਹ ਨਗਰ ਵਾਸੀ ਰਾਮਪਾਲ ਨੂੰ ਨੇੜੇ ਦੇ ਇੱਕ ਘਰ ਵੱਲ ਇਸ਼ਾਰਾ ਕਰਕੇ ਕਹਿੰਦਾ ਹੈ ਕਿ ਜਿਸ ਤਰ੍ਹਾਂ ਇਸ ਘਰ ਦਾ ਆਕਾਰ ਤੇ ਰੰਗ ਹੈ, ਇਸੇ ਆਕਾਰ ਤੇ ਰੰਗ ਵਾਲਾ ਇੱਕ ਹੋਰ ਘਰ ਅਗਲੇ ਮੁਹੱਲੇ ਵਿੱਚ ਹੈ। ਉਹ ਘਰ ਹੀ ਸ਼ਾਮਪਾਲ ਦਾ ਘਰ ਹੈ। ਰਾਮਪਾਲ ਅਗਲੇ ਮੁਹੱਲੇ ਵਿੱਚ ਪੁੱਜਦਾ ਹੈ ਤੇ ਉਸੇ ਆਕਾਰ ਤੇ ਰੰਗ ਵਾਲਾ ਇੱਕ ਘਰ ਦੇਖ ਕੇ ਜਾਣ ਲੈਂਦਾ ਹੈ ਕਿ ਸ਼ਾਮਪਾਲ ਦਾ ਘਰ ਹੈ ਤੇ ਉੱਥੇ ਪੁੱਜ ਕੇ ਸ਼ਾਮਪਾਲ ਨੂੰ ਮਿਲ ਲੈਂਦਾ ਹੈ। ਸ਼ਾਮਪਾਲ ਦੇ ਘਰ ਬਾਰੇ ਗਿਆਨ ਉਸ ਨੂੰ ਜਿਸ ਸਾਧਨ ਦੁਆਰਾ ਪ੍ਰਾਪਤ ਹੋਇਆ, ਉਹ ਉਪਮਾਨ ਪ੍ਰਮਾਣ ਕਿਹਾ ਜਾਂਦਾ ਹੈ।

## ੪. ਸ਼ਬਦ ਪ੍ਰਮਾਣ

ਸ਼ਬਦ ਪ੍ਰਮਾਣ ਨੂੰ ਆਪਤ ਵਚਨ, ਆਪਤ ਉਪਦੇਸ਼, ਜਾਂ ਆਪਤ ਸ੍ਰੁਤੀ ਆਦਿ ਵੀ ਕਿਹਾ ਜਾਂਦਾ ਹੈ। ਕਿਸੀ ਵਸਤੂ ਦਾ ਅਸਲ ਗਿਆਨ 'ਆਪਤੀ' (आप्ति) ਆਖਿਆ ਜਾਂਦਾ ਹੈ। ਜਿਨ੍ਹਾਂ ਨੇ 'ਆਪਤੀ' (आप्ति) ਨੂੰ ਪ੍ਰੱਤਖ ਕਰ ਕੇ ਹਾਸਿਲ ਕੀਤਾ ਹੈ, ਉਨ੍ਹਾਂ ਨੂੰ 'ਆਪਤ' (आप्त) ਕਹਿੰਦੇ ਹਨ। ਆਪਤ (आप्त) ਦਾ ਆਪਣੇ ਵਿਸ਼ੇ ਦੇ ਸੰਬੰਧ ਵਿੱਚ ਕਿਹਾ ਗਿਆ ਵਚਨ 'ਆਪਤ ਵਚਨ', 'ਆਪਤ ਉਪਦੇਸ਼', ਜਾਂ 'ਸ਼ਬਦ ਪ੍ਰਮਾਣ' ਹੈ।

ਹਵਾਈ ਆਤਸ਼ਬਾਜ਼ੀ ਜਦੋਂ ਆਕਾਸ਼ ਵਿੱਚ ਜਾ ਕੇ ਫੱਟਦੀ ਹੈ, ਤਾਂ ਥੱਲੇ ਧਰਤੀ ਉੱਤੇ ਦੇਖਣ ਵਾਲੇ ਨੂੰ ਪਹਿਲਾਂ ਉਸ ਦੀ ਰੌਸ਼ਨੀ ਦਿੱਖਦੀ ਹੈ ਤੇ ਕੁੱਝ ਪਲ ਮਗਰੋਂ ਉਸ ਦੀ ਆਵਾਜ਼ ਸੁਣਦੀ ਹੈ। ਸਾਧਾਰਣ ਮਨੁੱਖ ਇਹ ਸਮਝਦਾ ਹੈ ਕਿ ਹਵਾਈ ਆਤਸ਼ਬਾਜ਼ੀ ਨੇ ਪਹਿਲਾਂ ਰੌਸ਼ਨੀ ਕੀਤੀ ਤੇ ਫਿਰ ਕੁੱਝ ਪਲ ਮਗਰੋਂ ਧਮਾਕਾ ਕੀਤਾ। ਹਕੀਕਤ ਇਹ ਹੈ ਕਿ ਧਮਾਕੇ ਦੀ ਰੌਸ਼ਨੀ ਤੇ ਆਵਾਜ਼ ਇੱਕੋ ਸਮੇਂ ਹੀ ਹੋਏ, ਪਰ ਰੌਸ਼ਨੀ ਦੀ ਗਤੀ ਤੇਜ਼ ਹੋਣ ਕਾਰਣ ਰੌਸ਼ਨੀ ਸਾਡੀ ਅੱਖ ਤੱਕ ਪਹਿਲਾਂ ਪਹੁੰਚ ਜਾਂਦੀ ਹੈ ਤੇ ਆਵਾਜ਼ ਦੀ ਗਤੀ ਰੌਸ਼ਨੀ ਨਾਲੋਂ ਘੱਟ ਹੋਣ ਕਾਰਣ ਆਵਾਜ਼

ਸਾਡੇ ਕੰਨਾਂ ਤੱਕ ਮਗਰੋਂ ਪਹੁੰਚਦੀ ਹੈ। ਇੱਥੇ ਜੋ ਪ੍ਰਤੱਖ ਦਿੱਖ ਤੇ ਸੁਣ ਰਿਹਾ ਹੈ, ਉਹ ਇੱਕ ਸਾਧਾਰਣ ਮਨੁੱਖ ਦੇ ਚਿੱਤ ਵਿੱਚ ਭਰਮ ਪੈਦਾ ਕਰ ਰਿਹਾ ਹੈ। ਇਸ ਵਿਸ਼ੇ ਦੇ ਮਾਹਿਰ ਕਿਸੇ ਵਿਗਿਆਨੀ ਦੇ ਉਪਦੇਸ਼ (ਸ਼ਬਦ) ਨੂੰ ਸੁਣ ਕੇ ਸਾਧਾਰਣ ਮਨੁੱਖ ਉਸ ਭਰਮ ਵਿੱਚੋਂ ਨਿਕਲ ਜਾਂਦਾ ਹੈ।

ਆਪਤ-ਵਚਨ ਜਾਂ ਸ਼ਬਦ ਪ੍ਰਮਾਣ ਹੀ ਅਸਲ ਗੁਰੂ ਹੈ। ਸ਼ਬਦ ਗੁਰੂ ਦੀ ਪਰੰਪਰਾ ਸ਼ਾਸਤਰੀ ਤੇ ਪੁਰਾਤਨ ਭਾਰਤੀ ਪਰੰਪਰਾ ਹੈ।

> आप्तोपदेशा: शब्द: ॥ (सूत्र ६६, अध्याय १, सांख्य दर्शन)।
> ਆਪਤੋਪਦੇਸ਼ਾ: ਸ਼ਬਦ: ॥ (ਸੂਤ੍ਰ ੬੬, ਅਧਿਆਇ ੧, ਸਾਂਖਯ ਦਰਸ਼ਨ)।

ਇਹ ਹੀ ਸੂਤ੍ਰ ਨਯਾਯ ਦਰਸ਼ਨ ਵਿੱਚ ਵੀ ਦਿੱਤਾ ਗਿਆ ਹੈ।

> आप्तोपदेशा: शब्द: ॥ (७, प्रथम आह्निक, प्रथम अध्याय, न्यायदर्शन)।
> ਆਪਤੋਪਦੇਸ਼ਾ: ਸ਼ਬਦ: ॥

ਸਾਂਖਯ ਦਰਸ਼ਨ ਤੇ ਨਯਾਯ ਦਰਸ਼ਨ ਦੇ ਉਪਰੋਕਤ ਸੂਤ੍ਰ ਤੋਂ ਇਹ ਵੀ ਸਪਸ਼ਟ ਹੋ ਜਾਂਦਾ ਹੈ ਕਿ ਪੁਰਾਤਨ ਸਮੇਂ ਤੋਂ ਹੀ 'ਸ਼ਬਦ' ਦਾ ਭਾਵ ਗੁਰੂ ਦੇ ਉਪਦੇਸ਼ ਤੋਂ ਵੀ ਲਿਆ ਜਾਂਦਾ ਹੈ। ਜੋ ਵਿਅਕਤੀ ਇਹ ਆਖਦੇ ਹਨ ਕਿ 'ਸ਼ਬਦ' ਦਾ ਭਾਵ ਸਿਰਫ਼ 'ਅਨਾਹਤ ਸ਼ਬਦ' (ਜਾਂ ਅਨਾਹਤ ਨਾਦ) ਹੀ ਹੁੰਦਾ ਹੈ, ਗੁਰੂ ਦਾ ਉਪਦੇਸ਼ ਨਹੀਂ, ਉਹ ਭਾਰਤੀ ਦਰਸ਼ਨ ਦੀ ਪਰੰਪਰਾ ਤੋਂ ਅਣਜਾਣ ਹਨ। ਗੁਰੂ ਦੇ ਉਪਦੇਸ਼ ਨੂੰ ਹੀ ਗੁਰਬਾਣੀ ਵਿੱਚ ਗੁਰੂ ਦਾ ਸਬਦ ਜਾਂ ਸਬਦੁ ਗੁਰੂ ਕਿਹਾ ਗਿਆ ਹੈ।

> ਅਨਦਿਨੁ ਕੀਰਤਨੁ ਸਦਾ ਕਰਹਿ ਗੁਰ ਕੈ ਸਬਦਿ ਅਪਾਰਾ ॥
> ਸਬਦੁ ਗੁਰੂ ਕਾ ਸਦ ਉਚਰਹਿ ਜੁਗੁ ਜੁਗੁ ਵਰਤਾਵਣਹਾਰਾ ॥
> (੫੯੪, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

> ਹਰਿ ਹਮਰਾ ਹਮ ਹਰਿ ਕੇ ਦਾਸੇ ਨਾਨਕ ਸਬਦੁ ਗੁਰੂ ਸਚੁ ਦੀਨਾ ਜੀਉ ॥੪॥੧੪॥੨੧॥
> (੧੦੧, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

> ਨਾਮ ਨਿਧਾਨ ਤਿਸਹਿ ਪਰਾਪਤਿ ਜਿਸੁ ਸਬਦੁ ਗੁਰੂ ਮਨਿ ਵੂਠਾ ਜੀਉ ॥੨॥
> (੧੦੨, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਗੁਰਬਾਣੀ ਵਿੱਚ ਜਦੋਂ ਵੀ ਸਬਦ ਦੀ ਵੀਚਾਰ ਕਰਨ ਦਾ ਜ਼ਿਕਰ ਆਇਆ ਹੈ, ਉੱਥੇ ਇਸ ਤੋਂ ਭਾਵ ਗੁਰੂ ਦੇ ਸ਼ਬਦ (ਗੁਰੂ-ਉਪਦੇਸ਼) ਦੀ ਵੀਚਾਰ (ਮਨਨ) ਕਰਨ ਤੋਂ ਹੀ ਹੁੰਦਾ ਹੈ।

> ਵਿਚਿ ਸੰਗਤਿ ਹਰਿ ਪ੍ਰਭੁ ਵਰਤਦਾ ਬੁਝਹੁ ਸਬਦ ਵੀਚਾਰਿ ॥
> (੧੩੧੫, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

> ਹਰਿ ਨਾਮਾ ਜਪਿ ਸੁਖੁ ਪਾਇਆ ਜਨ ਨਾਨਕ ਸਬਦੁ ਵੀਚਾਰ ॥੩੮॥
> (੧੪੧੮, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

> ਆਪੁ ਛੋਡਿ ਜੀਵਤ ਮਰੈ ਗੁਰ ਕੈ ਸਬਦਿ ਵੀਚਾਰ ॥
> (੩੫, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

> ਸਾਚੇ ਰਾਤੀ ਗੁਰ ਸਬਦੁ ਵੀਚਾਰ ॥
> (੧੫੯, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

> ਨਾਮੁ ਨ ਚੇਤਹਿ ਸਬਦੁ ਨ ਵੀਚਾਰਹਿ ਇਹੁ ਮਨਮੁਖ ਕਾ ਆਚਾਰੁ ॥
> (੫੦੯-੫੧੦, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

> ਮਰਿ ਮਰਿ ਜੰਮਹਿ ਸਬਦੁ ਨ ਵੀਚਾਰਹਿ ॥
> (੧੦੪੬, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

> ਮਨਸਾ ਮਨਹਿ ਸਮਾਇ ਲੈ ਗੁਰ ਸਬਦੀ ਵੀਚਾਰ ॥

(੧੧੩੩, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਗੁਰੂ ਦੇ ਸ਼ਬਦ ਦੀ ਵੀਚਾਰ ਕੀਤੀ ਜਾਂਦੀ ਹੈ। ਅਨਾਹਤ ਸ਼ਬਦ ਦੀ ਵੀਚਾਰ ਨਹੀਂ ਕੀਤੀ ਜਾਂਦੀ, ਬਲਕਿ ਉਸ ਵਿੱਚ ਸਿਰਫ਼ ਲਿਵ ਹੀ ਲਗਾਈ ਜਾਂਦੀ ਹੈ। ਗੁਰੂ ਦਾ ਸ਼ਬਦ (ਗੁਰੂ ਦਾ ਉਪਦੇਸ਼) ਵਰਣਾਤਮਕ ਹੁੰਦਾ ਹੈ ਤੇ ਅਨਾਹਤ ਸ਼ਬਦ ਧੁਨਾਤਮਿਕ। ਵਰਣਾਤਮਕ ਸ਼ਬਦ ਉਚਾਰਿਆ ਜਾਂਦਾ ਹੈ, ਵਜਾਇਆ ਨਹੀਂ ਜਾਂਦਾ । ਜਿਵੇਂ ਕੋਈ ਸੰਗੀਤਕ ਸਾਜ਼ (Musical Instrument) ਵੱਜਦਾ ਹੈ, ਉਸੇ ਤਰ੍ਹਾਂ ਅਨਾਹਤ ਸ਼ਬਦ ਵੱਜਦਾ ਹੈ ।

ਅਨਹਦ ਸਬਦ ਵਜੇ ਦਰਬਾਰੇ ॥੩॥
(੧੧੩੭, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਅਨਹਦ ਬਾਣੀ ਸਬਦੁ ਵਜਾਏ ॥੭॥
(੨੩੨, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਨਉ ਦਰਵਾਜੇ ਦਸਵੈ ਮੁਕਤਾ ਅਨਹਦ ਸਬਦੁ ਵਜਾਵਣਿਆ ॥੩॥
(੧੧੦, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਜਨ ਨਾਨਕ ਦੂਜੀ ਲਾਵ ਚਲਾਈ ਅਨਹਦ ਸਬਦ ਵਜਾਏ ॥੨॥
(੭੭੪, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਅਨਹਦ ਸਬਦੁ ਨਿਰਾਲਾ ਵਾਜੇ ॥
(੮੩੯, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਪੰਚ ਸਬਦ ਤਹ ਪੂਰਨ ਨਾਦ ॥ ਅਨਹਦ ਬਾਜੇ ਅਚਰਜ ਬਿਸਮਾਦ ॥
(੮੮੯, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਪੰਚ ਸਬਦ ਧੁਨਿ ਅਨਹਦ ਵਾਜੇ ਹਮ ਘਰਿ ਸਾਜਨ ਆਏ ॥੧॥
(੭੬੪, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਪੰਚੇ ਸਬਦ ਅਨਾਹਦ ਬਾਜੇ ਸੰਗੇ ਸਾਰਿੰਗਪਾਨੀ ॥
(੧੩੫੦, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਤਹ ਬਾਜੇ ਸਬਦ ਅਨਾਹਦ ਬਾਣੀ ॥
(੯੭੪, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਗੁਰਸ਼ਬਦ (ਗੁਰੂ ਦੇ ਉਪਦੇਸ਼) ਅਨੁਸਾਰ ਚੱਲ ਕੇ ਹੀ ਕੋਈ ਸਾਧਕ ਅਨਾਹਤ ਸ਼ਬਦ ਸੁਣਦਾ ਹੈ: -

ਅਨਦਿਨੋ ਸਬਦਿ ਰਵਹੁ ਅਨਹਦ ਸਬਦ ਵਜਾਏ ਰਾਮ ॥
(੭੭੦, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਜਿਨ੍ਹਾਂ ਨੇ ਸਤਿਗੁਰੂ ਦੀ ਬਾਣੀ (ਗੁਰੂ ਦਾ ਉਪਦੇਸ਼) ਦਾ ਗਾਇਨ ਕੀਤਾ, ਉਨ੍ਹਾਂ ਦੇ ਦਸਮ-ਦੁਆਰ ਵਿੱਚ ਹੀ ਅਨਾਹਤ ਸ਼ਬਦ ਦੀ ਧੁਨੀ ਵੱਜਦੀ ਹੈ।

ਅਨਹਦ ਧੁਨਿ ਵਾਜਹਿ ਨਿਤ ਵਾਜੇ ਗਾਈ ਸਤਿਗੁਰ ਬਾਣੀ ॥
(੪੪੨, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਆਪਤ ਉਪਦੇਸ਼, ਜਾਂ ਗੁਰੂ ਦਾ 'ਸ਼ਬਦ' ਹੀ ਅਸਲ ਗੁਰੂ ਹੈ, ਗੁਰੂ ਦਾ ਸਰੀਰ ਨਹੀਂ। ਇਸ ਦਾ ਭਾਵ ਇਹ ਹੈ ਕਿ ਜੋ ਗੁਰੂ 'ਕਹਿ' ਰਿਹਾ ਹੈ, ਉਸ ਨੂੰ ਮੰਨਣਾ ਹੈ। ਜੋ ਉਹ 'ਕਰ' ਰਿਹਾ ਹੈ, ਉਹ ਕਿਸੇ ਹੋਰ ਸੰਦਰਭ ਵਿੱਚ ਹੋ ਸਕਦਾ ਹੈ।

ਗੁਰਿ ਕਹਿਆ ਸਾ ਕਾਰ ਕਮਾਵਹੁ ॥
ਗੁਰ ਕੀ ਕਰਣੀ ਕਾਹੇ ਧਾਵਹੁ ॥

ਨਾਨਕ ਗੁਰਮਤਿ ਸਾਚਿ ਸਮਾਵਹੁ ॥੨੭॥
(੯੩੩, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਕਿਸੇ ਵਿਸ਼ੇ ਦੇ ਮਾਹਿਰ ਦਾ ਉਸੀ ਵਿਸ਼ੇ ਬਾਰੇ ਕਿਹਾ ਗਿਆ ਵਚਨ ਸ਼ਬਦ ਪ੍ਰਮਾਣ ਹੈ । ਵਿਸ਼ੇ ਦੇ ਉਸ ਮਾਹਿਰ ਦਾ ਉਹ ਵਚਨ ਉਸ ਪ੍ਰਮਾ (ਗਿਆਨ) ਬਾਰੇ ਹੋਣ ਚਾਹੀਦਾ ਹੈ, ਜੋ ਉਸ ਨੇ ਪ੍ਰਤੱਖ ਪ੍ਰਮਾਣ ਜਾਂ ਕਿਸੇ ਹੋਰ ਪ੍ਰਮਾਣ ਰਾਹੀਂ ਪ੍ਰਾਪਤ ਕੀਤਾ ਹੈ ।

ਉਦਾਹਰਣ ਵਜੋਂ, ਇੱਕ ਆਮ ਵਿਅਕਤੀ ਨੂੰ ਕੈਂਸਰ ਦੀ ਬੀਮਾਰੀ ਬਾਰੇ ਕੁੱਝ ਖ਼ਾਸ ਜਾਣਕਾਰੀ ਨਹੀਂ ਹੁੰਦੀ। ਕੈਂਸਰ ਰੋਗ ਦੇ ਇਲਾਜ ਦੇ ਮਾਹਿਰ ਵੈਦ (ਡਾਕਟਰ) ਦੀ ਕੈਂਸਰ ਰੋਗ ਬਾਰੇ ਆਖੀ ਹੋਈ ਕੋਈ ਗੱਲ ਉਸ ਆਮ ਵਿਅਕਤੀ ਲਈ ਸ਼ਬਦ ਪ੍ਰਮਾਣ ਹੈ । ਕੈਂਸਰ ਰੋਗ ਦੇ ਇਲਾਜ ਦੇ ਮਾਹਿਰ ਉਸੇ ਵੈਦ (ਡਾਕਟਰ) ਦੀ ਇੰਜੀਨੀਅਰਿੰਗ ਦੇ ਵਿਸ਼ੇ ਬਾਰੇ ਆਖੀ ਹੋਈ ਕੋਈ ਗੱਲ ਸ਼ਬਦ ਪ੍ਰਮਾਣ ਨਹੀਂ ਹੋਏਗੀ, ਜੇ ਉਹ ਵੈਦ (ਡਾਕਟਰ) ਇੰਜੀਨੀਅਰਿੰਗ ਦੇ ਵਿਸ਼ੇ ਦਾ ਮਾਹਿਰ ਨਹੀਂ ਹੈ।

ਅਧਿਆਤਮ ਦੇ ਖੇਤਰ ਵਿੱਚ ਸਤਿਗੁਰੂ ਦਾ ਵਚਨ ਹੀ ਸ਼ਬਦ ਪ੍ਰਮਾਣ ਹੈ। ਇਸੇ ਕਾਰਣ ਸਤਿਗੁਰੂ ਦੇ ਵਚਨ ਨੂੰ ਸਿਰਫ਼ 'ਸ਼ਬਦ' ਹੀ ਆਖ ਲਿਆ ਜਾਂਦਾ ਹੈ। ਕੋਈ ਸਰੀਰ ਸਤਿਗੁਰੂ ਨਹੀਂ ਹੁੰਦਾ, ਬਲਕਿ ਉਸ ਅੰਦਰ ਵਸਦਾ ਹੋਇਆ ਅਧਿਆਤਮਿਕ ਗਿਆਨ ਹੀ ਸਤਿਗੁਰੂ ਹੁੰਦਾ ਹੈ। ਇਹ ਅਧਿਆਤਮਿਕ ਗਿਆਨ ਹੀ ਸ਼ਬਦਾਂ ਜਾਂ ਵਚਨਾਂ (ਬੋਲਾਂ) ਰਾਹੀਂ ਪ੍ਰਗਟ ਹੋ ਕੇ ਜਿਗਿਆਸੂ ਕੋਲ ਪੁੱਜਦਾ ਹੈ । ਇਸਲਈ 'ਸ਼ਬਦ' ਹੀ ਅਸਲ ਸਤਿਗੁਰੂ ਹੁੰਦਾ ਹੈ।

ਭਗਤ ਸ੍ਰੀ ਰਾਮਾਨੰਦ ਜੀ ਸਤਿਗੁਰੂ ਤੋਂ ਬਲਿਹਾਰੀ ਜਾਂਦੇ ਹਨ: -

ਸਤਿਗੁਰ ਮੈ ਬਲਿਹਾਰੀ ਤੋਰ ॥ ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ ॥
(੧੧੯੫, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਨਾਲ ਹੀ ਗੁਰੂ ਦੇ ਸ਼ਬਦ ਦਾ ਜ਼ਿਕਰ ਕਰਦੇ ਹਨ, ਜੋ ਕਿ ਕਰੋੜ ਕਰਮਾਂ ਨੂੰ ਕੱਟ ਦੇਣ ਵਾਲਾ ਹੈ: ।

ਰਾਮਾਨੰਦ ਸੁਆਮੀ ਰਮਤ ਬ੍ਰਹਮ ॥ ਗੁਰ ਕਾ ਸਬਦੁ ਕਾਟੈ ਕੋਟਿ ਕਰਮ ॥੩॥੧॥
(੧੧੯੫, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਸਿਰਫ਼ ਸਤਿਗੁਰੂ ਦੇ ਸਰੀਰ ਨੂੰ ਹੀ ਦੇਖਣ ਨਾਲ ਮੁਕਤੀ ਨਹੀਂ ਹੋ ਸਕਦੀ। ਸਤਿਗੁਰੂ ਦੇ ਸ਼ਬਦ ਦੀ ਵੀਚਾਰ ਕਰਨੀ ਬਹੁਤ ਜ਼ਰੂਰੀ ਹੈ।

ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ ॥
ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ ॥
(੫੯੪, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਜੇ ਕਿਸੇ ਨੂੰ ਆਪਣੇ ਦਿਲ ਦਾ ਆਪਰੇਸ਼ਨ ਕਰਵਾਉਣ ਦੀ ਲੋੜ ਪੈ ਜਾਏ, ਤਾਂ ਉਹ ਦਿਲ ਦੇ ਮਾਹਿਰ ਡਾਕਟਰ ਕੋਲ ਜਾਏਗਾ, ਕਿਸੇ ਰਾਕੇਟ ਵਿਗਿਆਨੀ ਕੋਲ ਨਹੀਂ, ਹਾਲਾਂਕਿ ਰਾਕੇਟ ਵਿਗਿਆਨੀ ਆਪਣੇ ਵਿਸ਼ੇ (ਰਾਕੇਟ-ਵਿਗਿਆਨ) ਦਾ ਮਾਹਿਰ ਹੈ। ਇਸੇਤਰ੍ਹਾਂ, ਆਧਿਆਤਮਿਕ ਗਿਆਨ ਲਈ ਜਿਗਿਆਸੂ ਆਧਿਆਤਮਿਕ ਮਾਹਿਰ ਕੋਲ ਹੀ ਜਾਏਗਾ, ਕਿਸੇ ਭੌਤਿਕ ਵਿਗਿਆਨੀ ਕੋਲ ਨਹੀਂ।

ਆਧਿਆਤਮਿਕ ਗਿਆਨ ਲਈ ਜੇ ਕੋਈ ਜਿਗਿਆਸੂ ਕਿਸੇ ਨਕਲੀ ਆਧਿਆਤਮਿਕ ਮਾਹਿਰ ਜਾਂ ਨਕਲੀ ਗੁਰੂ ਕੋਲ ਚਲਾ ਜਾਏ, ਤਾਂ ਉਹ ਮੁਕਤੀ ਪ੍ਰਾਪਤ ਨਹੀਂ ਕਰ ਸਕਦਾ।

ਕਾਚੇ ਗੁਰ ਤੇ ਮੁਕਤਿ ਨ ਹੂਆ ॥
(੯੩੨, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ ॥
(੯੫੧, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਗੁਰੂ ਜਿਨਾ ਕਾ ਅੰਧੁਲਾ ਚੇਲੇ ਨਾਹੀ ਠਾਉ ॥
ਬਿਨੁ ਸਤਿਗੁਰ ਨਾਉ ਨ ਪਾਈਐ ਬਿਨੁ ਨਾਵੈ ਕਿਆ ਸੁਆਉ ॥
ਆਇ ਗਇਆ ਪਛੁਤਾਵਣਾ ਜਿਉ ਸੁੰਞੈ ਘਰਿ ਕਾਉ ॥੩॥
(੫੮, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

**ਬ੍ਰਹਮਗਿਆਨ ਲਈ ਤਿੰਨ ਕਦਮ**

ਬ੍ਰਹਮ-ਗਿਆਨ ਦੀ ਪ੍ਰਾਪਤੀ ਦੀ ਯਾਤਰਾ ਦੇ ਤਿੰਨ ਕਦਮ ਹਨ। ਇਹ ਤਿੰਨ ਕਦਮ ਇਸ ਪ੍ਰਕਾਰ ਹਨ: -

੧. 'ਸ਼ਬਦ' (ਗੁਰੂ ਦਾ ਵਚਨ) ਸੁਣਨਾ,
੨. 'ਸ਼ਬਦ' ਉੱਤੇ ਚਿੰਤਨ ਕਰਨਾ, ਤੇ
੩. ਸਮਾਧੀ ਰਾਹੀਂ ਬ੍ਰਹਮ-ਗਿਆਨ।

ਪ੍ਰਤੱਖ ਪ੍ਰਮਾਣ ਬਾਰੇ ਡੂੰਘਾਈ ਵਿੱਚ ਜਾ ਕੇ ਵੀਚਾਰ ਕਰਨ ਉਪਰੰਤ ਅਸੀਂ ਇਹ ਸਮਝ ਸਕਦੇ ਹਾਂ ਕਿ ਸਥੂਲ ਗਿਆਨ-ਇੰਦਰੀਆਂ ਰਾਹੀਂ ਪ੍ਰਾਪਤ ਕੀਤੀ ਜਾਣਕਾਰੀ ਭਰਮ-ਪੂਰਣ ਹੋ ਸਕਦੀ ਹੈ। ਅਜਿਹੀ ਸੰਭਾਵਨਾ ਹੋ ਸਕਦੀ ਹੈ ਕਿ ਜਿਸ ਨੂੰ 'ਪ੍ਰਤੱਖ' ਸਮਝਿਆ ਗਿਆ, ਉਹ ਭਰਮ-ਪੂਰਣ (illusion) ਹੀ ਹੋਏ। ਵਿਭਚਾਰੀ ਜਾਂ ਭਰਮ-ਪੂਰਣ ਹੋਣ ਕਾਰਣ ਉਹ 'ਪ੍ਰੱਤਖ ਪ੍ਰਮਾਣ' ਤਾਂ ਸੀ ਹੀ ਨਹੀਂ, ਬਸ ਕਿਸੇ ਭਰਮ ਨੂੰ ਹੀ 'ਪ੍ਰਤੱਖ ਪ੍ਰਮਾਣ' ਸਮਝ ਲਿਆ ਗਿਆ।

ਖ਼ਾਸ ਤੌਰ 'ਤੇ ਸੂਖਮ ਆਧਿਆਤਮਿਕ ਗਿਆਨ ਦੇ ਖੇਤਰ ਵਿੱਚ ਕਿਸੇ ਅਜਿਹੇ ਪ੍ਰਮਾਣ ਉੱਤੇ ਨਿਰਭਰ ਰਹਿਣਾ ਠੀਕ ਨਹੀਂ, ਜੋ ਸਿਰਫ਼ ਸਥੂਲ ਗਿਆਨ-ਇੰਦਰੀਆਂ ਉੱਤੇ ਆਧਾਰਿਤ ਹੋਵੇ। ਆਧਿਆਤਮਿਕ ਗਿਆਨ ਪ੍ਰਾਪਤ ਕਰਨ ਲਈ ਜਿਗਿਆਸੂ ਜਿਸ ਸਾਧਨ ਉੱਤੇ ਸਭ ਤੋਂ ਜ਼ਿਆਦਾ ਵਿਸ਼ਵਾਸ਼ ਕਰਦਾ ਹੈ, ਉਹ 'ਸ਼ਬਦ ਪ੍ਰਮਾਣ' ਹੈ। ਆਧਿਆਤਮਿਕ ਸਿੱਧੀ ਪ੍ਰਾਪਤ ਕਰ ਚੁੱਕੇ ਵਿਅਕਤੀ ਜਾਂ ਸਤਿਗੁਰੂ ਦੇ ਸ਼ਬਦ ਜਾਂ ਵਚਨ ਨੂੰ ਸੁਣ ਕੇ ਕੋਈ ਜਿਗਿਆਸੂ ਆਧਿਆਤਮਿਕ ਖੇਤਰ ਵਿੱਚ ਸਿੱਧੀ ਪ੍ਰਾਪਤ ਕਰਨ ਲਈ ਪ੍ਰਵ੍ਰਿਤ (ਕਿਰਿਆਸ਼ੀਲ, Active) ਹੁੰਦਾ ਹੈ। ਉਸ ਲਈ ਸਤਿਗੁਰੂ ਦਾ ਉਹ 'ਸ਼ਬਦ' ਜਾਂ 'ਵਚਨ' ਸੁਣਨਾ ਹੀ ਬ੍ਰਹਮ-ਗਿਆਨ ਪ੍ਰਾਪਤ ਕਰਨ ਦੀ ਯਾਤਰਾ ਵਿੱਚਲਾ ਪਹਿਲਾ ਕਦਮ ਹੈ।

ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥
ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥੫॥
(੯੮੨, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ ॥
(੫੨, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ ॥੧॥
(੬੭, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥
(੩੦੫, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਹਿਰਦੈ ਸੁਣਿ ਸੁਣਿ ਮਨਿ ਅੰਮ੍ਰਿਤੁ ਭਾਇਆ ॥ ਗੁਰਬਾਣੀ ਹਰਿ ਅਲਖੁ ਲਖਾਇਆ ॥੧॥
(੩੬੬, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਭਗਤਿ ਭੰਡਾਰ ਗੁਰਬਾਣੀ ਲਾਲ ॥ ਗਾਵਤ ਸੁਨਤ ਕਮਾਵਤ ਨਿਹਾਲ ॥੨॥
(੩੭੬, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਫਿਰ ਉਹ ਆਧਿਆਤਮਿਕ ਸਿੱਧੀ ਪ੍ਰਾਪਤ ਕਰ ਚੁੱਕੇ ਵਿਅਕਤੀ ਜਾਂ ਸਤਿਗੁਰੂ ਦੇ ਸ਼ਬਦ ਜਾਂ ਵਚਨ ਉੱਤੇ ਲਗਾਤਾਰ ਮਨਨ ਜਾਂ ਚਿੰਤਨ (ਵੀਚਾਰ) ਕਰਦਾ ਹੈ। ਅਜਿਹਾ ਚਿੰਤਨ ਉਸ ਨੂੰ ਹੋਰ ਸੋਝੀ ਪ੍ਰਾਪਤ ਕਰਾ ਸਕਣ ਦੇ ਸਮਰੱਥ ਹੁੰਦਾ ਹੈ। ਇਸ ਚਿੰਤਨ ਵਿੱਚ ਸਾਧਾਰਣ 'ਪ੍ਰਤੱਖ ਪ੍ਰਮਾਣ', 'ਅਨੁਮਾਨ ਪ੍ਰਮਾਣ' ਤੇ 'ਉਪਮਾਨ ਪ੍ਰਮਾਣ' ਵੀ ਸ਼ਾਮਿਲ ਹਨ। ਅਨੁਮਾਨ ਲਗਾਉਣ ਲਈ ਚਿੰਤਨ ਕਰਨਾ ਹੀ ਪੈਂਦਾ ਹੈ। ਉਪਮਾਨ ਪ੍ਰਮਾਣ ਦੀ ਵਰਤੋਂ ਲਈ ਵੀ ਚਿੰਤਨ ਦੀ ਜ਼ਰੂਰਤ ਪੈਂਦੀ ਹੀ ਹੈ। ਇਹ ਚਿੰਤਨ (ਸ਼ਬਦ-ਵੀਚਾਰ) ਹੀ ਬ੍ਰਹਮ-ਗਿਆਨ ਪ੍ਰਾਪਤ ਕਰਨ ਦੇ ਰਾਸਤੇ ਦਾ ਦੂਜਾ ਕਦਮ ਸਿੱਧ ਹੁੰਦਾ ਹੈ।

ਐਸੇ ਜਨ ਵਿਰਲੇ ਸੰਸਾਰੇ ॥
ਗੁਰ ਸਬਦੁ ਵੀਚਾਰਹਿ ਰਹਹਿ ਨਿਰਾਰੇ ॥
ਆਪਿ ਤਰਹਿ ਸੰਗਤਿ ਕੁਲ ਤਾਰਹਿ ਤਿਨ ਸਫਲ ਜਨਮੁ ਜਗਿ ਆਇਆ ॥੧੧॥
(੧੦੩੯, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਮਨਸਾ ਮਨਹਿ ਸਮਾਇ ਲੈ ਗੁਰ ਸਬਦੀ ਵੀਚਾਰ ॥
ਗੁਰ ਪੂਰੇ ਤੇ ਸੋਝੀ ਪਵੈ ਫਿਰਿ ਮਰੈ ਨ ਵਾਰੋ ਵਾਰ ॥੧॥
(੧੧੩੨, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਸਤਗੁਰੁ ਸੇਵਿ ਮਨੁ ਨਿਰਮਲਾ ਹਉਮੈ ਤਜਿ ਵਿਕਾਰ ॥
ਆਪੁ ਛੋਡਿ ਜੀਵਤ ਮਰੈ ਗੁਰ ਕੈ ਸਬਦਿ ਵੀਚਾਰ ॥
(੩੪, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਸਾਚੇ ਰਾਤੀ ਗੁਰ ਸਬਦੁ ਵੀਚਾਰ ॥
ਅੰਮ੍ਰਿਤੁ ਪੀਵੈ ਨਿਰਮਲ ਧਾਰ ॥੩॥
(੧੫੮, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਅਤਿ ਨਿਰਮਲੁ ਗੁਰ ਸਬਦ ਵੀਚਾਰ ॥
ਨਾਨਕ ਨਾਮਿ ਸਵਾਰਣਹਾਰ ॥੪॥
(੩੬੨, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਸਾਜਨ ਮਨਿ ਆਨੰਦੁ ਹੈ ਗੁਰ ਕਾ ਸਬਦੁ ਵੀਚਾਰ ॥
(੫੪੯, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਕਾਇਆ ਸੋਧਹਿ ਸਬਦੁ ਵੀਚਾਰਹਿ ॥
ਮੋਹ ਠਗਉਰੀ ਭਰਮੁ ਨਿਵਾਰਹਿ ॥
ਆਪੇ ਕ੍ਰਿਪਾ ਕਰੇ ਸੁਖਦਾਤਾ ਆਪੇ ਮੇਲਿ ਮਿਲਾਇਆ ॥੧੪॥
(੧੦੬੮-੧੦੬੯, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਪ੍ਰਾਪਤ ਕੀਤੇ 'ਸ਼ਬਦ' ਜਾਂ ਗੁਰੂ ਦੇ ਵਚਨ ਉੱਤੇ ਲਗਾਤਾਰ ਡੂੰਘੀ ਵੀਚਾਰ ਜਾਂ ਚਿੰਤਨ ਕਰ ਕੇ ਕੋਈ ਜਿਗਿਆਸੂ ਗੁਰੂ ਰਾਹੀਂ ਪ੍ਰਾਪਤ ਗਿਆਨ ਉੱਤੇ ਪੱਕਾ ਭਰੋਸਾ ਕਰ ਲੈਂਦਾ ਹੈ। ਉਹ 'ਸ਼ਬਦ' ਵਿੱਚ ਦੱਸੇ ਗਏ ਰਾਸਤੇ ਉੱਤੇ ਚੱਲਦਾ ਹੈ ਤੇ ਗੁਰੂ ਦੀ ਕਿਰਪਾ ਨਾਲ ਇੱਕ ਅਜਿਹੀ ਆਧਿਆਤਮਿਕ ਸਥਿੱਤੀ ਵਿੱਚ ਪੁੱਜ ਜਾਂਦਾ ਹੈ, ਜਿਸ ਨੂੰ ਸਮਾਧੀ (ਸਹਜ ਸਮਾਧੀ) ਆਖਿਆ ਜਾਂਦਾ ਹੈ। ਸਮਾਧੀ ਦੌਰਾਨ ਪ੍ਰਾਪਤ ਕੀਤਾ ਗਿਆਨ ਹੀ ਪ੍ਰਤੱਖ ਬ੍ਰਹਮ-ਗਿਆਨ ਹੈ। ਇਹ ਹੀ ਆਖ਼ਰੀ ਕਦਮ ਹੈ ।

ਨਿਜ ਪਦ ਊਪਰਿ ਲਾਗੋ ਧਿਆਨੁ ॥
ਰਾਜਾ ਰਾਮ ਨਾਮੁ ਮੋਰਾ ਬ੍ਰਹਮ ਗਿਆਨੁ ॥੧॥ ਰਹਾਉ ॥
(੧੧੫੯, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਪੋਥੀ ਪਰਮੇਸਰ ਕਾ ਥਾਨੁ ॥
ਸਾਧਸੰਗਿ ਗਾਵਹਿ ਗੁਣ ਗੋਬਿੰਦ ਪੂਰਨ ਬ੍ਰਹਮ ਗਿਆਨੁ ॥੧॥ ਰਹਾਉ ॥
(੧੨੨੬, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਕਬੀਰ ਮਨੁ ਸੀਤਲੁ ਭਇਆ ਪਾਇਆ ਬ੍ਰਹਮ ਗਿਆਨੁ ॥
ਜਿਨਿ ਜੁਆਲਾ ਜਗੁ ਜਾਰਿਆ ਸੁ ਜਨ ਕੇ ਉਦਕ ਸਮਾਨਿ ॥੧੭੫॥
(੧੩੭੩, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਦਿਸਟਿ ਬਿਕਾਰੀ ਦੁਰਮਤਿ ਭਾਗੀ ਐਸਾ ਬ੍ਰਹਮ ਗਿਆਨੁ ॥੨॥
(੧੩੨੯, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਇਨ੍ਹਾਂ ਸਾਰੇ ਕਦਮਾਂ ਦਾ ਆਧਾਰ ਗੁਰੂ ਦਾ 'ਸ਼ਬਦ' ਜਾਂ 'ਵਚਨ' ਹੀ ਹੈ। ਸੋ, ਮੂਲ ਰੂਪ ਵਿੱਚ ਗਿਆਨ (ਬ੍ਰਹਮ-ਗਿਆਨ) ਦਾ ਆਧਾਰ ਸਿਰਫ਼ 'ਸ਼ਬਦ' ਜਾਂ ਗੁਰਬਾਣੀ ਹੀ ਸਿੱਧ ਹੁੰਦੀ ਹੈ।

ਸਤਿਗੁਰੁ ਮੇਰਾ ਸਦਾ ਹੈ ਦਾਤਾ ਜੋ ਇਛੈ ਸੋ ਫਲੁ ਪਾਏ ॥
ਨਾਨਕ ਨਾਮੁ ਮਿਲੈ ਵਡਿਆਈ ਗੁਰ ਸਬਦੀ ਸਚੁ ਪਾਏ ॥੪॥੩॥
(੧੩੩੩, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਗੁਰ ਸਬਦੀ ਮਨੁ ਨਿਰਮਲੁ ਹੋਆ ਚੂਕਾ ਮਨਿ ਅਭਿਮਾਨੁ ॥
(੧੩੩੪, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਰਸਕਿ ਰਸਕਿ ਗੁਨ ਗਾਵਹ ਗੁਰਮਤਿ ਲਿਵ ਉਨਮਨਿ ਨਾਮਿ ਲਗਾਨ ॥
ਅੰਮ੍ਰਿਤੁ ਰਸੁ ਪੀਆ ਗੁਰ ਸਬਦੀ ਹਮ ਨਾਮ ਵਿਟਹੁ ਕੁਰਬਾਨ ॥੧॥
(੧੩੩੫, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਗੁਰ ਸਬਦੀ ਹਰਿ ਮਨਿ ਵਸੈ ਮਾਇਆ ਕੀ ਭੁਖ ਜਾਇ ॥
(੧੪੧੩, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਗੁਰ ਸਬਦੀ ਹਰਿ ਪਾਈਐ ਬਿਨੁ ਸਬਦੈ ਭਰਮਿ ਭੁਲਾਇ ॥੧॥
(੩੬, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਘਟਿ ਘਟਿ ਰਵਿ ਰਹਿਆ ਬਨਵਾਰੀ ॥
ਜਲਿ ਥਲਿ ਮਹੀਅਲਿ ਗੁਪਤੋ ਵਰਤੈ ਗੁਰ ਸਬਦੀ ਦੇਖਿ ਨਿਹਾਰੀ ਜੀਉ ॥ ਰਹਾਉ ॥
(੫੯੭, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਸ਼ਬਦ ਪ੍ਰਮਾਣ ਬਾਰੇ ਵੀਚਾਰ ਕਰਦੇ ਹੋਏ ਆਚਾਰੀਆ ਗੋਤਮ ਲਿਖਦੇ ਹਨ:

स द्विधो दृष्ट अदृष्टार्थत्वात॥८॥

ਸ਼ਬਦ ਪ੍ਰਮਾਣ ਦੋ ਤਰ੍ਹਾਂ ਦਾ ਹੋ ਸਕਦਾ ਹੈ:

੧. ਦ੍ਰਿਸ਼ਟਾਰਥ ਸ਼ਬਦ ਪ੍ਰਮਾਣ,
੨. ਅਦ੍ਰਿਸ਼ਟਾਰਥ ਸ਼ਬਦ ਪ੍ਰਮਾਣ।

**੧. ਦ੍ਰਿਸ਼ਟਾਰਥ ਸ਼ਬਦ ਪ੍ਰਮਾਣ**

ਦ੍ਰਿਸ਼ਟਾਰਥ ਸ਼ਬਦ ਪ੍ਰਮਾਣ ਉਹ ਸ਼ਬਦ ਪ੍ਰਮਾਣ ਹੈ, ਜਿਸ ਨੂੰ ਕੋਈ ਜਿਗਿਆਸੂ ਆਪਣੀ ਜ਼ਿੰਦਗੀ ਦੌਰਾਨ ਆਉਣ ਵਾਲੇ ਕਿਸੇ ਸਮੇਂ ਵਿੱਚ ਆਪਣੇ ਪ੍ਰਤੱਖ ਦਾ ਵਿਸ਼ਾ ਬਣਾ ਸਕਦਾ ਹੈ। ਉਦਾਹਰਣ ਵਜੋਂ, ਦਿੱਲੀ ਵਿੱਚ ਰਹਿਣ ਵਾਲਾ ਕੋਈ ਵਿਅਕਤੀ ਰਾਮਪਾਲ ਕਦੇ ਦਿੱਲੀ ਨਾ ਆਏ ਵਿਅਕਤੀ ਸ਼ਾਮਪਾਲ ਨੂੰ ਦਿੱਲੀ ਦੇ ਲਾਲ ਕਿਲ੍ਹੇ ਦੇ ਆਕਾਰ ਆਦਿ ਬਾਰੇ ਦੱਸਦਾ ਹੈ। ਰਾਮਪਾਲ ਨੇ ਦਿੱਲੀ ਦੇ ਲਾਲ ਕਿਲ੍ਹੇ ਨੂੰ ਪ੍ਰਤੱਖ ਵੇਖਿਆ ਹੈ, ਇਸਲਈ ਉਸ ਦਾ ਵਚਨ ਸ਼ਾਮਪਾਲ ਲਈ ਸ਼ਬਦ ਪ੍ਰਮਾਣ ਹੈ। ਬਾਅਦ ਵਿੱਚ ਸ਼ਾਮਪਾਲ ਵੀ ਕਦੇ ਦਿੱਲੀ ਆ ਕੇ ਲਾਲ ਕਿਲ੍ਹਾ ਦੇਖਦਾ ਹੈ। ਸ਼ਾਮਪਾਲ ਵੱਲੋਂ ਲਾਲ ਕਿਲ੍ਹਾ ਵੇਖਣਾ ਹੁਣ ਉਸ ਲਈ ਪ੍ਰੱਤਖ ਪ੍ਰਮਾਣ ਹੈ। ਰਾਮਪਾਲ ਵੱਲੋਂ ਲਾਲ ਕਿਲ੍ਹੇ ਬਾਰੇ ਕੀਤਾ ਗਿਆ ਵਰਣਨ ਸ਼ਬਦ ਪ੍ਰਮਾਣ ਸੀ, ਜੋ ਬਾਅਦ ਵਿੱਚ ਸ਼ਾਮਪਾਲ ਵੱਲੋਂ ਪ੍ਰੱਤਖ ਕਰ ਲਿਆ ਗਿਆ। ਅਜਿਹਾ ਸ਼ਬਦ ਪ੍ਰਮਾਣ ਹੀ ਦ੍ਰਿਸ਼ਟਾਰਥ ਸ਼ਬਦ ਪ੍ਰਮਾਣ ਹੈ, ਜੋ ਜਿਗਿਆਸੂ ਵੱਲੋਂ ਆਪਣੀ ਇਸ ਜ਼ਿੰਦਗੀ ਦੌਰਾਨ ਪ੍ਰੱਤਖ ਕੀਤਾ ਜਾ ਸਕਦਾ ਹੈ।

**੨. ਅਦ੍ਰਿਸ਼ਟਾਰਥ ਸ਼ਬਦ ਪ੍ਰਮਾਣ**

ਅਦ੍ਰਿਸ਼ਟਾਰਥ ਸ਼ਬਦ ਪ੍ਰਮਾਣ ਉਹ ਸ਼ਬਦ ਪ੍ਰਮਾਣ ਹੈ, ਜਿਸ ਨੂੰ ਕੋਈ ਜਿਗਿਆਸੂ ਆਪਣੀ ਜ਼ਿੰਦਗੀ ਦੌਰਾਨ ਆਉਣ ਵਾਲੇ ਕਿਸੇ ਸਮੇਂ ਵਿੱਚ ਆਪਣੇ ਪ੍ਰਤੱਖ ਦਾ ਵਿਸ਼ਾ ਨਾ ਬਣਾ ਸਕਦਾ ਹੋਏ। ਉਦਾਹਰਣ ਵਜੋਂ, ਕਿਸੇ ਇੱਕ ਵਿਅਕਤੀ ਨੂੰ ਕੋਈ ਦੂਸਰਾ ਵਿਅਕਤੀ ਆਪਣਾ ਧਰਮ-ਉਪਦੇਸ਼ਕ ਮੰਨ ਕੇ ਉਸ ਦੇ ਹਰ ਵਚਨ ਨੂੰ ਸ਼ਬਦ ਪ੍ਰਮਾਣ ਮੰਨਦਾ ਹੈ। ਉਹ ਧਰਮ-ਉਪਦੇਸ਼ਕ ਜੇ ਇਹ ਆਖੇ ਕਿ ਸਵਰਗ ਵਿੱਚ ੭੨ ਪਰੀਆਂ ਦੀ ਪ੍ਰਾਪਤੀ ਹੋਏਗੀ, ਤਾਂ ਅਜਿਹਾ ਵਚਨ ਉਸ ਦੇ ਮੰਨਣ ਵਾਲੇ ਲਈ ਅਦ੍ਰਿਸ਼ਟਾਰਥ ਸ਼ਬਦ ਪ੍ਰਮਾਣ ਹੈ, ਕਿਉਂਕਿ ਅਜਿਹੇ ਕਿਸੇ ਵਚਨ ਨੂੰ ਮੰਨਣ ਵਾਲਾ ਕੋਈ ਵਿਅਕਤੀ ਇਸ ਦੀ ਅਸਲੀਅਤ ਨੂੰ ਆਪਣੇ ਜੀਊਂਦੇ ਜੀਅ ਨਹੀਂ ਜਾਣ ਸਕੇਗਾ।

## ਪ੍ਰਮਾਣਾਂ ਦੀ ਸਾਰਥਕਤਾ

ਇਹ ਜਾਣ ਲਿਆ ਕਿ ਜੋ ਗਿਆਨ ਜਾਂ ਪ੍ਰਮਾ ਨੂੰ ਪ੍ਰਾਪਤ ਕਰਨ ਦਾ ਸਾਧਨ ਹੈ, ਉਸ ਨੂੰ 'ਪ੍ਰਮਾਣ' (ਪ੍ਰਸਾਣ) ਕਿਹਾ ਜਾਂਦਾ ਹੈ। ਪ੍ਰੰਤੂ, ਪ੍ਰਮਾਣਾਂ ਦੀ ਆਪਣੀ ਪ੍ਰਮਾਣਿਕਤਾ ਕਿੰਨੀ-ਕੁ ਹੈ? ਪ੍ਰਮਾਣ ਖ਼ੁਦ ਕਿੰਨੇ-ਕੁ ਭਰੋਸੇਯੋਗ ਹਨ? ਪ੍ਰਮਾਣਾਂ ਦੀ ਸਾਰਥਕਤਾ ਕਿੰਨੀ-ਕੁ ਹੈ?

**ਪ੍ਰਤੱਖ ਪ੍ਰਮਾਣ ਦੀ ਸਾਰਥਕਤਾ**

ਇਹ ਸਮਝ ਲਿਆ ਗਿਆ ਕਿ ਪ੍ਰਮਾ ਪ੍ਰਾਪਤ ਕਰਨ ਦੇ ਵੱਖ-ਵੱਖ ਸਾਧਨਾਂ (ਪ੍ਰਮਾਣਾਂ) ਵਿੱਚੋਂ ਪ੍ਰਤੱਖ ਪ੍ਰਮਾਣ ਸਭ ਤੋਂ ਉੱਤਮ ਹੈ। ਇਹ ਇਕ ਅਜਿਹਾ ਸਾਧਨ ਹੈ, ਜੋ ਦੁਬਿਧਾ ਨੂੰ ਮੁੱਢ ਤੋਂ ਹੀ ਖ਼ਤਮ ਕਰ ਦਿੰਦਾ ਹੈ। ਬਾਕੀ ਪ੍ਰਮਾਣਾਂ ਦੀ ਆਪੋ-ਆਪਣੀ ਮਹੱਤਤਾ ਹੈ, ਪ੍ਰੰਤੂ ਪ੍ਰਤੱਖ ਪ੍ਰਮਾਣ ਗਿਆਨ ਦੀ ਉਹ ਰੌਸ਼ਨੀ ਪ੍ਰਗਟ ਕਰਦਾ ਹੈ, ਜਿਸ ਨਾਲ ਭਰਮ ਤੇ ਦੁਬਿਧਾ ਆਦਿ ਕਾਇਮ ਰਹਿਣ ਦੀ ਕੋਈ ਗੁੰਜਾਇਸ਼ ਨਹੀਂ ਰਹਿੰਦੀ।

ਫਿਰ ਵੀ, ਇਹ ਸੰਭਾਵਨਾ ਹੋ ਸਕਦੀ ਹੈ ਕਿ ਜਿਸ ਨੂੰ 'ਪ੍ਰਤੱਖ' ਸਮਝਿਆ ਗਿਆ, ਉਹ ਮਹਿਜ਼ ਭਰਮ ਹੀ ਹੋਏ। ਹੋ ਸਕਦਾ ਹੈ ਕਿ ਜਿਸ ਨੂੰ 'ਪ੍ਰਤੱਖ' ਸਮਝਿਆ ਗਿਆ, ਉਹ ਅਸਲ ਵਿੱਚ ਪ੍ਰਤੱਖ ਹੋਵੇ ਹੀ ਨਾ । ਜਿਸ ਨੂੰ 'ਪ੍ਰਤੱਖ' ਸਮਝਿਆ ਜਾ ਰਿਹਾ ਹੈ, ਉਹ ਵਿਭਚਾਰੀ ਹੀ ਹੋਵੇ । ਜਿਸ ਨੂੰ 'ਪ੍ਰਤੱਖ' ਸਮਝਿਆ ਜਾ ਰਿਹਾ ਹੈ, ਉਹ ਭਰਮ-ਪੂਰਣ (illusion) ਹੋਏ ।

ਪ੍ਰਤੱਖ ਪ੍ਰਮਾਣ ਹਰ ਵਕਤ, ਹਰ ਥਾਂ ਉਪਯੋਗੀ ਨਹੀਂ ਹੋ ਸਕਦਾ। ਐਸੇ ਹਾਲਾਤ ਹੋ ਸਕਦੇ ਹਨ, ਜਿੱਥੇ ਪ੍ਰਤੱਖ ਦਾ ਆਸਰਾ ਲੈਣਾ ਮੁਮਕਿਨ ਨਹੀਂ ਹੁੰਦਾ । ਅਜਿਹੇ ਕੁੱਝ ਹਾਲਾਤ ਇਸ ਪ੍ਰਕਾਰ ਹਨ:

**੧. ਵਿਸ਼ਾ ਅਤਿ-ਦੂਰ ਹੋਣਾ**

ਅਜਿਹਾ ਸੰਭਵ ਹੈ ਕਿ ਕਿਸੇ ਗਿਆਨ-ਇੰਦਰੀ ਤੋਂ ਉਸ ਦਾ ਸੰਬੰਧਿਤ ਵਿਸ਼ਾ ਇੰਨਾ ਜ਼ਿਆਦਾ ਦੂਰ ਹੋਏ ਕਿ ਉਸ ਦਾ ਪ੍ਰਤੱਖ ਨਾ ਕੀਤਾ ਜਾ ਸਕੇ। ਉਦਾਹਰਣ ਵਜੋਂ, ਕੋਈ ਮਨੁੱਖ ਇਹ ਨਾ ਦੇਖ ਸਕੇ ਕਿ ਬਹੁਤ ਦੂਰ ਪਹਾੜ ਉੱਤੇ ਕਿਸ ਪ੍ਰਕਾਰ ਦਾ ਰੁੱਖ ਲੱਗਾ ਹੋਇਆ ਹੈ। ਗਿਆਨ-ਇੰਦਰੀ (ਅੱਖ) ਵੀ ਹੈ, ਤੇ ਉਸ ਦਾ ਵਿਸ਼ਾ ਰੂਪ (ਪਹਾੜ ਉੱਤੇ ਉੱਗਿਆ ਹੋਇਆ ਕੋਈ ਰੁੱਖ) ਵੀ। ਪਰ ਗਿਆਨ-ਇੰਦਰੀ ਤੇ ਉਸਦੇ ਵਿਸ਼ੇ ਵਿੱਚਲੀ ਬਹੁਤ ਜ਼ਿਆਦਾ ਦੂਰੀ ਕਾਰਣ ਉਸ ਨੂੰ ਪ੍ਰਤੱਖ ਕਰਨਾ ਸੰਭਵ ਨਹੀਂ ਰਿਹਾ।

ਇਸ ਹਾਲਤ ਨੂੰ ਬਦਲਣ ਤੋਂ ਬਿਨ੍ਹਾਂ ਪਹਾੜ ਉੱਤੇ ਉੱਗੇ ਹੋਏ ਰੁੱਖ ਨੂੰ ਪ੍ਰਤੱਖ ਨਹੀਂ ਕੀਤਾ ਜਾ ਸਕਦਾ। ਰੁੱਖ ਦੇ ਰੂਪ ਨੂੰ ਪ੍ਰਤੱਖ ਕਰਨ ਲਈ ਹਾਲਤ ਨੂੰ ਬਦਲਣਾ ਪਏਗਾ। ਜੇ ਉਸ ਰੁੱਖ ਦੇ ਨਜ਼ਦੀਕ ਪਹੁੰਚਿਆ ਜਾਏ, ਤਾਂ ਹਾਲਤ ਬਦਲ ਜਾਏਗੀ ਤੇ ਰੁੱਖ ਦਾ ਰੂਪ ਨੂੰ ਅੱਖ ਰਾਹੀਂ ਵੇਖਿਆ ਜਾ ਸਕੇਗਾ। ਦੂਰ ਦੇ ਉਸ ਰੁੱਖ ਨੂੰ ਕਿਸੇ ਯੰਤਰ (ਦੂਰਬੀਨ) ਆਦਿ ਦੀ ਵਰਤੋਂ ਕਰ ਕੇ ਵੀ ਵੇਖਿਆ ਜਾ ਸਕਦਾ ਹੈ। ਇਹ ਵੀ ਹਾਲਤ ਨੂੰ ਬਦਲ ਦੇਣ ਦੀ ਹੀ ਸਥਿਤੀ ਹੈ ।

**੨. ਵਿਸ਼ਾ ਅਤਿ-ਨਜ਼ਦੀਕ ਹੋਣਾ**

ਅਜਿਹਾ ਸੰਭਵ ਹੈ ਕਿ ਕਿਸੇ ਗਿਆਨ-ਇੰਦਰੀ ਤੋਂ ਉਸ ਦਾ ਸੰਬੰਧਿਤ ਵਿਸ਼ਾ ਇੰਨਾ ਜ਼ਿਆਦਾ ਨਜ਼ਦੀਕ ਹੋਏ ਕਿ ਉਸ ਪ੍ਰਤੱਖ ਨਾ ਕੀਤਾ ਜਾ ਸਕੇ। ਉਦਾਹਰਣ ਵਜੋਂ, ਅੱਖ ਵਿੱਚ ਪਾਇਆ ਹੋਇਆ ਸੁਰਮਾ ਉਹ ਹੀ ਅੱਖ ਨਹੀਂ ਵੇਖ ਸਕਦੀ।

**੩. ਵਿਸ਼ਾ ਅਤਿ-ਸੂਖਮ ਹੋਣਾ**

ਕਿਸੇ ਧਾਤੂ ਦੇ ਅਣੂ ਇੰਨੇ ਸੂਖਮ ਹੁੰਦੇ ਹਨ ਕਿ ਮਨੁੱਖੀ ਅੱਖ ਵਿੱਚ ਉਨ੍ਹਾਂ ਨੂੰ ਵੇਖਣ ਦੀ ਸਮਰੱਥਾ ਨਹੀਂ ਹੁੰਦੀ। ਕਈ ਜੀਵਾਂ ਦੀ ਆਵਾਜ਼ ਨੂੰ ਉਹ ਜੀਵ ਖ਼ੁਦ ਤਾਂ ਸੁਣ ਸਕਦੇ ਹਨ, ਪਰ ਮਨੁੱਖ ਨਹੀਂ ਸੁਣ ਸਕਦੇ।

ਸੂਖਮ ਵਿਸ਼ੇ ਸਿਰਫ਼ ਸੂਖਮ ਸਰੀਰ ਦੀਆਂ ਗਿਆਨ-ਇੰਦਰੀਆਂ ਹੀ ਪ੍ਰਤੱਖ ਕਰਦੀਆਂ ਹਨ। ਸੂਖਮ ਸ਼ਬਦ ਨੂੰ ਸਥੂਲ ਕੰਨ ਨਹੀਂ ਸੁਣ ਸਕਦੇ। ਸੂਖਮ ਸਪਰਸ਼ ਨੂੰ ਸਥੂਲ ਚਮੜੀ ਨਹੀਂ ਮਹਿਸੂਸ ਕਰ ਸਕਦੀ। ਸੂਖਮ ਰੂਪ ਨੂੰ ਸਥੂਲ ਨੇਤਰ ਨਹੀਂ ਦੇਖ ਸਕਦੇ। ਸੂਖਮ ਰਸ ਨੂੰ ਸਥੂਲ ਰਸਨਾ ਨਹੀਂ ਗ੍ਰਹਿਣ ਕਰ ਸਕਦੀ। ਸੂਖਮ ਗੰਧ ਨੂੰ ਸਥੂਲ ਨੱਕ ਨਹੀਂ ਜਾਣ ਸਕਦਾ। ਸੂਖਮ ਵਿਸ਼ਿਆਂ ਨੂੰ ਸੂਖਮ ਸ਼ਰੀਰ ਦੀਆਂ ਗਿਆਨ-ਇੰਦਰੀਆਂ ਹੀ ਪ੍ਰਤੱਖ ਕਰ ਸਕਦੀਆਂ ਹਨ।

**੪. ਮਨ ਦਾ ਭਟਕ ਜਾਣਾ**

ਕਿਸੇ ਸਾਧਾਰਣ ਵਿਸ਼ੇ ਦਾ ਪ੍ਰੱਤਖ ਗਿਆਨ ਹਾਸਿਲ ਕਰਨ ਲਈ ਸੰਬੰਧਿਤ ਗਿਆਨ-ਇੰਦਰੀ ਨਾਲ ਮਨ ਦਾ ਸੰਯੋਗ ਹੋਣਾ ਜ਼ਰੂਰੀ ਹੈ। ਜੇ ਮਨ ਕਿਤੇ ਹੋਰ ਲੱਗਾ ਹੋਇਆ ਹੈ, ਤਾਂ ਸੰਭਵ ਹੈ ਕਿ ਗਿਆਨ-ਇੰਦਰੀਆਂ ਵੱਲੋਂ ਮਨ ਨੂੰ ਆਪਣੇ ਵਿਸ਼ਿਆਂ ਬਾਰੇ ਭੇਜੀ ਗਈ ਸੂਚਨਾ ਨੂੰ ਮਨ ਹੀ ਗ੍ਰਹਿਣ ਨਾ ਕਰ ਸਕੇ।

ਉਦਾਹਰਣ ਵਜੋਂ, ਜੇ ਕੋਈ ਵਿਅਕਤੀ ਬਹੁਤ ਜ਼ਿਆਦਾ ਦੁੱਖ ਕਾਰਣ ਪ੍ਰੇਸ਼ਾਨ ਹੈ, ਤਾਂ ਹੋ ਸਕਦਾ ਹੈ ਕਿ ਉਹ ਕਿਸੇ ਵਸਤੂ ਨੂੰ ਦੇਖ ਕੇ ਵੀ ਨਾ ਦੇਖ ਸਕੇ। ਕਈ ਵਾਰ ਅਜਿਹਾ ਹੋ ਜਾਂਦਾ ਹੈ ਕਿ ਕੋਈ ਵਿਅਕਤੀ ਕਿਤੇ ਜਾ ਰਿਹਾ ਹੁੰਦਾ ਹੈ, ਪਰ ਉਸ ਦਾ ਮਨ ਕਿਸੇ ਹੋਰ ਵਿਸ਼ੇ ਵਿੱਚ ਪੂਰੀ ਤਰ੍ਹਾਂ ਡੁੱਬਾ ਹੁੰਦਾ ਹੈ। ਅਜਿਹੀ ਸਥਿਤੀ ਵਿੱਚ ਉਹ ਉਸ ਜਗ੍ਹਾ ਤੋਂ ਵੀ ਅੱਗੇ ਚਲਾ ਜਾਂਦਾ ਹੈ, ਜਿੱਥੇ ਉਸ ਨੇ ਜਾਣਾ ਸੀ। ਬੇਸ਼ਕ ਉਸ ਦੀ ਅੱਖ ਉਸ ਜਗ੍ਹਾ ਨੂੰ ਪ੍ਰਤੱਖ ਕਰ ਵੀ ਰਹੀ ਸੀ, ਜਿੱਥੇ ਉਸ ਵਿਅਕਤੀ ਨੇ ਜਾਣਾ ਸੀ, ਪਰ ਉਸ ਦਾ ਮਨ ਕਿਤੇ ਹੋਰ ਲੱਗਾ ਹੋਣ ਕਾਰਣ ਉਹ ਆਪਣੀ ਮੰਜ਼ਿਲ ਦਾ ਗਿਆਨ ਪ੍ਰਾਪਤ ਨਾ ਕਰ ਸਕਿਆ।

ਜੇ ਵਿਅਕਤੀ ਕਿਸੇ ਨਸ਼ੇ ਦੇ ਪ੍ਰਭਾਵ ਹੇਠ ਹੈ, ਤਾਂ ਵੀ ਮੁਮਕਿਨ ਹੈ ਕਿ ਉਸਦਾ ਮਨ ਆਪਣੀਆਂ ਗਿਆਨ-ਇੰਦਰੀਆਂ ਰਾਹੀਂ ਪਹੁੰਚਾਈਆਂ ਜਾ ਰਹੀਆਂ ਸੂਚਨਾਵਾਂ ਨੂੰ ਨਾ ਗ੍ਰਹਿਣ ਕਰ ਸਕੇ ।

**੫. ਗਿਆਨ-ਇੰਦਰੀ ਦਾ ਘਾਤ ਹੋ ਜਾਣਾ**

ਕਿਸੇ ਗਿਆਨ-ਇੰਦਰੀ (ਕੰਨ, ਚਮੜੀ, ਅੱਖਾਂ, ਜੀਭ ਤੇ ਨੱਕ) ਦਾ ਘਾਤ ਹੋ ਜਾਣ ਨਾਲ ਵੀ ਉਸ ਦੇ ਸੰਬੰਧਿਤ ਵਿਸ਼ੇ ਦਾ ਗਿਆਨ ਹਾਸਿਲ ਨਹੀਂ ਹੋ ਸਕਦਾ। ਉਦਾਹਰਣ ਵਜੋਂ, ਜੇ ਕੋਈ ਵਿਅਕਤੀ ਅੰਨ੍ਹਾ ਹੈ, ਤਾਂ ਉਹ ਕਿਸੇ ਵਸਤੂ ਦੇ ਕੋਲ ਹੋਣ ਦੇ ਬਾਵਜੂਦ ਵੀ ਉਸ ਨੂੰ ਦੇਖ ਨਹੀਂ ਸਕਦਾ ।

**੬. ਤਿਰਸਕਾਰ ਹੋ ਜਾਣਾ**

ਦਿਨ ਦੇ ਸਮੇਂ ਵੀ ਆਕਾਸ਼ ਵਿੱਚ ਗ੍ਰਹਿ ਤੇ ਤਾਰੇ ਆਦਿ ਮੌਜੂਦ ਹੁੰਦੇ ਹਨ, ਪਰ ਸੂਰਜ ਦੀ ਰੌਸ਼ਨੀ ਕਾਰਣ ਉਨ੍ਹਾਂ ਗ੍ਰਹਾਂ ਤੇ ਤਾਰਿਆਂ ਆਦਿ ਨੂੰ ਦੇਖਣਾ ਸੰਭਵ ਨਹੀਂ ਹੁੰਦਾ।

**ਅਨੁਮਾਨ ਪ੍ਰਮਾਣ ਦੀ ਸਾਰਥਕਤਾ**

ਅਨੁਮਾਨ ਪ੍ਰਮਾਣ ਵਿੱਚ ਗ਼ਲਤੀ ਦੀ ਸੰਭਾਵਨਾ ਪ੍ਰਤੱਖ ਪ੍ਰਮਾਣ ਨਾਲੋਂ ਜ਼ਿਆਦਾ ਹੁੰਦੀ ਹੈ। ਕਾਰਣ ਤੋਂ ਕਾਰਜ ਦਾ ਜਾਂ ਕਾਰਜ ਤੋਂ ਕਾਰਣ ਦਾ ਅਨੁਮਾਨ ਲਗਾ ਕੇ ਕੁੱਝ ਜਾਣ ਲੈਣਾ ਅਨੁਮਾਨ ਪ੍ਰਮਾਣ ਹੈ। ਉਦਾਹਰਣ ਦੇ ਤੌਰ 'ਤੇ, ਅਸੀਂ ਜਾਣਦੇ ਹਾਂ ਕਿ ਮੀਂਹ (ਕਾਰਜ) ਉਦੋਂ ਹੀ ਪੈਂਦਾ ਹੈ, ਜਦੋਂ ਇਸ ਦਾ ਕਾਰਣ ਬੱਦਲ ਮੌਜੂਦ ਹੋਏ। ਜੇ ਕਦੇ ਅਸੀਂ ਬੱਦਲ ਦੇਖੀਏ, ਤਾਂ ਅਸੀਂ ਅਨੁਮਾਨ ਲਗਾ ਸਕਦੇ ਹਾਂ ਕਿ ਮੀਂਹ ਪੈ ਸਕਦਾ ਹੈ। ਪਰ, ਹੋ ਸਕਦਾ ਹੈ ਕਿ ਬੱਦਲ ਹੋਣ ਦੇ ਬਾਵਜੂਦ ਵੀ ਮੀਂਹ ਨਾ ਪਏ। ਜੋ ਸਕਦਾ ਹੈ ਕਿ ਬੱਦਲ ਛਾਏ ਹੋਣ, ਪਰ ਤੇਜ਼ ਹਵਾ ਨਾਲ ਬੱਦਲ ਉੱਡ ਕੇ ਦੂਰ ਚਲੇ ਜਾਣ। ਅਜਿਹਾ ਹੋਣ ਨਾਲ, ਜਿਸ ਥਾਂ ਮੀਂਹ ਪੈਣ ਦਾ ਅਨੁਮਾਨ ਕੀਤਾ ਗਿਆ ਸੀ, ਉੱਥੇ ਮੀਂਹ ਨਾ ਪਏ।

ਕਿਸੇ ਨਦੀ ਵਿੱਚ ਪਾਣੀ ਦਾ ਪੱਧਰ ਵੱਧਿਆ ਹੋਇਆ ਦੇਖ ਕੇ ਇਹ ਅਨੁਮਾਨ ਲਗਾ ਲਿਆ ਜਾਂਦਾ ਹੈ ਕਿ ਜਿਸ ਪਾਸੇ ਤੋਂ ਨਦੀ ਦਾ ਪ੍ਰਵਾਹ ਆ ਰਿਹਾ ਹੈ, ਉਸ ਪਾਸੇ ਕਿਤੇ ਮੀਂਹ ਪਿਆ ਹੋਏਗਾ। ਪ੍ਰੰਤੂ, ਹੋ ਸਕਦਾ ਹੈ ਕਿ ਨਦੀ ਵਿੱਚ ਪਾਣੀ ਦਾ ਵੱਧਿਆ ਹੋਇਆ ਪੱਧਰ ਉੱਪਰਲੇ ਪਾਸੇ ਪਏ ਮੀਂਹ ਕਾਰਣ ਨਾ ਹੋਏ, ਸਗੋਂ ਉਸ ਪਾਸੇ ਕੋਈ ਬੰਨ੍ਹ ਆਦਿ ਟੁੱਟ ਗਿਆ ਹੋਵੇ ।

ਅਨੁਮਾਨ ਪ੍ਰਮਾਣ ਤਾਂ ਹੀ ਸਾਰਥਿਕ ਹੈ, ਜੇ ਉਸ ਵਿੱਚ ਗ਼ਲਤੀ ਦੀ ਸੰਭਾਵਨਾ ਨਾ ਹੋਵੇ।

**ਉਪਮਾਨ ਪ੍ਰਮਾਣ ਦੀ ਸਾਰਥਕਤਾ**

ਉਪਮਾਨ ਪ੍ਰਮਾਣ ਮਨ ਦੀ ਕਲਪਨਾ ਸ਼ਕਤੀ ਉੱਤੇ ਬਹੁਤ ਨਿਰਭਰ ਕਰਦਾ ਹੈ ।

ਮੰਨ ਲਉ, ਕੋਈ ਵਿਅਕਤੀ ਰਾਮਪਾਲ ਕਿਸੇ ਨਗਰ ਵਿੱਚ ਸ਼ਾਮਪਾਲ ਦੇ ਘਰ ਜਾਣਾ ਚਾਹੁੰਦਾ ਹੈ, ਜਿੱਥੇ ਉਹ ਪਹਿਲਾਂ ਕਦੇ ਨਹੀਂ ਗਿਆ। ਉਹ ਉਸ ਨਗਰ ਦੇ ਕਿਸੇ ਵਾਸੀ ਤੋਂ ਸ਼ਾਮਪਾਲ ਦੇ ਘਰ ਦਾ ਪਤਾ ਪੁੱਛਦਾ ਹੈ। ਉਹ ਨਗਰ ਵਾਸੀ ਰਾਮਪਾਲ ਨੂੰ ਕੋਲ ਦੇ ਇੱਕ ਘਰ ਵੱਲ ਇਸ਼ਾਰਾ ਕਰਕੇ ਕਹਿੰਦਾ ਹੈ ਕਿ ਜਿਸ ਤਰ੍ਹਾਂ ਇਸ ਘਰ ਦਾ ਆਕਾਰ ਤੇ ਰੰਗ ਹੈ, ਇਸੇ ਆਕਾਰ ਤੇ ਰੰਗ ਵਾਲਾ ਇੱਕ ਹੋਰ ਘਰ ਅਗਲੇ ਮੁਹੱਲੇ ਵਿੱਚ ਹੈ। ਉਹ ਘਰ ਹੀ ਸ਼ਾਮਪਾਲ ਦਾ ਘਰ ਹੈ। ਰਾਮਪਾਲ ਅਗਲੇ ਮੁਹੱਲੇ ਵਿੱਚ ਪੁੱਜਦਾ ਹੈ ਤੇ ਉਸੇ ਆਕਾਰ ਤੇ ਰੰਗ ਵਾਲਾ ਇੱਕ ਘਰ ਦੇਖ ਕੇ ਜਾਣ ਲੈਂਦਾ ਹੈ ਕਿ ਸ਼ਾਮਪਾਲ ਦਾ ਘਰ ਹੈ ਤੇ ਉੱਥੇ ਪੁੱਜ ਕੇ ਸ਼ਾਮਪਾਲ ਨੂੰ ਮਿਲ ਲੈਂਦਾ ਹੈ। ਪ੍ਰੰਤੂ, ਹੋ ਸਕਦਾ ਹੈ ਕਿ ਉਸੇ ਆਕਾਰ ਤੇ ਰੰਗ ਵਾਲਾ ਕੋਈ ਹੋਰ ਘਰ ਵੀ ਉੱਥੇ ਮੌਜੂਦ ਹੋਵੇ, ਜਿਸ ਬਾਰੇ ਨਗਰ ਦੇ ਉਸ ਵਾਸੀ ਨੂੰ ਨਾ ਖ਼ਿਆਲ ਰਿਹਾ ਹੋਵੇ, ਜਿਸ ਤੋਂ ਰਾਮਪਾਲ ਨੇ ਪਤਾ ਪੁੱਛਿਆ ਸੀ।

ਉਪਮਾਨ ਪ੍ਰਮਾਣ ਤਾਂ ਹੀ ਜ਼ਿਆਦਾ ਪ੍ਰਭਾਵਸ਼ਾਲੀ ਹੋ ਸਕਦਾ ਹੈ, ਜਦ ਕੀਤੀ ਗਈ ਉਪਮਾ ਜਾਂ ਤੁਲਨਾ ਬਹੁਤ ਬਾਰੀਕੀ ਵਾਲੀ ਹੋਵੇ। ਜੇ ਇਹ ਤੁਲਨਾ ਬਹੁਤ ਵੀਚਾਰ ਕੇ ਕੀਤੀ ਗਈ ਹੋਵੇ, ਤੇ ਇਹ ਤੁਲਨਾ ਕੀਤੀ ਵੀ ਉਸ ਵਿਅਕਤੀ ਵੱਲੋਂ ਗਈ ਹੋਵੇ, ਜੋ ਉਸ ਵਸਤੂ ਦਾ ਪ੍ਰਤੱਖ ਗਿਆਨ ਹਾਸਿਲ ਕਰ ਚੁੱਕਾ ਹੈ, ਤਾਂ ਹੀ ਉਪਮਾਨ ਪ੍ਰਮਾਣ ਦੀ ਸਾਰਥਿਕਤਾ ਸਿੱਧ ਹੋ ਸਕਦੀ ਹੈ।

**ਸ਼ਬਦ ਪ੍ਰਮਾਣ ਦੀ ਸਾਰਥਕਤਾ**

ਸ਼ਬਦ ਪ੍ਰਮਾਣ ਆਪਣੇ ਵਿਸ਼ੇ ਦੇ ਮਾਹਿਰ ਦਾ ਉਸ ਵਿਸ਼ੇ ਸੰਬੰਧੀ ਕਿਹਾ ਗਿਆ ਵਚਨ ਹੈ। ਉਸੇ ਮਾਹਿਰ ਵੱਲੋਂ ਕਿਸੇ ਹੋਰ ਵਿਸ਼ੇ ਬਾਰੇ, ਜਿਸ ਬਾਰੇ ਉਹ ਮਾਹਿਰ ਨਹੀਂ ਹੈ, ਕਿਹਾ ਗਿਆ ਵਚਨ ਸ਼ਬਦ ਪ੍ਰਮਾਣ ਨਹੀਂ ਹੈ। ਸ਼ਬਦ ਪ੍ਰਮਾਣ ਦੀ ਸਾਰਥਿਕਤਾ ਇਸ ਗੱਲ 'ਤੇ ਨਿਰਭਰ ਕਰਦੀ ਹੈ ਕਿ ਜਿਸ ਦੇ ਵਚਨ ਨੂੰ ਸ਼ਬਦ ਪ੍ਰਮਾਣ ਸਮਝਿਆ ਜਾ ਰਿਹਾ ਹੈ, ਕੀ ਉਹ ਵਚਨ ਸੱਚਮੁੱਚ ਹੀ ਵਿਸ਼ੇ ਦੇ ਮਾਹਿਰ ਦਾ ਹੈ ਕਿ ਨਹੀਂ?

ਹੋ ਸਕਦਾ ਹੈ ਕਿ ਕੋਈ ਇੱਕ ਵਿਅਕਤੀ ਆਪਣੇ ਵਿਸ਼ੇ ਦਾ ਮਾਹਿਰ ਨਾ ਹੋਵੇ, ਪਰ ਕੋਈ ਦੂਜਾ ਵਿਅਕਤੀ ਉਸ ਨੂੰ ਸ਼ਬਦ ਪ੍ਰਮਾਣ ਹੀ ਮੰਨੀ ਜਾਵੇ। ਅਜਿਹੀ ਹਾਲਤ ਵਿੱਚ ਉਹ ਸ਼ਬਦ ਪ੍ਰਮਾਣ ਨਹੀਂ ਹੈ, ਸਿਰਫ਼ ਇੱਕ ਭਰਮ ਹੈ।

ਜਿਸ ਨੂੰ ਸ਼ਬਦ ਪ੍ਰਮਾਣ ਮੰਨਿਆ ਗਿਆ ਹੈ, ਉਸ ਨੂੰ ਭੂਤਕਾਲ ਜਾਂ ਵਰਤਮਾਨ ਦੀਆਂ ਘਟਨਾਵਾਂ ਜਾਂ ਖੋਜਾਂ ਨੇ ਗ਼ਲਤ ਸਾਬਿਤ ਤਾਂ ਨਹੀਂ ਕੀਤਾ? ਕੋਈ ਇੱਕ ਵਿਅਕਤੀ ਕਹਿੰਦਾ ਹੈ ਕਿ ਧਰਤੀ ਚਪਟੀ ਹੈ । ਵਿਗਿਆਨ ਨੇ ਸਿੱਧ ਕਰ ਦਿੱਤਾ ਹੈ ਕਿ ਧਰਤੀ ਚਪਟੀ ਨਹੀਂ, ਬਲਕਿ ਗੋਲ ਹੈ । ਅਜਿਹੀ ਸਥਿਤੀ ਵਿੱਚ ਐਸਾ ਵਚਨ ਕਿ 'ਧਰਤੀ ਚਪਟੀ ਹੈ', ਸ਼ਬਦ ਪ੍ਰਮਾਣ ਨਹੀਂ ਮੰਨਿਆ ਜਾ ਸਕਦਾ।

ਕਿਸੇ ਨਕਲੀ ਗੁਰੂ ਦੇ ਵਚਨ ਨੂੰ 'ਸ਼ਬਦ' ਦਾ ਦਰਜਾ ਨਹੀਂ ਦਿੱਤਾ ਜਾ ਸਕਦਾ । ਅਜਿਹਾ ਕਰਨਾ ਆਪਣੇ ਆਪ ਨੂੰ ਧੋਖਾ ਦੇਣਾ ਹੈ।

ਸ਼ਬਦ ਪ੍ਰਮਾਣ ਤਾਂ ਹੀ ਸਫਲ ਹੈ, ਜੇ ਸਾਧਕ ਉਸ ਨੂੰ ਪ੍ਰਤੱਖ ਕਰ ਸਕੇ। ਅਜਿਹੇ ਸ਼ਬਦ ਪ੍ਰਮਾਣ ਨਾਲ ਵੀ ਸਾਧਕ ਦੁਬਿਧਾ ਵਿੱਚ ਹੀ ਰਹਿੰਦਾ ਹੈ, ਜਿਸ ਨੂੰ ਉਹ ਕਦੇ ਪ੍ਰਤੱਖ ਨਹੀਂ ਕਰ ਸਕਿਆ। ਉਹ ਸ਼ਬਦ ਪ੍ਰਮਾਣ, ਜੋ ਪ੍ਰਤੱਖ ਨਹੀਂ ਕੀਤਾ ਗਿਆ, ਮਹਿਜ਼ ਅਪਰਾ-ਵਿਦਿਆ (ਕਿਤਾਬੀ ਗਿਆਨ) ਹੀ ਰਹਿ ਜਾਂਦਾ ਹੈ। ਉਸ ਦੀ ਭਰੋਸੇਯੋਗਤਾ ਉੱਤੇ ਸ਼ੰਕਾ ਬਣੀ ਹੀ ਰਹਿੰਦੀ ਹੈ।

ਜਦੋਂ ਸ਼ਬਦ ਪ੍ਰਮਾਣ ਨੂੰ ਸਾਧਕ ਪ੍ਰਤੱਖ ਕਰ ਲੈਂਦਾ ਹੈ, ਤਦ ਉਹ ਸ਼ਬਦ ਪ੍ਰਮਾਣ ਪ੍ਰਮਾਣਿਕ ਹੋ ਜਾਂਦਾ ਹੈ। ਸ਼ਬਦ ਪ੍ਰਮਾਣ ਨੂੰ ਪ੍ਰਤੱਖ ਕਰਨ ਤੋਂ ਬਾਅਦ ਉਸੇ ਵਿਸ਼ੇ ਬਾਰੇ ਉਸ ਸਾਧਕ ਦਾ ਆਪਣਾ ਵਚਨ ਕਿਸੇ ਹੋਰ ਸਾਧਕ ਲਈ ਸ਼ਬਦ ਪ੍ਰਮਾਣ ਹੋ ਸਕਦਾ ਹੈ।

ਕੋਈ ਅਧਿਆਪਕ ਕਿਸੇ ਖੋਜਾਰਥੀ ਨੂੰ ਦੱਸਦਾ ਹੈ ਕਿ ਇਹ ਨਿਸ਼ਚਿਤ ਰਾਸਤਾ ਤੈਅ ਕਰਨ ਤੋਂ ਬਾਅਦ ਇਹ ਨਿਸ਼ਚਿਤ ਮੰਜ਼ਿਲ ਪ੍ਰਾਪਤ ਹੋ ਸਕਦੀ ਹੈ। ਉਸ ਅਧਿਆਪਕ ਵੱਲੋਂ ਆਖੀ ਗਈ ਉਹ ਗੱਲ ਖੋਜਾਰਥੀ ਲਈ ਸ਼ਬਦ ਪ੍ਰਮਾਣ ਹੈ। ਖੋਜਾਰਥੀ ਉਸ ਅਧਿਆਪਕ ਦੀ ਆਖੀ ਹੋਈ ਗੱਲ ਨੂੰ ਚਾਹੇ ਤਾਂ ਸੋਨੇ ਵਿੱਚ ਲਿਖ ਕੇ ਆਪਣੇ ਕੋਲ ਰੱਖ ਸਕਦਾ ਹੈ । ਸੋਨੇ ਵਿੱਚ ਲਿਖੀ ਹੋਈ ਉਸ ਇਬਾਰਤ ਦੀ ਉਹ ਰੋਜ਼ ਸਵੇਰੇ ਸ਼ਾਮ ਆਰਤੀ ਵੀ ਕਰ ਸਕਦਾ ਹੈ। ਉਸ ਉੱਤੇ ਚਵਰ ਵੀ ਝੁਲਾ ਸਕਦਾ ਹੈ। ਉਸ ਦੀ ਜਿਵੇਂ ਇੱਛਾ ਹੋਵੇ, ਉਸ ਪ੍ਰਕਾਰ ਉਹ ਉਸ ਅਧਿਆਪਕ ਤੇ ਉਸ ਦੀ ਆਖੀ ਹੋਈ ਗੱਲ ਦਾ ਸਤਿਕਾਰ ਕਰ ਸਕਦਾ ਹੈ। ਪਰ, ਅਜੇ ਵੀ ਉਹ ਸ਼ਬਦ ਪ੍ਰਮਾਣ ਹੀ ਹੈ, ਖੋਜਾਰਥੀ ਦਾ ਆਪਣਾ ਨਿਜੀ ਅਨੁਭਵ ਨਹੀਂ ਹੈ। ਜੇ ਉਹ ਖੋਜਾਰਥੀ ਉਸ ਅਧਿਆਪਕ ਦੀ ਆਖੀ ਹੋਈ ਗੱਲ ਨੂੰ ਆਪਣੇ ਸ਼ਬਦਾਂ ਵਿੱਚ ਕਿਸੇ ਤੀਜੇ ਨੂੰ ਬੰਦੇ ਨੂੰ ਦੱਸਣ ਲੱਗ ਜਾਏ, ਤਾਂ ਉਹ ਖੋਜਾਰਥੀ ਦਾ ਇੰਞ ਦੱਸਣਾ 'ਸ਼ਬਦ ਪ੍ਰਮਾਣ' ਨਹੀਂ ਹੈ, ਕਿਉਂਕਿ ਉਹ ਖ਼ੁਦ ਤਾਂ ਉਸ ਨੂੰ ਪ੍ਰਤੱਖ ਨਹੀਂ ਕਰ ਸਕਿਆ, ਸਿਰਫ਼ ਸੁਣੀ-ਸੁਣਾਈ ਗੱਲ ਹੀ ਅੱਗੇ ਕਿਸੇ ਹੋਰ ਨੂੰ ਦੱਸ ਰਿਹਾ ਹੈ।

ਕੋਈ ਇਹ ਤਾਂ ਆਖ ਸਕਦਾ ਹੈ ਕਿ ਇਹ ਖੋਜਾਰਥੀ ਆਪਣੇ ਅਧਿਆਪਕ ਉੱਤੇ ਵਿਸ਼ਵਾਸ਼ ਕਰਨ ਵਾਲਾ ਇਨਸਾਨ ਹੈ । ਉਸ ਦੇ ਦਿਲ ਵਿੱਚ ਆਪਣੇ ਅਧਿਆਪਕ ਪ੍ਰਤੀ ਬਹੁਤ ਸ਼ਰਧਾ ਹੈ। ਹੋ ਸਕਦਾ ਹੈ ਕਿ ਆਪਣੇ ਅਧਿਆਪਕ ਦੀ ਆਖੀ ਹੋਈ ਜਿਸ ਗੱਲ ਨੂੰ ਉਹ ਤੀਜੇ ਬੰਦੇ ਅੱਗੇ ਦੁਹਰਾ ਰਿਹਾ ਹੈ, ਉਹ ਸੱਚ ਹੀ ਹੋਵੇ। ਜੋ ਸਕਦਾ ਹੈ ਕਿ ਉਸ ਦੇ ਅਧਿਆਪਕ ਨੇ ਉਸ ਨੂੰ ਜੋ ਦੱਸਿਆ, ਉਸ ਸੱਚ ਹੀ ਹੋਵੇ। ਹਾਂ, ਇਹ ਹੋ ਸਕਦਾ ਹੈ। ਪਰ, ਇਹ ਵੀ ਹੋ ਸਕਦਾ ਹੈ ਕਿ ਉਹ ਸਭ ਝੂਠ ਹੀ ਹੋਵੇ। ਖੋਜਾਰਥੀ ਦਾ ਆਪਣਾ ਤਜੁਰਬਾ ਤਾਂ ਕੁੱਝ ਵੀ ਨਹੀਂ ਹੈ। ਖੋਜਾਰਥੀ ਦਾ ਆਪਣੇ ਅਧਿਆਪਕ ਉੱਤੇ ਪੂਰਾ ਵਿਸ਼ਵਾਸ਼ ਹੋਣਾ ਤਾਂ ਇਹ ਸਿੱਧ ਨਹੀਂ ਕਰ ਸਕਦਾ ਕਿ ਉਸ ਅਧਿਆਪਕ ਵੱਲੋਂ ਆਖਿਆ ਗਿਆ ਵਚਨ ਸੱਚ ਹੈ।

ਅਜਿਹੇ ਖੋਜਾਰਥੀ ਨੂੰ ਜੇ ਕੋਈ ਦੂਸਰਾ ਅਧਿਆਪਕ ਮਿਲ ਕੇ ਪਹਿਲੇ ਅਧਿਆਪਕ ਵੱਲੋਂ ਆਖੀ ਹੋਈ ਗੱਲ ਦੇ ਉਲਟ ਕੋਈ ਗੱਲ ਦੱਸੇ, ਤਾਂ ਹੋ ਸਕਦਾ ਹੈ ਕਿਸੇ ਕਾਰਣ ਉਹ ਖੋਜਾਰਥੀ ਉਸ ਦੂਜੇ ਅਧਿਆਪਕ ਨੂੰ ਹੀ ਸ਼ਬਦ ਪ੍ਰਮਾਣ ਮੰਨਣ ਲੱਗ ਜਾਏ। ਜੇ ਉਹ ਖੋਜਾਰਥੀ ਦੂਸਰੇ ਅਧਿਆਪਕ ਦੀ ਆਖੀ ਹੋਈ ਗੱਲ ਨੂੰ ਵੀ ਖ਼ੁਦ ਪ੍ਰਤੱਖ ਕਰਨ ਤੋਂ ਬਿਨ੍ਹਾਂ ਹੀ ਮੰਨਣ ਲੱਗ ਪਿਆ ਹੈ, ਤਾਂ ਉਸ ਦੇ ਅੰਦਰ ਗਿਆਨ ਦੀ ਸਥਿੱਤੀ ਵਿੱਚ ਕੋਈ ਫ਼ਰਕ ਨਹੀਂ ਪਿਆ । ਉਹ ਪਹਿਲਾਂ ਵੀ ਸੁਣੀ-ਸੁਣਾਈ ਗੱਲ ਉੱਤੇ ਯਕੀਨ ਕਰ ਰਿਹਾ ਸੀ, ਉਹ ਹੁਣ ਵੀ ਸੁਣੀ-ਸੁਣਾਈ ਗੱਲ ਉੱਤੇ ਯਕੀਨ ਕਰ ਰਿਹਾ ਹੈ।

ਦੁਨੀਆਂ ਭਰ ਵਿੱਚ ਜੋ ਲੋਕ ਇੱਕ ਮਜ਼ਹਬ ਛੱਡ ਕੇ ਦੂਜੇ ਮਜ਼ਹਬ ਨੂੰ ਮੰਨਣ ਲੱਗ ਜਾਂਦੇ ਹਨ (Convert) , ਉਨ੍ਹਾਂ ਵਿੱਚ ਬਹੁਤੇ ਉੱਪਰ ਦੱਸੇ ਗਏ ਕਥਿੱਤ ਖੋਜਾਰਥੀ ਵਰਗੇ ਹੀ ਹੁੰਦੇ ਹਨ, ਸੁਣੀ-ਸੁਣਾਈ ਗੱਲ ਉੱਤੇ ਵਿਸ਼ਵਾਸ਼ ਕਰਨ ਵਾਲੇ। ਉਨ੍ਹਾਂ ਨੂੰ ਸੱਚ ਦਾ ਕੁੱਝ ਵੀ ਪਤਾ ਨਹੀਂ ਹੁੰਦਾ। ਇਹ ਉਹ ਲੋਕ ਹੁੰਦੇ ਹਨ, ਜੋ ਮਹਿਜ਼ ਅਪਰਾ-ਵਿਦਿਆ (ਕਿਤਾਬੀ-ਗਿਆਨ) ਨੂੰ ਹੀ ਪਰਾ-ਵਿਦਿਆ (ਬ੍ਰਹਮ-ਗਿਆਨ) ਸਮਝਣ ਦੇ ਭਰਮ ਵਿੱਚ ਪਏ ਰਹਿੰਦੇ ਹਨ ।

ਜੇ ਕੋਈ ਖੋਜਾਰਥੀ ਆਪਣੇ ਅਧਿਆਪਕ ਦੇ ਦੱਸੇ (ਸ਼ਬਦ ਪ੍ਰਮਾਣ) ਅਨੁਸਾਰ ਚੱਲੇ, ਤੇ ਫਿਰ ਉਸ ਨੂੰ ਪ੍ਰਤੱਖ ਵੀ ਕਰ ਲਏ, ਤਾਂ ਉਹ ਕਦੇ ਵੀ ਕਿਸੇ ਹੋਰ ਦੀ ਆਖੀ ਹੋਈ ਗੱਲ 'ਤੇ ਵਿਸ਼ਵਾਸ਼ ਨਹੀਂ ਕਰੇਗਾ। ਅਜਿਹਾ ਵਿਅਕਤੀ ਮਜ਼ਹਬ ਬਦਲਣ ਦੀ ਨਹੀਂ ਸੋਚੇਗਾ।

ਅਧਿਆਤਮਕ ਦੁਨੀਆਂ ਦੇ ਪਾਂਧੀ ਦਾ ਸਾਹਮਣਾ ਕਈ ਧਾਰਮਿਕ ਆਗੂਆਂ, ਸੰਪਰਦਾਵਾਂ, ਮਜ਼ਹਬਾਂ ਤੇ ਮਜ਼ਹਬੀ ਕਿਤਾਬਾਂ ਨਾਲ ਹੁੰਦਾ ਹੈ। ਹਰ ਕੋਈ ਇਹ ਆਖਦਾ ਹੈ ਕਿ ਉਸ ਦਾ ਹੀ ਰਾਸਤਾ ਸਹੀ ਹੈ। ਹਰ ਕੋਈ ਇਹ ਦਾਅਵਾ ਕਰਦਾ ਹੈ ਕਿ ਉਸ ਨੇ ਪ੍ਰਭੂ ਦੀ ਪ੍ਰਾਪਤੀ ਕਰ ਲਈ ਹੈ।

> ਘਾਟਿ ਨ ਕਿਨ ਹੀ ਕਹਾਇਆ ॥
> ਸਭ ਕਹਤੇ ਹੈ ਪਾਇਆ ॥
> (੭੧, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਨਿਰੀ ਰਾਜਨੀਤੀ ਕਰਨ ਵਾਲੇ ਵੀ ਧਾਰਮਿਕਤਾ ਦਾ ਲਿਬਾਦਾ ਧਾਰਣ ਕਰੀ ਫਿਰਦੇ ਹਨ। ਵੱਖ-ਵੱਖ ਸਮਿਆਂ ਵਿੱਚ ਰਾਜਸੱਤਾ ਦੇ ਕਈ ਲਾਲਚੀ ਪੈਦਾ ਹੋ ਕੇ ਧਾਰਮਿਕ ਆਗੂ ਹੋਣ ਦਾ ਦਾਅਵਾ ਕਰਦੇ ਹੋਏ ਘਿਰਣਾਯੋਗ ਰਾਜਨੀਤੀ ਕਰਦੇ ਹਨ। ਅਜਿਹੀ ਸਥਿਤੀ ਵਿੱਚ ਇੱਕ ਸੱਚੇ ਜਿਗਿਆਸੂ ਲਈ ਇਹ ਨਿਰਣਾ ਕਰਨਾ ਅਤਿਅੰਤ ਕਠਿਨ ਹੋ ਜਾਂਦਾ ਹੈ ਕਿ ਕਿਸ ਦੇ ਵਚਨ ਨੂੰ ਉਹ ਸ਼ਬਦ ਪ੍ਰਮਾਣ ਮੰਨੇ।

ਜਿਸ ਵਚਨ ਨੂੰ ਕੋਈ ਜਿਗਿਆਸੂ ਪ੍ਰਤੱਖ ਕਰ ਕੇ ਪ੍ਰਮਾਣਿਤ ਕਰ ਸਕੇ, ਉਹ ਸ਼ਬਦ ਪ੍ਰਮਾਣ ਉੱਤਮ ਹੈ।

**ਤ੍ਰਿਗੁਣਾਤਮਕ 'ਪ੍ਰਮਾਣ' ਤੋਂ ਤ੍ਰਿਗੁਣਾਤਮਿਕਾ ਪ੍ਰਮਾ**

ਤ੍ਰਿਗੁਣਾਤਮਕ ਪ੍ਰਮਾਣਾਂ ਰਾਹੀਂ ਪ੍ਰਾਪਤ ਵਸਤੂ, ਜਿਸ ਨੂੰ ਪ੍ਰਮਾ (ਗਿਆਨ) ਕਿਹਾ ਗਿਆ ਹੈ, ਤ੍ਰਿਗੁਣਾਤਮਿਕਾ ਹੈ। ਤ੍ਰਿਗੁਣਾਤਮਿਕਾ ਦਾ ਅਰਥ ਹੈ, ਤਿੰਨਾਂ ਗੁਣਾਂ ਵਾਲੀ। ਇਹ ਤਿੰਨ ਗੁਣ ਹਨ: - ਸਤਵ, ਰਜਸ ਤੇ ਤਮਸ। ਪ੍ਰਮਾ ਤ੍ਰਿਗੁਣਾਤਮਿਕਾ ਇਸ ਕਾਰਣ ਹੈ, ਕਿਉਂਕਿ ਇਸ ਨੂੰ ਪ੍ਰਾਪਤ ਕਰਨ ਦਾ ਕਰਣ ਜਾਂ ਸਾਧਨ 'ਪ੍ਰਮਾਣ' ਵੀ ਤ੍ਰਿਗੁਣਾਤਮਕ ਹੈ।

ਸਰਵੋਤਮ ਪ੍ਰਮਾਣ 'ਪ੍ਰਤੱਖ ਪ੍ਰਮਾਣ' ਹੈ। ਇਸ 'ਪ੍ਰਤੱਖ ਪ੍ਰਮਾਣ' ਦੇ ਸਾਧਨ ਪੰਜ ਗਿਆਨ ਇੰਦਰੀਆਂ ਹਨ। ਇਹ ਪੰਜ ਗਿਆਨ-ਇੰਦਰੀਆਂ (ਕੰਨ, ਚਮੜੀ, ਅੱਖ, ਜੀਭ ਤੇ ਨੱਕ) ਤਿੰਨ ਗੁਣਾਂ ਤੋਂ ਬਣੀਆਂ ਹੋਣ ਕਾਰਣ ਤ੍ਰਿਗੁਣਾਤਮਕ ਹਨ। ਚਿੱਤ ਵੀ ਤ੍ਰਿਗੁਣਾਤਮਕ ਹੈ। ਚਿੱਤ ਤੇ ਪੰਜ ਗਿਆਨ-ਇੰਦਰੀਆਂ ਤ੍ਰਿਗੁਣਾਤਮਕ ਹੋਣ ਕਾਰਣ ਜਿਸ 'ਪ੍ਰਮਾ' ਨੂੰ ਹਾਸਿਲ ਕਰਨ ਦਾ ਸਾਧਨ ਬਣਦੀਆਂ ਹਨ, ਉਹ ਪ੍ਰਮਾ ਵੀ ਤ੍ਰਿਗੁਣਾਤਮਕ ਹੀ ਹੋ ਸਕਦੀ ਹੈ, ਤ੍ਰਿਗੁਣਾਤੀਤ ਨਹੀਂ।

ਜੇ ਸਥੂਲ ਪੰਜ ਗਿਆਨ-ਇੰਦਰੀਆਂ ਰਾਹੀਂ ਪ੍ਰਾਪਤ ਹੋਈ ਪ੍ਰਮਾ ਤ੍ਰਿਗੁਣਾਤਮਿਕਾ ਹੈ, ਤਾਂ ਇਹ ਹੀ ਸਥਿੱਤੀ ਸੂਖਮ ਪੰਜ-ਇੰਦਰੀਆਂ ਰਾਹੀਂ ਪ੍ਰਾਪਤ ਹੋਈ ਪ੍ਰਮਾ ਦੀ ਵੀ ਹੈ। ਕਿਉਂਕਿ ਸੂਖਮ ਪੰਜ-ਇੰਦਰੀਆਂ ਵੀ ਤ੍ਰਿਗੁਣਾਤਮਿਕਾ ਹੀ ਹਨ, ਇਸਲਈ ਉਹ ਜਿਸ ਪ੍ਰਮਾ ਨੂੰ ਹਾਸਿਲ ਕਰਨ ਲਈ ਸਾਧਨ ਬਣਦੀਆਂ ਹਨ, ਉਹ ਪ੍ਰਮਾ ਵੀ ਤ੍ਰਿਗੁਣਾਤਮਿਕਾ ਹੀ ਹੋ ਸਕਦੀ ਹੈ, ਤ੍ਰਿਗੁਣਾਤੀਤ ਨਹੀਂ।

'ਅਨੁਮਾਨ ਪ੍ਰਮਾਣ' ਤੇ 'ਉਪਮਾਨ ਪ੍ਰਮਾਣ' ਦਾ ਆਧਾਰ 'ਪ੍ਰਤੱਖ ਪ੍ਰਮਾਣ' ਹੀ ਹੈ। ਜੇ ਆਧਾਰ ਤ੍ਰਿਗੁਣਾਤਮਕ ਹੈ, ਤਾਂ ਉਸ ਉੱਤੇ ਆਧਾਰਿਤ ਵਸਤੂ ਵੀ ਤ੍ਰਿਗੁਣਾਤਮਿਕਾ ਹੀ ਹੈ। 'ਪ੍ਰਤੱਖ ਪ੍ਰਮਾਣ' ਤ੍ਰਿਗੁਣਾਤਮਿਕਾ ਹੋਣ ਕਾਰਣ 'ਅਨੁਮਾਨ ਪ੍ਰਮਾਣ' ਤੇ 'ਉਪਮਾਨ ਪ੍ਰਮਾਣ' ਵੀ ਤ੍ਰਿਗੁਣਾਤਮਕ ਹੀ ਹਨ।

'ਸ਼ਬਦ ਪ੍ਰਮਾਣ' ਨੂੰ ਗ੍ਰਹਿਣ ਕਰਨ ਦਾ ਸਾਧਨ ਸਾਡੇ ਕੰਨ ਹਨ। ਕੰਨ ਤ੍ਰਿਗੁਣਾਤਮਕ ਹਨ। ਤ੍ਰਿਗੁਣਾਤਮਕ ਕੰਨ ਸਿਰਫ਼ ਆਪਣੇ ਤ੍ਰਿਗੁਣਾਤਮਕ ਵਿਸ਼ੇ (ਤ੍ਰਿਗੁਣਾਤਮਕ ਸ਼ਬਦ) ਨੂੰ ਹੀ ਗ੍ਰਹਿਣ ਕਰਨ ਦੇ ਸਮਰੱਥ ਹਨ। ਤ੍ਰਿਗੁਣਾਤਮਕ ਕੰਨ ਰਾਹੀਂ ਪ੍ਰਾਪਤ ਪ੍ਰਮਾ ਵੀ ਤ੍ਰਿਗੁਣਾਤਮਿਕਾ ਹੀ ਸਿੱਧ ਹੁੰਦੀ ਹੈ।

> ਬੇਦ ਬਾਣੀ ਜਗੁ ਵਰਤਦਾ ਤ੍ਰੈ ਗੁਣ ਕਰੇ ਬੀਚਾਰੁ ॥
> ਬਿਨੁ ਨਾਵੈ ਜਮ ਡੰਡੁ ਸਹੈ ਮਰਿ ਜਨਮੈ ਵਾਰੋ ਵਾਰ ॥
> ਸਤਿਗੁਰ ਭੇਟੇ ਮੁਕਤਿ ਹੋਇ ਪਾਏ ਮੋਖ ਦੁਆਰੁ ॥੧॥
> (੧੨੭੬, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

> ਤ੍ਰੈ ਗੁਣ ਬਾਣੀ ਬ੍ਰਹਮ ਜੰਜਾਲਾ ॥
> ਪੜਿ ਵਾਦੁ ਵਖਾਣਹਿ ਸਿਰਿ ਮਾਰੇ ਜਮਕਾਲਾ ॥
> ਤਤੁ ਨ ਚੀਨਹਿ ਬੰਨਹਿ ਪੰਡ ਪਰਾਲਾ ॥੨॥
> (੨੩੦-੨੩੧, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਅਜਿਹੀ ਪ੍ਰਮਾ, ਜੋ ਤ੍ਰਿਗੁਣਾਤਮਿਕਾ ਹੈ, ਉਹ ਤ੍ਰਿਗੁਣਾਤੀਤ ਆਤਮਾ ਜਾਂ ਨਿਰਗੁਣ ਬ੍ਰਹਮ ਦਾ ਗਿਆਨ ਕਰਾਉਣ ਵਿੱਚ ਅਸਮਰਥ ਹੈ। ਇਸ ਦਾ ਇਹ ਭਾਵ ਨਹੀਂ ਕਿ ਪ੍ਰਮਾ ਦੀ ਆਪਣੇ ਆਪ ਵਿੱਚ ਕੋਈ ਕੀਮਤ ਹੀ ਨਹੀਂ। ਜਦ ਤਕ ਸਾਧਕ ਇਸ ਮਨੁੱਖੀ ਸ਼ਰੀਰ ਰੂਪ ਪਿੰਜਰੇ ਦਾ ਕੈਦੀ ਹੈ, ਇਹ ਤ੍ਰਿਗੁਣਾਤਮਕ ਪ੍ਰਮਾਣ ਵਿਵਹਾਰਿਕ ਤੌਰ 'ਤੇ (practically) ਉਸ ਲਈ ਫ਼ਾਇਦੇਮੰਦ ਹਨ। ਹਾਂ, ਜਦੋਂ ਹੀ ਉਹ ਤ੍ਰਿਗੁਣਾਂ ਦੇ ਬੰਧਨ ਤੋਂ ਮੁਕਤ ਹੋ ਜਾਏਗਾ, ਉਸ ਦੁਆਰਾ ਇਕੱਠੀ ਕੀਤੀ ਇਹ ਸਾਰੀ ਤ੍ਰਿਗੁਣਾਮਿਕਾ ਪ੍ਰਮਾ ਬੇਅਰਥ ਹੋ ਜਾਏਗੀ।

ਜਿਸ ਗਿਆਨਰੂਪ ਆਤਮਾ ਦਾ ਪ੍ਰਤੱਖ ਅਸੰਪਰਗਿਆਤ ਸਮਾਧੀ ਵਿੱਚ ਹੁੰਦਾ ਹੈ, ਉਹ ਤ੍ਰਿਗੁਣਾਤੀਤ ਹੈ, ਤ੍ਰਿਗੁਣ ਤੋਂ ਪਰ੍ਹੇ ਹੈ। ਇਸ ਤ੍ਰਿਗੁਣਾਤੀਤ ਪਰਮਾਤਮਾ ਨੂੰ ਜਾਣ ਲੈਣਾ ਹੀ ਪਰਾ ਵਿਦਿਆ ਜਾਂ ਬ੍ਰਹਮਗਿਆਨ ਹੈ।

**ਪ੍ਰਮਾਣ ਕਾਲ-ਪਰਿਛਿੰਨ ਹੈ**

ਕਾਲ ਦੀ ਸਿਰਜਣਾ ਅਕਾਲ (ਨਿਰਗੁਣ ਬ੍ਰਹਮ) ਤੋਂ ਹੁੰਦੀ ਹੈ। ਕਾਲ ਸਾਰੀ ਸ੍ਰਿਸ਼ਟੀ ਦਾ ਈਸ਼ਵਰ ਤੇ ਕਰਤਾ ਹੈ।

ਕਾਲ ਸਭਨ ਕਾ ਕਰਤ ਪਸਾਰਾ ॥ ਅੰਤ ਕਾਲਿ ਸੋਈ ਖਾਪਨਿਹਾਰਾ॥
ਆਪਨ ਰੂਪ ਅਨੰਤਨ ਧਰਹੀ ॥ ਆਪਹਿ ਮਧਿ ਲੀਨ ਪੁਨਿ ਕਰਹੀ ॥੩॥
(ਚਉਬੀਸ ਅਵਤਾਰ, ਦਸਮ ਗ੍ਰੰਥ ਸਾਹਿਬ)।

ਸੰਪੂਰਣ ਲੋਕਾਂ ਵਿੱਚ ਇਹ ਕਾਲ ਹੀ ਸ਼ੁਭ-ਅਸ਼ੁਭ ਸਭ ਪਦਾਰਥਾਂ ਦਾ ਕਰਤਾ ਹੈ। ਕਾਲ ਹੀ ਸੰਪੂਰਣ ਪਰਜਾ ਦਾ ਸੰਹਾਰ ਕਰਦਾ ਹੈ ਤੇ ਉਹ ਹੀ ਫਿਰ ਸਭ ਦੀ ਸ੍ਰਿਸ਼ਟੀ ਵੀ ਕਰਦਾ ਹੈ ॥੨੪੯॥
(ਅਨੁਕ੍ਰਮਣਿਕਾ ਪਰਵ, ਪਹਿਲਾ ਅਧਿਆਇ, ਮਹਾਂਭਾਰਤ)।

ਇਹ ਅਵਿਨਾਸ਼ੀ ਕਾਲ ਖ਼ੁਦ ਅਨਾਦਿ, ਪਰ ਦੂਜਿਆਂ ਦਾ ਆਦਿ-ਕਰਤਾ (ਉਤਪਾਦਕ) ਹੈ ਅਤੇ ਖ਼ੁਦ ਅਨੰਤ ਹੋ ਕੇ ਵੀ ਦੂਜਿਆਂ ਦਾ ਅੰਤ ਕਰਨ ਵਾਲਾ ਹੈ। ਇਹ ਪਿਤਾ ਤੋਂ ਪੁੱਤਰ ਦੀ ਉੱਤਪਤੀ ਕਰਾਉਂਦਾ ਹੋਇਆ ਸਾਰੇ ਜਗਤ ਦੀ ਰਚਨਾ ਕਰਦਾ ਹੈ ਤੇ ਆਪਣੀ ਸੰਹਾਰਸ਼ਕਤੀ ਮੌਤ ਰਾਹੀਂ ਯਮਰਾਜ ਨੂੰ ਵੀ ਮਰਵਾ ਕੇ ਇਸ ਦਾ ਅੰਤ ਕਰ ਦਿੰਦਾ ਹੈ।
(੪੫, ਅਧਿਆਏ ੨੯, ਤੀਜਾ ਸਕੰਧ, ਭਾਗਵਤਪੁਰਾਣ)।

ਉਹ ਹੈ ਤਾਂ ਬ੍ਰਹਮ ਹੀ, ਪ੍ਰੰਤੂ ਤ੍ਰਿਗੁਣਾਤਮਕ ਰੂਪ ਵਾਲਾ।

ਜੇ ਕਾਲ ਦੀ ਹੋਂਦ ਨਾ ਹੋਵੇ, ਤਾਂ ਰਜੋ ਗੁਣ (ਬ੍ਰਹਮਾ) ਕਿਰਿਆਸ਼ੀਲ ਨਹੀਂ ਹੋ ਸਕਦਾ। ਜੇ ਰਜੋ ਗੁਣ ਕਿਰਿਆਸ਼ੀਲ ਨਾ ਹੋਵੇ, ਤਾਂ ਕਿਸੇ ਵੀ ਪ੍ਰਕਾਰ ਦੀ ਰਚਨਾ ਨਹੀਂ ਹੋ ਸਕਦੀ। ਕਿਸੇ ਵੀ ਤ੍ਰਿਗੁਣਾਤਮਕ ਤੱਤ ਦੀ ਰਚਨਾ ਲਈ ਜ਼ਰੂਰੀ ਹੈ ਕਿ ਕਾਲ ਦੀ ਹੋਂਦ ਹੋਵੇ। ਕੋਈ ਵੀ ਸੂਖਮ ਜਾਂ ਸਥੂਲ ਤ੍ਰਿਗੁਣਾਤਮਕ ਵਸਤੂ ਕਾਲ-ਪਰਿਛਿੰਨ (काल-परिछिन्न) ਹੁੰਦੀ ਹੈ। ਕਾਲ-ਪਰਿਛਿੰਨ ਦਾ ਅਰਥ ਹੈ, ਜੋ ਕਿਸੇ ਸਮੇਂ ਹੋਵੇ ਤੇ ਕਿਸੇ ਸਮੇਂ ਨਾ ਹੋਵੇ। ਹਰ ਤ੍ਰਿਗੁਣਾਤਮਕ ਵਸਤੂ, ਜੋ ਪੈਦਾ ਕੀਤੀ ਗਈ ਹੈ, ਕਿਸੇ ਵਕਤ ਨਹੀਂ ਸੀ ਤੇ ਕਿਸੀ ਵਕਤ ਨਹੀਂ ਹੋਏਗੀ। ਭਾਵ, ਐਸਾ ਸਮਾਂ ਸੀ, ਜਦੋਂ ਉਹ ਵਸਤੂ ਪੈਦਾ ਨਹੀਂ ਸੀ ਹੋਈ, ਤੇ ਐਸਾ ਸਮਾਂ ਆਉਂਦਾ ਹੈ, ਜਦੋਂ ਉਹ ਵਸਤੂ ਨਸ਼ਟ ਹੋ ਜਾਂਦੀ ਹੈ।

ਹਰ ਤ੍ਰਿਗੁਣਾਤਮਕ ਵਸਤੂ ਕਾਲ-ਪਰਿਛਿੰਨ ਹੈ। ਸਿਰਫ਼ ਨਿਰਗੁਣ ਬ੍ਰਹਮ ਹੀ ਕਾਲ ਤੋਂ ਅਪਰਿਛਿੰਨ ਹੈ।

कालेनानवच्छेदात ॥२६॥
ਕਾਲੇਨਾਨਵੱਛੇਦਾਤ ॥ (੨੬, ਸਮਾਧੀਪਾਦ, ਯੋਗ ਸੂਤ੍ਰ, ਆਚਾਰੀਆ ਪਤੰਜਲੀ)।

ਉਹ ਵਸਤੂ (ਪ੍ਰਮੇਯ), ਜੋ ਕਾਲ-ਪਰਿਛਿੰਨ ਹੈ, ਉਸ ਬਾਰੇ ਹਾਸਿਲ ਕੀਤੀ ਪ੍ਰਮਾ, ਤੇ ਉਸ ਪ੍ਰਮਾ ਨੂੰ ਹਾਸਿਲ ਕਰਨ ਲਈ ਵਰਤਿਆ ਗਿਆ ਸਾਧਨ (ਪ੍ਰਮਾਣ) ਵੀ ਕਾਲ-ਪਰਿਛਿੰਨ ਹੀ ਹੈ। ਕੋਈ ਐਸਾ ਸਮਾਂ ਸੀ, ਜਦੋਂ ਵਿਅਕਤੀ ਕੋਲ ਤ੍ਰਿਗੁਣਾਤਮਕ ਵਸਤੂ ਬਾਰੇ ਪ੍ਰਮਾ ਨਹੀਂ ਸੀ। ਕੋਈ ਐਸਾ ਸਮਾਂ ਆਏਗਾ, ਜਦੋਂ ਵਿਅਕਤੀ ਕੋਲ ਤ੍ਰਿਗੁਣਾਤਮਕ ਵਸਤੂ ਬਾਰੇ ਪ੍ਰਮਾ ਨਹੀਂ ਰਹੇਗੀ।

ਉਦਾਹਰਣ ਵਜੋਂ, ਕੋਈ ਜਿਗਿਆਸੂ ਸੇਬ ਨੂੰ ਪਹਿਲੀ ਵਾਰ ਦੇਖਦਾ ਤੇ ਚੱਖਦਾ ਹੈ। ਇਸ ਤੋਂ ਪਹਿਲਾਂ ਉਸ ਨੇ ਕਦੇ ਸੇਬ ਨਹੀਂ ਸੀ ਦੇਖਿਆ। ਉਹ ਜਿਗਿਆਸੂ ਪ੍ਰਮਾਤਾ ਹੈ, ਸੇਬ ਪ੍ਰਮੇਯ ਹੈ ਤੇ ਸੇਬ ਦਾ ਸੁਆਦ ਉਸ ਪ੍ਰਮਾ ਹੈ, ਜੋ ਉਸ ਨੇ ਸੇਬ ਨੂੰ ਚੱਖ ਕੇ ਪ੍ਰਾਪਤ ਕੀਤੀ। ਇਸ ਉਦਾਹਰਣ ਵਿੱਚ, ਸੇਬ ਦੇ ਸੁਆਦ ਰੂਪੀ ਪ੍ਰਮਾ ਕਿਸੇ ਸਮੇਂ ਉਸ ਜਿਗਿਆਸੂ ਨੂੰ ਪ੍ਰਾਪਤ ਨਹੀਂ ਸੀ ਤੇ ਕਿਸੇ ਸਮੇਂ ਉਸ ਨੂੰ ਪ੍ਰਾਪਤ ਹੋ ਗਈ। ਜੋ ਪ੍ਰਾਪਤ ਹੋਈ, ਉਹ ਨਸ਼ਟ ਵੀ ਹੋ ਜਾਏਗੀ। ਇਸ ਲਈ, ਉਸ ਦੁਆਰਾ ਪ੍ਰਾਪਤ ਕੀਤੀ ਇਹ ਪ੍ਰਮਾ ਕਾਲ-ਪਰਿਛਿੰਨ ਹੈ।

ਅਸੀਂ ਐਸੇ ਵਿਅਕਤੀ ਦੇਖਦੇ ਹਾਂ, ਜੋ ਐਸੀ ਸਥਿਤੀ ਵਿੱਚ ਪੁੱਜ ਜਾਂਦੇ ਹਨ, ਜਦੋਂ ਉਹ ਆਪਣੇ ਹੀ ਪਰਿਵਾਰ ਦੇ ਜੀਆਂ ਨੂੰ ਪਹਿਚਾਣ ਨਹੀਂ ਸਕਦੇ। ਪਰਿਵਾਰਾਂ ਦੇ ਜੀਆਂ ਸੰਬੰਧੀ ਜਾਣਕਾਰੀ ਉਨ੍ਹਾਂ ਨੇ ਉਦੋਂ ਪ੍ਰਾਪਤ ਕੀਤੀ ਸੀ, ਜਦੋਂ ਉਨ੍ਹਾਂ ਜੀਆਂ ਨਾਲ ਉਨ੍ਹਾਂ ਦਾ ਸੰਬੰਧ ਹੋਇਆ, ਪਰ ਬਾਅਦ ਵਿੱਚ ਕਿਸੇ ਰੋਗ ਆਦਿ ਕਾਰਣ ਉਹ ਸਾਰੀ ਜਾਣਕਾਰੀ ਉਨ੍ਹਾਂ ਦੇ ਚੇਤਿਆਂ ਵਿੱਚੋਂ ਖ਼ਤਮ ਹੋ ਗਈ। ਕੋਈ ਸਮਾਂ ਸੀ, ਜਦੋਂ ਉਹ ਪਰਿਵਾਰ ਦੇ ਜੀਆਂ ਨੂੰ ਨਹੀਂ ਜਾਣਦੇ ਸਨ, ਫਿਰ ਜਾਣਨ ਲੱਗੇ ਤੇ ਮਗਰੋਂ ਭੁੱਲ ਵੀ ਗਏ। ਇਸ ਤੋਂ ਸਿੱਧ ਹੁੰਦਾ ਹੈ ਕਿ ਪ੍ਰਾਪਤ ਕੀਤੀ ਜਾਣਕਾਰੀ (ਜਾਂ ਪ੍ਰਮਾ) ਕਾਲ-ਪਰਿਛਿੰਨ ਹੁੰਦੀ ਹੈ।

ਕਈ ਵਾਰ ਇਸ ਤਰ੍ਹਾਂ ਹੁੰਦਾ ਹੈ ਕਿ ਕੋਈ ਜੀਵ ਕਿਸੇ ਵੇਲੇ ਅਧਿਆਤਮਿਕ ਗਹਿਰਾਈ ਤੋਂ ਅਣਜਾਣ ਹੁੰਦਾ ਹੈ। ਫਿਰ, ਕਿਸੇ ਵੇਲੇ ਉਹ ਕਿਸੇ ਇੱਕ ਜਾਂ ਜ਼ਿਆਦਾ ਪ੍ਰਮਾਣਾਂ ਰਾਹੀਂ ਅਧਿਆਤਮ-ਵਿਦਿਆ ਬਾਰੇ ਕੁੱਝ-ਕੁ ਜਾਣਕਾਰੀ ਪ੍ਰਾਪਤ ਕਰ ਲੈਂਦਾ ਹੈ। ਮਗਰੋਂ, ਉਹ ਪ੍ਰਾਪਤ ਕੀਤੀ ਉਸ ਜਾਣਕਾਰੀ ਨੂੰ ਭੁੱਲ ਵੀ ਬੈਠਦਾ ਹੈ। ਇਹ ਸਭ ਇਸ ਗੱਲ ਦਾ ਸਪਸ਼ਟ ਸੰਕੇਤ ਹੈ ਕਿ ਪ੍ਰਮਾਣਾਂ ਰਾਹੀਂ ਪ੍ਰਾਪਤ ਹੋਣ ਵਾਲੀ ਪ੍ਰਮਾ ਕਾਲ-ਪਰਿਛਿੰਨ ਹੁੰਦੀ ਹੈ।

ਇਹ ਬਹੁਤ ਸੁਭਾਵਿਕ ਹੈ ਕਿ ਕਿਸੇ ਜੀਵ ਵੱਲੋਂ ਇਸ ਜਨਮ ਵਿੱਚ ਪ੍ਰਾਪਤ ਕੀਤਾ ਗਿਆ ਗਿਆਨ ਉਸ ਤੋਂ ਪਿੱਛਲੇ ਜਨਮ ਵਿੱਚ ਉਸ ਨੂੰ ਪ੍ਰਾਪਤ ਨਹੀਂ ਸੀ। ਇਹ ਵੀ ਬਹੁਤ ਸੰਭਾਵਿਤ ਹੈ ਕਿ ਜੇ ਉਹ ਫਿਰ ਜਨਮ ਲਏ, ਤਾਂ ਇਸ ਜਨਮ ਵਿੱਚ ਪ੍ਰਾਪਤ ਕੀਤਾ ਗਿਆਨ ਅਗਲੇ ਜਨਮ ਵਿੱਚ ਉਸ ਕੋਲ ਨਾ ਹੋਵੇ। ਇਸ ਤਰ੍ਹਾਂ, ਇਹ ਸਪਸ਼ਟ ਹੈ ਕਿ ਪ੍ਰਮਾਣਾਂ ਰਾਹੀਂ ਪ੍ਰਾਪਤ ਹੋਣ ਵਾਲੀ ਪ੍ਰਮਾ ਕਾਲ-ਪਰਿਛਿੰਨ ਹੁੰਦੀ ਹੈ।

ਤ੍ਰਿਗੁਣ ਤੋਂ ਪਰ੍ਹੇ (ਤ੍ਰਿਗੁਣਾਤੀਤ) ਜੋ ਬ੍ਰਹਮ ਹੈ, ਉਹ ਖ਼ੁਦ ਹੀ ਗਿਆਨ ਸਰੂਪ ਹੈ। ਉਸ ਦਾ ਉਹ ਗਿਆਨ ਸਰੂਪ ਵੀ ਤ੍ਰਿਗੁਣਾਤੀਤ ਹੈ। ਉਸ ਦਾ ਉਹ ਸਰੂਪ ਤ੍ਰਿਗੁਣਾਤਮਕ ਭਾਸ਼ਾ ਵਿੱਚ ਬਿਆਨ ਨਹੀਂ ਕੀਤਾ ਜਾ ਸਕਦਾ।

ਜਦੋਂ ਜੀਵ ਜਨਮ ਲੈਂਦਾ ਹੈ, ਉਸ ਦਾ ਚਿੱਤ ਪਿੱਛਲੇ ਜਨਮਾਂ ਦੇ ਸੰਸਕਾਰਾਂ ਨਾਲ ਭਰਿਆ ਹੁੰਦਾ ਹੈ। ਉਨ੍ਹਾਂ ਸੰਸਕਾਰਾਂ ਅਧੀਨ ਹੋਇਆ ਜੀਵ ਨਵੇਂ ਕਰਮ ਕਰਦਾ ਰਹਿੰਦਾ ਹੈ। ਨਵੇਂ ਕੀਤੇ ਜਾ ਰਹੇ ਕਰਮ ਉਸ ਨੂੰ ਹੋਰ ਸੰਸਕਾਰ ਦਿੰਦੇ ਹਨ, ਜੋ ਉਸ ਦੇ ਚਿੱਤ ਉੱਤੇ ਪ੍ਰਭਾਵ ਪਾਉਂਦੇ ਰਹਿੰਦੇ ਹਨ।

**--0--**

# ਚਿੱਤ

ਵੱਖ-ਵੱਖ ਪੁਰਾਤਨ ਵਿਦਵਾਨਾਂ ਨੇ ਚਿੱਤ ਜਾਂ ਅੰਤਹਕਰਣ (अन्तःकरण) ਦਾ ਵਰਣਨ ਵੱਖ-ਵੱਖ ਢੰਗਾਂ ਨਾਲ ਕੀਤਾ ਹੈ। ਐਸਾ ਨਹੀਂ ਕਿ ਉਨ੍ਹਾਂ ਦੇ ਵਰਣਨ ਵਿੱਚ ਕੋਈ ਗ਼ਲਤੀ ਹੈ। ਗੱਲ ਸਿਰਫ਼ ਇੰਨੀ-ਕੁ ਹੈ ਕਿ ਇੱਕ ਹੀ ਵਸਤੂ ਨੂੰ ਉਨ੍ਹਾਂ ਨੇ ਆਪੋ-ਆਪਣੇ ਢੰਗ ਨਾਲ ਦੱਸਿਆ ਹੈ। ਅਜਿਹਾ ਹੋਣ ਦਾ ਕਾਰਣ ਇਹ ਵੀ ਹੈ ਕਿ ਉਹ ਵੱਖ-ਵੱਖ ਬੌਧਿਕ ਪੱਧਰ ਵਾਲੇ ਵਿਦਿਆਰਥੀਆਂ ਨੂੰ ਸਮਝਾ ਰਹੇ ਸਨ।

ਚਿੱਤ ਦਾ ਜ਼ਿਕਰ ਕਈ ਵਿਦਵਾਨਾਂ ਨੇ ਇੱਕ ਇੱਕਹਿਰੀ ਵਸਤੂ ਦੇ ਤੌਰ 'ਤੇ ਕੀਤਾ ਹੈ। ਕਈ ਵਿਦਵਾਨਾਂ ਨੇ ਇਸ ਦਾ ਜ਼ਿਕਰ ਬੁੱਧੀ (ਅਸਮਿਤਾ), ਅਹੰਕਾਰ ਤੇ ਮਨ ਵੱਜੋਂ ਕੀਤਾ ਹੈ। ਕਿਸੇ ਵਿਦਵਾਨ ਨੇ ਇਸ ਦਾ ਜ਼ਿਕਰ ਅਸਮਿਤਾ, ਬੁੱਧੀ, ਅਹੰਕਾਰ, ਤੇ ਮਨ; ਜਾਂ ਸੁਰਤਿ, ਮਤਿ, ਬੁੱਧੀ ਤੇ ਮਨ ਵਜੋਂ ਕੀਤਾ ਹੈ।

ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ ॥ (੮, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਜੇ ਅਸਮਿਤਾ, ਬੁੱਧੀ, ਅਹੰਕਾਰ ਤੇ ਮਨ ਦਾ ਵੱਖ-ਵੱਖ ਵਰਣਨ ਨਾ ਕਰਨਾ ਹੋਏ, ਤਾਂ ਅਸੀਂ ਇਨ੍ਹਾਂ ਸਭ ਨੂੰ ਹੀ 'ਚਿੱਤ' ਜਾਂ 'ਅੰਤਹਕਰਣ' ਆਖ ਦਿੰਦੇ ਹਾਂ।

ਅਸਮਿਤਾ ਹੈ ਤਾਂ ਜੜ੍ਹ ਜਾਂ ਅਚੇਤਨ (Non-conscious), ਪਰ 'ਵੀਚਾਰ-ਰਹਿਤ ਚੇਤਨਾ' (Thoughtless consciousness) ਦਾ ਪ੍ਰਭਾਵ ਦਿੰਦੀ ਹੈ। ਇਹ 'ਵੀਚਾਰ-ਰਹਿਤ ਚੇਤਨਾ' ਆਤਮਾ ਦੀ ਚੇਤਨਤਾ ਤੋਂ ਪ੍ਰਭਾਵਿਤ ਹੈ, ਅਸਲ ਵਿੱਚ ਤਾਂ ਇਹ ਜੜ੍ਹ ਹੀ ਹੈ। ਸਮੁੱਚਾ ਅੰਤਹਕਰਣ ਜੜ੍ਹ ਵਸਤੂ ਹੈ, ਆਤਮਾ ਨਹੀਂ। ਇਸ ਜੜ੍ਹ ਵਸਤੂ ਦਾ ਆਪਣੇ ਆਪ ਨੂੰ ਚੇਤਨ (Self-conscious) ਸਮਝਣਾ ਅਸਮਿਤਾ ਹੈ। ਜਦੋਂ ਜੜ੍ਹ ਅਸਮਿਤਾ 'ਵੀਚਾਰ-ਰਹਿਤ ਚੇਤਨਾ' ਦਾ ਪ੍ਰਭਾਵ ਦੇਣ ਲੱਗਦੀ ਹੈ, ਤਾਂ ਇਸ ਵਿੱਚੋਂ 'ਅਹੰਕਾਰ' ਪੈਦਾ ਹੋ ਜਾਂਦਾ ਹੈ। ਅਹੰਕਾਰ (sense of self) ਉਹ ਭਾਵਨਾ ਹੈ, ਜਿਸ ਨਾਲ ਅਨਾਤਮ ਵਸਤੂ ਇਸ ਭਰਮ ਵਿੱਚ ਪੈਂਦੀ ਹੈ ਕਿ 'ਮੈਂ ਹਾਂ'। 'ਮੈਂ ਹਾਂ' ਦਾ ਭਾਵ ਹੈ ਕਿ 'ਮੈਂ ਹੋਰਨਾਂ ਤੋਂ ਅੱਡ ਹਾਂ'। ਇਹ ਦਵੈਤ ਦਾ ਪਸਾਰ ਹੈ। ਅਹੰਕਾਰ ਵਿੱਚੋਂ ਹੀ ਬੁੱਧੀ (Intellect) ਪੈਦਾ ਹੋ ਜਾਂਦੀ ਹੈ। ਮਨ (Mind) ਸੰਕਲਪ (ਇੱਛਾ) ਪੈਦਾ ਕਰਦਾ ਹੈ। ਪੰਜ (ਸਥੂਲ ਤੇ ਪੰਜ ਸੂਖਮ) ਗਿਆਨ-ਇੰਦਰੀਆਂ ਰਾਹੀਂ ਪ੍ਰਾਪਤ ਵਿਸ਼ੇ ਦਾ ਗ੍ਰਹਿਣ ਮਨ ਰਾਹੀਂ ਹੀ ਕੀਤਾ ਜਾਂਦਾ ਹੈ। ਮਨ ਰਾਹੀਂ ਗ੍ਰਹਿਣ ਕੀਤੇ ਵਿਸ਼ੇ ਦਾ ਨਿਸ਼ਚੇਆਤਮਕ ਅਧਿਐਨ ਬੁੱਧੀ (Intellect) ਕਰਦੀ ਹੈ। ਗਿਆਨ-ਇੰਦਰੀਆਂ ਆਦਿ ਦੁਆਰਾ ਮਨ ਤੇ ਬੁੱਧੀ ਨੂੰ ਪ੍ਰਾਪਤ ਵਿਸ਼ਾ ਸੰਸਕਾਰ ਦੇ ਰੂਪ ਵਿੱਚ ਅਸਮਿਤਾ (ਮਹੱਤ) ਤਕ ਪੁੱਜਦਾ ਹੈ।

ਅਸਮਿਤਾ, ਬੁੱਧੀ, ਅਹੰਕਾਰ ਤੇ ਮਨ ਦਾ ਇਹ ਸੰਗਠਨ ਅੰਤਹਕਰਣ ਆਖਿਆ ਜਾਂਦਾ ਹੈ। 'ਕਰਣ' ਸਾਧਨ ਨੂੰ ਕਹਿੰਦੇ ਹਨ। ਜੋ ਸਾਧਨ ਅੰਤਹ (अन्तः) ਵਿੱਚ (ਅੰਦਰ) ਸਥਿਤ ਹੈ, ਉਹ ਅੰਤਹਕਰਣ ਹੈ। ਜਿਵੇਂ ਪੰਜ ਸਥੂਲ ਤੇ ਪੰਜ ਸੂਖਮ ਗਿਆਨ-ਇੰਦਰੀਆਂ ਜਾਣਨ ਦਾ ਸਾਧਨ ਹਨ, ਇਸ ਤਰ੍ਹਾਂ ਹੀ ਅੰਤਹਕਰਣ ਵੀ ਇੱਕ ਸਾਧਨ ਹੈ, ਕਰਣ ਹੈ। ਕੋਈ ਸਮਾਂ ਸੀ ਜਦੋਂ ਇਹ ਅੰਤਹਕਰਣ ਨਹੀਂ ਸੀ। ਹੁਣ ਇਹ ਅੰਤਹਕਰਣ ਮੌਜੂਦ ਹੈ। ਕਦੇ ਇਹ ਨਹੀਂ ਰਹੇਗਾ। ਇਸ ਤਰ੍ਹਾਂ, ਅੰਤਹਕਰਣ ਕਾਲ-ਪਰਿਛਿੰਨ ਹੈ। ਅੰਤਹਕਰਣ ਦੁਆਰਾ ਪ੍ਰਾਪਤ ਪ੍ਰਮਾ ਅੰਤਹਕਰਣ ਦੇ ਨਸ਼ਟ ਹੋਣ ਨਾਲ ਬਿਲਕੁਲ ਹੀ ਨਸ਼ਟ ਹੋ ਜਾਏਗੀ।

ਚਿਤ ਸੂਖਮ ਹੈ। ਇਸ ਦਾ ਕੋਈ ਇੱਕ ਨਿਸ਼ਚਿਤ ਰੂਪ ਨਹੀਂ। ਜਿਸ ਤਰ੍ਹਾਂ ਦੀ ਪ੍ਰਮਾ ਜੀਵ ਨੂੰ ਪ੍ਰਾਪਤ ਹੁੰਦੀ ਹੈ, ਉਸ ਪ੍ਰਮਾ ਦਾ ਹੀ ਰੂਪ ਉਸ ਜੀਵ ਦਾ ਚਿਤ ਧਾਰਣ ਕਰ ਲੈਂਦਾ ਹੈ। ਚਿਤ ਦਾ ਇਹ ਰੂਪ ਹੀ ਚਿਤ ਦੀ ਵ੍ਰਿਤੀ (ਬਿਰਤੀ) (Form) ਹੈ। ਜਦੋਂ ਹੀ ਪ੍ਰਮਾ ਵਿੱਚ ਬਦਲਾਵ ਹੁੰਦਾ ਹੈ, ਜੀਵ ਦੇ ਚਿਤ ਦੀ ਵ੍ਰਿਤੀ (ਜਾਂ ਰੂਪ) ਵਿੱਚ ਬਦਲਾਵ ਆ ਜਾਂਦਾ ਹੈ। ਜੇ ਚਿਤ ਵਿੱਚ ਪਾਪ-ਪੂਰਣ ਕਰਮਾਂ ਦੇ ਸੰਕਲਪ ਪ੍ਰਮਾ ਦੇ ਰੂਪ ਵਿੱਚ ਪਹੁੰਚਦੇ ਹਨ, ਤਾਂ ਚਿਤ ਵੀ ਪਾਪਮਈ ਹੋ ਜਾਂਦਾ ਹੈ। ਜੇ ਚਿਤ ਵਿੱਚ ਪ੍ਰਭੂ ਦਾ ਨਾਮ ਹੈ, ਤਾਂ ਚਿਤ ਦਾ ਰੂਪ ਵੀ ਪ੍ਰਭੂ ਵਰਗਾ ਹੋ ਜਾਂਦਾ ਹੈ।

> ਜਿਨਾ ਨ ਵਿਸਰੈ ਨਾਮੁ ਸੇ ਕਿਨੇਹਿਆ ॥ ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ ॥੧॥
> (੩੯੭, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਜਨਮ ਸਮੇਂ ਪ੍ਰਾਪਤ ਚਿੱਤ ਨਵੇਂ ਤਿਆਰ ਕੀਤੇ ਗਏ ਪਰਸਨਲ ਕੰਪਿਊਟਰ ਵਾਂਗ ਹੈ, ਜਿਸ ਵਿੱਚ ਕਈ ਪ੍ਰੋਗਰਾਮ ਪਹਿਲਾਂ ਤੋਂ ਹੀ ਪਾਏ ਗਏ (Pre-installed programs) ਹੁੰਦੇ ਹਨ। ਪਿੱਛਲੇ ਜਨਮਾਂ ਤੋਂ ਪ੍ਰਾਪਤ ਸੰਸਕਾਰ ਕਿਸੇ ਕੰਪਿਊਟਰ ਵਿੱਚ ਪਹਿਲਾਂ ਤੋਂ ਪਾਏ ਗਏ ਪ੍ਰੋਗਰਾਮ ਵਾਂਗ ਹੁੰਦੇ ਹਨ। ਜਿਵੇਂ ਨਵੇਂ ਕੰਪਿਊਟਰ ਵਿੱਚ ਮਗਰੋਂ ਕਈ ਪ੍ਰਕਾਰ ਦਾ ਡਾਟਾ (Data) ਪਾ ਦਿੱਤਾ ਜਾਂਦਾ ਹੈ, ਉਵੇਂ ਹੀ ਚਿੱਤ ਵਿੱਚ ਮਾਂ-ਪਿਉ, ਪਰਿਵਾਰ, ਸਮਾਜ, ਸੰਗਤ, ਵਿਦਿਆ, ਸੰਪਰਦਾਇ, ਆਪਣੇ ਇਸ ਜਨਮ ਦੇ ਕਰਮਾਂ ਤੋਂ ਪ੍ਰਾਪਤ ਸੰਸਕਾਰ ਪਾ ਦਿੱਤੇ ਜਾਂਦੇ ਹਨ। ਚਿੱਤ ਵਿੱਚ ਪਾਏ ਗਏ ਅਜਿਹੇ ਸਾਰੇ ਸੰਸਕਾਰ ਤੇ ਦੁਨੀਆਵੀ ਗਿਆਨ ਆਦਿ ਚਿੱਤ ਦੇ ਪੈਦਾ ਹੋਣ ਤੋਂ ਬਾਅਦ ਮਸਨੂਈ ਢੰਗ ਨਾਲ (Artificially) ਪਾਏ ਗਏ ਹਨ। ਇਸ ਦਾ ਭਾਵ ਇਹ ਹੈ ਕਿ ਚਿੱਤ ਵੱਖਰਾ ਹੈ ਤੇ ਚਿੱਤ ਵਿੱਚ ਪਾਏ ਗਏ ਜਨਮਾਂ-ਜਨਮਾਂ ਦੇ ਸੰਸਕਾਰ ਤੇ ਹੋਰ ਦੁਨੀਆਵੀ (ਤ੍ਰਿਗੁਣਾਤਮਕ) ਗਿਆਨ ਚਿੱਤ ਤੋਂ ਵੱਖਰੇ ਹਨ। ਇਨ੍ਹਾਂ ਸੰਸਕਾਰਾਂ ਤੇ ਤ੍ਰਿਗੁਣਾਤਮਿਕ ਗਿਆਨ ਦਾ ਆਧਾਰ ਇਹ ਚਿੱਤ ਹੈ। ਚਿੱਤ ਤੋਂ ਬਿਨ੍ਹਾਂ ਇਹ ਸੰਸਕਾਰ ਠਹਿਰ ਨਹੀਂ ਸਕਦੇ, ਹੋਂਦ ਨਹੀਂ ਰੱਖ ਸਕਦੇ ।

ਕਿਸੇ ਵੀ ਜੀਵ ਦਾ ਸੁਭਾਅ ਉਸ ਦੇ ਚਿੱਤ ਉੱਤੇ ਨਿਰਭਰ ਕਰਦਾ ਹੈ। ਜਿਸ ਤਰ੍ਹਾਂ ਦਾ ਕਿਸੇ ਜੀਵ ਦਾ ਚਿੱਤ ਹੋਏਗਾ, ਉਸੇ ਤਰ੍ਹਾਂ ਦਾ ਉਸ ਦਾ ਸੁਭਾਅ ਹੋਏਗਾ।

ਸੁਭਾਅ ਵਿੱਚ ਬਹੁਤ ਕੁੱਝ ਸ਼ਾਮਿਲ ਹੈ। ਜੀਵ ਦੀ ਪਸੰਦ ਕੀ ਹੈ? ਉਸ ਦੀ ਨਾ-ਪਸੰਦ ਕੀ ਹੈ? ਉਹ ਕੀ ਖਾਣਾ ਪਸੰਦ ਕਰਦਾ ਹੈ? ਉਹ ਕੀ ਪਹਿਨਣਾ ਪਸੰਦ ਕਰਦਾ ਹੈ? ਉਹ ਕਿੱਥੇ ਜਾਣਾ ਪਸੰਦ ਕਰਦਾ ਹੈ? ਉਹ ਕਿਹੋ-ਜਿਹੇ ਲੋਕਾਂ ਦੀ ਸੰਗਤ ਕਰਨਾ ਪਸੰਦ ਕਰਦਾ ਹੈ? ਕਿਸੇ ਮੁੱਦੇ ਬਾਰੇ ਉਸਦੇ ਵੀਚਾਰ ਕੀ ਹਨ? ਉਸਦੀ ਬੋਲ-ਚਾਲ ਕਿਸ ਤਰ੍ਹਾਂ ਦੀ ਹੈ? ਲੋਕਾਂ ਨਾਲ ਉਸ ਦਾ ਵਿਵਹਾਰ ਕਿਸ ਤਰ੍ਹਾਂ ਦਾ ਹੈ? ਉਹ ਕੰਜੂਸ ਹੈ ਕਿ ਖੁੱਲ੍ਹਾ ਖ਼ਰਚ ਕਰਨ ਵਾਲਾ ਹੈ? ਉਹ ਕਿਸੇ ਦੀ ਮਦਦ ਕਰਨ ਵਾਲਾ ਹੈ ਕਿ ਬੇਕਸੂਰ ਲੋਕਾਂ ਤੋਂ ਧਨ ਠੱਗ ਲੈਣ ਵਾਲਾ ਹੈ? ਸਬਰ, ਸੰਤੋਖ ਵਾਲਾ ਹੈ ਕਿ ਲਾਲਚੀ ਹੈ? ਉਹ ਕਿਸੇ ਦਾ ਅਹਿਸਾਨਮੰਦ ਹੈ ਜਾਂ ਅਕ੍ਰਿਤਘਣ ਹੈ? ਆਪਣੇ ਮਾਂ-ਬਾਪ, ਭੈਣ-ਭਰਾ, ਦੋਸਤਾਂ, ਗਵਾਂਢੀਆਂ, ਵਿਦੇਸ਼ੀਆਂ ਜਾਂ ਅਜਨਬੀਆਂ ਨਾਲ ਉਹ ਕਿਸ ਤਰ੍ਹਾਂ ਦਾ ਸਲੂਕ ਕਰਦਾ ਹੈ? ਉਹ ਨਿਮਰ ਹੈ ਕਿ ਹੰਕਾਰੀ? ਉਹ ਗੁਣਵਾਨ ਹੈ ਕਿ ਗੁਣਹੀਣ? ਉਹ ਕਿਸੇ ਹਿੰਸਕ ਪਸ਼ੂ ਵਾਂਗ ਵਰਤਾਉ ਕਰਦਾ ਹੈ ਕਿ ਉਹ ਸ਼ਾਂਤ ਸੁਭਾਅ ਵਾਲਾ ਹੈ?

ਇਨ੍ਹਾਂ ਸਾਰੇ ਪ੍ਰਸ਼ਨਾਂ ਦੇ ਜਵਾਬ ਹੀ ਉਸ ਜੀਵ ਦੇ ਸੁਭਾਅ ਦਾ ਵਰਣਨ ਕਰਦੇ ਹਨ। ਇਹ ਸੁਭਾਅ ਹੀ ਉਸ ਜੀਵ ਦੇ ਚਿੱਤ ਦੀ ਬਣਤਰ ਹੈ। ਦਰਸ਼ਨਕਾਰਾਂ ਨੇ ਚਿੱਤ ਦੀਆਂ ਵ੍ਰਿਤੀਆਂ (Forms) ਦਾ ਬਹੁਤ ਜ਼ਿਕਰ ਕੀਤਾ ਹੈ। ਚਿੱਤ ਦੀਆਂ ਵ੍ਰਿਤੀਆਂ ਬਹੁਤ ਹਨ, ਪ੍ਰੰਤੂ ਵਿਦਵਾਨਾਂ ਨੇ ਇਨ੍ਹਾਂ ਸਭਨਾਂ ਨੂੰ ਕੁੱਝ ਸਮੂਹਾਂ ਵਿੱਚ ਵੰਡ ਕੇ ਵਰਣਨ ਕੀਤਾ ਹੈ।

## ਚਿਤ ਦੀਆਂ ਵ੍ਰਿਤੀਆਂ

ਪ੍ਰਮਾਣ ਚਿਤ ਦੀ ਇੱਕ ਵ੍ਰਿਤੀ ਹੈ। ਪਰ, ਇਸ ਦਾ ਇਹ ਭਾਵ ਨਹੀਂ ਕਿ ਕੇਵਲ ਪ੍ਰਮਾਣ ਹੀ ਚਿਤ ਦੀ ਵ੍ਰਿਤੀ ਹੁੰਦੀ ਹੈ। ਮਿਥਿਆ-ਗਿਆਨ, ਸਮ੍ਰਿਤੀ ਤੇ ਨੀਂਦ ਵੀ ਚਿਤ ਦੀਆਂ ਹੀ ਵ੍ਰਿਤੀਆਂ ਹਨ। ਯੋਗ ਸੂਤਰ ਵਿੱਚ ਆਚਾਰੀਆ ਪਤੰਜਲੀ ਜੀ ਨੇ ਚਿੱਤ ਦੀਆਂ ਪੰਜ ਵ੍ਰਿਤੀਆਂ ਦਾ ਜ਼ਿਕਰ ਕੀਤਾ ਹੈ। ਇਹ ਪੰਜ ਵ੍ਰਿਤੀਆਂ ਇਸ ਪ੍ਰਕਾਰ ਹਨ: - ਪ੍ਰਮਾਣ, ਵਿਪਰਯਯ, ਵਿਕਲਪ, ਨੀਂਦ, ਤੇ ਸਮ੍ਰਿਤੀ।

> प्रमाणविपर्ययविकल्पनिद्रास्मृतयः ॥ (६, समाधिपाद, योगसूत्र)।

> ਪ੍ਰਮਾਣਵਿਪਰਯਯਵਿਕਲਪਨਿਦ੍ਰਾਸਮ੍ਰਤਯਃ ॥ (੬, ਸਮਾਧੀਪਾਦ, ਯੋਗਸੂਤ੍ਰ)।

ਸਿਧਾਂਤਕ ਰੂਪ ਵਿੱਚ ਚਿਤ ਦੀਆਂ ਅਨੇਕ ਵ੍ਰਿਤੀਆਂ ਹਨ, ਪ੍ਰੰਤੂ ਇਹ ਸਾਰੀਆਂ ਵ੍ਰਿਤੀਆਂ ਇਨ੍ਹਾਂ ਚਾਰ ਸਮੂਹਾਂ (ਪ੍ਰਮਾਣ, ਮਿਥਿਆ-ਗਿਆਨ, ਸਮ੍ਰਿਤੀ ਤੇ ਨੀਂਦ) ਵਿੱਚ ਆ ਜਾਂਦੀਆਂ ਹਨ। ਪ੍ਰਮਾ ਤੇ ਉਸ ਦੇ ਸਾਧਨ ਪ੍ਰਮਾਣ ਦਾ ਵਰਣਨ ਪਿੱਛਲੇ ਅਧਿਆਇ ਵਿੱਚ ਕਰ ਦਿੱਤਾ ਗਿਆ ਹੈ।

**ਮਿਥਿਆ ਗਿਆਨ**

ਪ੍ਰਮਾ ਵਸਤੂ ਦਾ ਯਥਾਰਥ ਗਿਆਨ ਹੈ । ਪ੍ਰਮਾ ਦਾ ਉਲਟ ਮਿਥਿਆ-ਗਿਆਨ ਹੈ । ਇਸ ਨੂੰ ਪਤੰਜਲੀ ਜੀ ਨੇ ਵਿਪਰਯਯ (विपर्यय) ਆਖਿਆ ਹੈ । ਮਿਥਿਆ-ਗਿਆਨ ਉਹ ਹੈ, ਜਿਸ ਨੂੰ ਗਿਆਨ ਸਮਝਿਆ ਗਿਆ, ਪ੍ਰੰਤੂ ਅਸਲ ਵਿੱਚ ਉਹ ਗਿਆਨ ਨਹੀਂ ਹੈ ।

> विपर्ययो मिथ्याज्ञानम अतद्रूपप्रतिष्ठम ॥८॥ (समाधिपाद, योगसूत्र)।
>
> ਵਿਪਰਯਯੋ ਮਿਥਯਾਗਯਾਨਮ ਅਤਦ੍ਰੂਪਪ੍ਰਤਿਸ਼ਠਮ ॥੮॥ (ਸਮਾਧੀਪਾਦ, ਯੋਗਸੂਤ੍ਰ)।

ਮਿਥਿਆ-ਗਿਆਨ ਵਿਭਚਾਰੀ ਹੈ । ਕੋਈ ਵਿਅਕਤੀ ਘੱਟ ਰੌਸ਼ਨੀ ਵਿੱਚ ਆਪਣੀ ਗਿਆਨ ਇੰਦਰੀ ਅੱਖ ਨਾਲ ਕਿਸੇ ਵਸਤੂ ਨੂੰ ਦੇਖਦਾ ਹੈ । ਉਸ ਨੂੰ ਮਹਿਸੂਸ ਹੁੰਦਾ ਹੈ ਕਿ ਇਹ ਵਸਤੂ ਕੋਈ ਸੱਪ ਹੈ । ਅਸਲ ਵਿੱਚ ਉਹ ਵਸਤੂ ਸੱਪ ਨਹੀਂ ਹੈ, ਬਲਕਿ ਇੱਕ ਰੱਸੀ ਹੈ, ਪਰ ਕਿਸੇ ਕਾਰਣ ਉਹ ਸੱਪ ਜਾਪਦੀ ਹੈ । ਰੱਸੀ ਨੂੰ ਸੱਪ ਸਮਝਣਾ ਹੀ ਮਿਥਿਆ-ਗਿਆਨ ਹੈ, ਭਰਮ (illusion) ਹੈ ।

ਸੱਪ ਉੱਥੇ ਹੈ ਨਹੀਂ । ਸਿਰਫ਼ ਰੱਸੀ ਮੌਜੂਦ ਹੈ । ਪਰ ਐਸਾ ਵੀ ਨਹੀਂ ਕਿ ਸੱਪ ਦੀ ਹੋਂਦ ਕਿਤੇ ਵੀ ਮੌਜੂਦ ਨਹੀਂ । ਸੱਪ ਰੱਸੀ ਦੇਖਣ ਵਾਲੇ ਵਿਅਕਤੀ ਦੀ ਸਮ੍ਰਿਤੀ (ਯਾਦਦਾਸ਼ਤ, ਚੇਤਾ) (memory) ਵਿੱਚ ਮੌਜੂਦ ਹੈ । ਜੇ ਉਸ ਨੇ ਪਹਿਲਾਂ ਕਦੇ ਸੱਪ ਨੂੰ ਨਾ ਦੇਖਿਆ ਹੁੰਦਾ ਜਾਂ ਸੱਪ ਬਾਰੇ ਕੁੱਝ ਪਹਿਲਾਂ ਤੋਂ ਹੀ ਨਾ ਜਾਣਿਆ ਹੁੰਦਾ, ਤਾਂ ਉਹ ਰੱਸੀ ਨੂੰ ਸੱਪ ਸਮਝ ਹੀ ਨਹੀਂ ਸੀ ਸਕਦਾ । ਰੱਸੀ ਨੂੰ ਦੇਖਣ ਵਾਲੇ ਵਿਅਕਤੀ ਦਾ ਮਨ ਦਿੱਸ ਰਹੀ ਵਸਤੂ ਅਤੇ ਚੇਤੇ ਵਿੱਚ ਮੌਜੂਦ ਸੱਪ ਦਾ ਆਪਸ ਵਿੱਚ ਸੰਬੰਧ ਜੋੜ ਲੈਂਦਾ ਹੈ, ਜਿਸ ਨਾਲ ਰੱਸੀ ਹੀ ਸੱਪ ਜਾਪਣ ਲੱਗਦੀ ਹੈ । ਹੁਣ ਉਸ ਨੂੰ ਰੱਸੀ ਨਹੀਂ ਦਿੱਖ ਰਹੀ, ਸੱਪ ਹੀ ਦਿੱਖ ਰਿਹਾ ਹੈ, ਪਰ ਹੈ ਇਹ ਭਰਮ ਹੀ ।

ਆਪਣੇ ਆਪ ਨੂੰ ਸਰੀਰ ਸਮਝ ਲੈਣਾ ਜਾਂ ਆਪਣੇ ਆਪ ਨੂੰ ਮਨ ਸਮਝ ਲੈਣਾ ਵੀ ਭਰਮ ਹੀ ਹੈ, ਮਿਥਿਆ-ਗਿਆਨ ਹੀ ਹੈ । ਸਰੀਰ ਦੇ ਗੁਣ-ਧਰਮ ਨੂੰ ਆਤਮਾ ਦਾ ਗੁਣ-ਧਰਮ ਸਮਝ ਲੈਣਾ ਵੀ ਮਿਥਿਆ-ਗਿਆਨ ਹੈ ।

ਬਹੁਤ ਜਿਗਿਆਸੂ ਆਪਣੇ ਸਰੀਰ ਦੇ ਅੰਦਰ ਪੈ ਹੋ ਰਹੇ ਆਹਤ ਨਾਦ ਨੂੰ ਅਨਾਹਤ ਨਾਦ ਸਮਝ ਲੈਂਦੇ ਹਨ । ਉਨ੍ਹਾਂ ਦਾ 'ਆਹਤ ਨਾਦ' ਨੂੰ ਹੀ 'ਅਨਾਹਤ ਨਾਦ' ਸਮਝ ਲੈਣਾ ਮਿਥਿਆ-ਗਿਆਨ ਜਾਂ ਭਰਮ (illusion) ਹੈ ।

ਮਿਥਿਆ-ਗਿਆਨ ਚਿਤ ਦੀ ਇੱਕ ਵ੍ਰਿਤੀ ਹੈ । ਜਿਸ ਤਰ੍ਹਾਂ ਦਾ ਮਿਥਿਆ-ਗਿਆਨ ਹੁੰਦਾ ਹੈ, ਚਿਤ ਵੀ ਉਸੇ ਤਰ੍ਹਾਂ ਦਾ ਰੂਪ ਧਾਰ ਲੈਂਦਾ ਹੈ । ਮਿਥਿਆ ਗਿਆਨ ਅਵਿਦਿਆ ਹੈ । ਅਵਿਦਿਆ ਵਿਦਿਆ ਦਾ ਉਲਟ ਹੈ ।

ਵਿਦਿਆ ਕੀ ਹੈ? ਵਿਦਿਆ ਲਫ਼ਜ਼ 'ਵਿਦ' ਧਾਤੂ ਤੋਂ ਬਣਿਆ ਹੈ, ਜਿਸ ਦਾ ਭਾਵ ਹੈ, 'ਜਾਣਨਾ' ਜਾਂ 'ਸਮਝਣਾ' । ਜਾਣ ਲੈਣਾ ਜਾਂ ਗਿਆਨ ਹੀ ਵਿਦਿਆ ਹੈ । ਵਿਦਿਆ ਦੋ ਤਰ੍ਹਾਂ ਦੀ ਹੈ: ੧. ਅਪਰਾ ਵਿਦਿਆ, ਤੇ ੨. ਪਰਾ ਵਿਦਿਆ ।

ਸ਼ੌਨਕ ਜੀ ਦੇ ਪੁੱਛਣ ਉੱਤੇ ਉਨ੍ਹਾਂ ਦੇ ਗੁਰੂ ਅੰਗਿਰਾ ਜੀ ਨੇ ਆਖਿਆ ਸੀ: -

> तस्मै स होवाच। द्वे विद्ये वेदितव्ये इति ह स्म यादब्रह्मविदो वदन्ति परा चैवापरा च॥ (४, खण्ड १, मुंडकोपनिषद)।
>
> ਉਸਨੂੰ ਉਸ ਨੇ ਕਿਹਾ, "ਬ੍ਰਹਮਵੇਤਾਵਾਂ ਨੇ ਕਿਹਾ ਹੈ ਕਿ ਦੋ ਵਿਦਿਆਵਾਂ ਜਾਣਨਯੋਗ ਹਨ - ਪਰਾ ਤੇ ਅਪਰਾ"। (੪, ਖੰਡ ੧, ਮੁੰਡਕ ਉਪਨਿਸ਼ਦ)।

ਅੱਗੇ ਉਹ ਕਹਿੰਦੇ ਹਨ: -

> तत्रापरा ऋग्वेदो यजुर्वेद: सामवेद: अथर्ववेद: शिक्षा कल्पो व्याकरणम निरुक्तम छन्दो ज्योतिषमिति। अथ परा यया तदक्षरमधिगम्यते॥ (५, खण्ड १, मुंडकोपनिषद)।
>
> "ਉਨ੍ਹਾਂ ਵਿੱਚ ਰਿਗਵੇਦ, ਯਜੁਰਵੇਦ, ਸਾਮਵੇਦ, ਅਥਰਵਵੇਦ, ਸਿਖਿਆ, ਕਲਪ, ਵਿਆਕਰਣ, ਨਿਰੁਕਤ, ਛੰਦ ਤੇ ਜੋਤਿਸ਼ - ਇਹ ਅਪਰਾ ਵਿਦਿਆ ਹੈ । ਜਿਸ ਨਾਲ ਅਖਰ ਬ੍ਰਹਮ ਦੀ ਪ੍ਰਾਪਤੀ ਹੁੰਦੀ ਹੈ, ਉਹ ਪਰਾ ਵਿਦਿਆ ਹੈ ।"(੫, ਖੰਡ ੧, ਮੁੰਡਕ ਉਪਨਿਸ਼ਦ)।

ਮੁੰਡਕ ਉਪਨਿਸ਼ਦ ਦੀ ਵਿਆਖਿਆ ਕਰਦਿਆਂ ਸ੍ਰੀ (ਆਦਿ) ਸ਼ੰਕਰਾਚਾਰੀਆ ਜੀ ਆਖਦੇ ਹਨ: -

> अपरा हि विद्याविद्या सा निराकर्तव्या। तद्विषये हि विदिते न किंचित्ततत्त्वतो विदित स्यादिति।
> (शंकर भाष्य, मुंडक उपनिषद)।

ਅਪਰਾ ਵਿਦਿਆ ਤਾਂ ਅਵਿਦਿਆ ਹੀ ਹੈ। ਇਸ ਦਾ ਨਿਰਾਕਰਣ (ਖੰਡਨ) ਕੀਤਾ ਜਾਣਾ ਚਾਹੀਦਾ ਹੈ। ਉਸ ਦੇ ਵਿਸ਼ੇ ਵਿੱਚ ਜਾਣ ਲੈਣ ਨਾਲ ਤੱਤਵ ਰੂਪ ਨਾਲ ਕੁੱਝ ਵੀ ਨਹੀਂ ਜਾਣਿਆ ਜਾਂਦਾ। (ਮੁੰਡਕ ਉਪਨਿਸ਼ਦ ਭਾਸ਼ਯ)।

ਸ਼ੰਕਰਾਚਾਰੀਆ ਜੀ ਦੀ ਇਸ ਵਿਆਖਿਆ ਦਾ ਭਾਵ ਇਹ ਹੈ ਕਿ ਧਰਮ ਪੁਸਤਕਾਂ ਦਾ ਨਿਰਾ ਕਿਤਾਬੀ ਗਿਆਨ ਅਪਰਾ ਵਿਦਿਆ ਹੈ ਤੇ ਇਹ ਅਪਰਾ ਵਿਦਿਆ ਵੀ ਅਸਲ ਵਿੱਚ ਅਵਿਦਿਆ ਹੀ ਹੈ। ਨਿਰੇ ਕਿਤਾਬੀ ਗਿਆਨ ਨਾਲ ਤੱਤ-ਗਿਆਨ ਪ੍ਰਾਪਤ ਨਹੀਂ ਹੁੰਦਾ।

ਪੰਡਿਤ ਵਾਚਹਿ ਪੋਥੀਆ ਨਾ ਬੂਝਹਿ ਵੀਚਾਰੁ ॥
(੫੬, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਪੜਿ ਪੜਿ ਪੋਥੀ ਸਿੰਮ੍ਰਿਤਿ ਪਾਠਾ ॥
ਬੇਦ ਪੁਰਾਣ ਪੜੈ ਸੁਣਿ ਥਾਟਾ ॥
ਬਿਨੁ ਰਸ ਰਾਤੇ ਮਨੁ ਬਹੁ ਨਾਟਾ ॥੭॥
(੨੨੬, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਧਰਮ ਪੁਸਤਕਾਂ ਪੜ੍ਹਨ ਦਾ ਤਾਂ ਹੀ ਲਾਭ ਹੈ, ਜੇ ਉਨ੍ਹਾਂ ਦੇ ਉਪਦੇਸ਼ ਉੱਤੇ ਅਮਲ ਕਰ ਕੇ ਪ੍ਰਭੂ ਦੀ ਯਾਦ ਵਿੱਚ ਜੁੜਿਆ ਜਾਏ। ਧਰਮ ਪੁਸਤਕਾਂ ਸਾਨੂੰ ਪੁਕਾਰ-ਪੁਕਾਰ ਕੇ ਇਹੋ ਆਖ ਰਹੀਆਂ ਹਨ ਕਿ ਪ੍ਰਭੂ ਦੇ ਨਾਮ ਤੋਂ ਬਿਨ੍ਹਾਂ ਸਭ ਕੁੱਝ ਹੋਛਾ ਹੈ।

ਸਿਮ੍ਰਿਤਿ ਬੇਦ ਪੁਰਾਣ ਪੁਕਾਰਨਿ ਪੋਥੀਆ ॥
ਨਾਮ ਬਿਨਾ ਸਭਿ ਕੂੜੁ ਗਾਲ੍ਹੀ ਹੋਛੀਆ ॥੧॥
(੭੬੧, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਗਿਆਨੀ ਉਹ ਨਹੀਂ, ਜਿਸ ਨੇ ਸਿਰਫ਼ ਕਿਤਾਬਾਂ ਦਾ ਹੀ ਗਿਆਨ ਹਾਸਿਲ ਕੀਤਾ ਹੈ। ਪੰਜਾਬ (ਭਾਰਤ) ਵਿੱਚ ਕੁੱਝ ਵਿਸ਼ਵਵਿਦਿਆਲੇ (Universties) 'ਗਿਆਨੀ' ਦੀ ਡਿਗਰੀ ਦਿੰਦੇ ਹਨ। ਕਈ ਸੰਸਥਾਗਤ ਸੰਪਰਦਾਇ ਵੀ 'ਗਿਆਨੀ' ਦੀ ਪਦਵੀ ਦਿੰਦੇ ਹਨ। ਕਿਸੇ ਵਿਸ਼ਵਵਿਦਿਆਲੇ (University) ਤੋਂ ਜਾਂ ਕਿਸੇ ਸੰਸਥਾਗਤ ਸੰਪਰਦਾਇ ਆਦਿ ਤੋਂ 'ਗਿਆਨੀ' ਦੀ ਡਿਗਰੀ ਜਾਂ ਪਦਵੀ ਲੈ ਲੈਣ ਨਾਲ ਕੋਈ ਬ੍ਰਹਮ ਸੰਬੰਧੀ ਗਿਆਨੀ ਨਹੀਂ ਬਣ ਜਾਂਦਾ, ਬੇਸ਼ਕ ਅਜਿਹਾ ਵਿਅਕਤੀ ਆਪਣੇ ਆਪ ਨੂੰ ਗਿਆਨੀ ਅਖਵਾਉਂਦਾ ਰਹੇ।

ਰਿਦੈ ਕਪਟੁ ਮੁਖ ਗਿਆਨੀ ॥ (੬੫੬, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਤ੍ਰਿਗੁਣਾਤਮਿਕ ਚਿੱਤ (ਅੰਤਹਕਰਣ) ਵਿੱਚ ਅਪਰਾ ਵਿਦਿਆ ਹੀ ਭਰੀ ਜਾ ਸਕਦੀ ਹੈ। ਪੰਜ ਗਿਆਨ ਇੰਦਰੀਆਂ ਰਾਹੀਂ ਜੋ ਕੁੱਝ ਜਾਣਿਆ ਜਾਂਦਾ ਹੈ, ਉਹ ਅਪਰਾ ਵਿਦਿਆ ਹੀ ਹੁੰਦੀ ਹੈ। ਸੰਸਥਾਗਤ ਸੰਪਰਦਾਇ ਅਪਰਾ ਵਿਦਿਆ ਹੀ ਸਿਖਾਉਂਦੇ ਹਨ। ਦੁਨੀਆਵੀ ਗਿਆਨੀ ਜਾਂ ਪੰਡਿਤ ਅਪਰਾ ਵਿਦਿਆ ਦਾ ਹੀ ਜਾਣੂ ਹੁੰਦਾ ਹੈ। ਅਪਰਾ ਵਿਦਿਆ ਤੋਂ ਪ੍ਰਾਪਤ ਕਰਮਾਂ ਨੂੰ ਹੀ ਉਹ ਅਸਲ ਬ੍ਰਹਮ ਗਿਆਨ ਸਮਝ ਕੇ ਭਰਮ ਵਿੱਚ ਪਿਆ ਰਹਿੰਦਾ ਹੈ।

ਪੜਿ ਪੁਸ੍ਤਕ ਸੰਧਿਆ ਬਾਦੰ ॥ ਸਿਲ ਪੂਜਸਿ ਬਗੁਲ ਸਮਾਧੰ ॥
ਮੁਖਿ ਝੂਠੁ ਬਿਭੂਖਨ ਸਾਰੰ ॥ ਤ੍ਰੈਪਾਲ ਤਿਹਾਲ ਬਿਚਾਰੰ ॥
ਗਲਿ ਮਾਲਾ ਤਿਲਕ ਲਿਲਾਟੰ ॥ ਦੁਇ ਧੋਤੀ ਬਸਤ੍ਰ ਕਪਾਟੰ ॥
ਜੋ ਜਾਨਸਿ ਬ੍ਰਹਮੰ ਕਰਮੰ ॥ ਸਭ ਫੋਕਟ ਨਿਸਚੈ ਕਰਮੰ ॥
ਕਹੁ ਨਾਨਕ ਨਿਸਚੌ ਧਿਯਾਵੈ ॥ ਬਿਨੁ ਸਤਿਗੁਰ ਬਾਟ ਨ ਪਾਵੈ ॥੧॥
(੧੩੫੩, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਕਬੀਰ ਜੀ ਜਦੋਂ ਆਖਦੇ ਹਨ ਕਿ ਮੈਂ ਵਿਦਿਆ ਨਹੀਂ ਪੜ੍ਹੀ ਤੇ ਵਾਦ ਕਰਨਾ ਨਹੀਂ ਜਾਣਦਾ, ਤਾਂ ਉਨ੍ਹਾਂ ਦਾ ਭਾਵ ਅਪਰਾ ਵਿਦਿਆ ਤੋਂ ਹੀ ਹੈ: -

ਬਿਦਿਆ ਨ ਪਰਉ ਬਾਦੁ ਨਹੀ ਜਾਨਉ ॥ (੮੫੫, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਅਸੀਂ ਪਿੱਛੇ ਦੇਖ ਚੁੱਕੇ ਹਾਂ ਕਿ ਸ਼ੰਕਰਾਚਾਰੀਆ ਜੀ ਇਸ ਅਪਰਾ ਵਿਦਿਆ ਨੂੰ ਅਵਿਦਿਆ ਮੰਨਦੇ ਹਨ।

अपरा हि विद्याविद्या (शंकर भाष्य, मुंडक उपनिषद)।

ਇਸ ਨੂੰ ਇਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ ਅਪਰਾ ਵਿਦਿਆ ਨੂੰ ਹੀ ਪਰਾ ਵਿਦਿਆ ਸਮਝ ਲੈਣਾ ਅਵਿਦਿਆ ਹੈ। ਕਿਸੇ ਵਸਤੂ ਦੇ ਅਸਲ ਸਰੂਪ ਨੂੰ ਨਾ ਸਮਝ ਸਕਣਾ ਹੀ ਮਿਥਿਆ ਗਿਆਨ ਜਾਂ ਅਵਿਦਿਆ ਹੈ। ਅਪਰਾ ਵਿਦਿਆ ਬ੍ਰਹਮ ਗਿਆਨ ਦੀ ਪ੍ਰਾਪਤੀ ਨਹੀਂ ਕਰਾ ਸਕਦੀ। ਜੇ ਕੋਈ ਇਹ ਸਮਝਦਾ ਹੈ ਕਿ ਅਪਰਾ ਵਿਦਿਆ ਪੜ੍ਹ ਜਾਂ ਜਾਣ ਲੈਣ ਨਾਲ ਹੀ ਬ੍ਰਹਮ ਦੀ ਪ੍ਰਾਪਤੀ ਹੋ ਗਈ ਸਮਝੀ ਜਾਣੀ ਚਾਹੀਦੀ ਹੈ, ਤਾਂ ਉਹ ਅਵਿਦਿਆ ਦਾ ਸ਼ਿਕਾਰ ਹੈ। ਉਸ ਦਾ ਉਹ ਕਥਿੱਤ ਗਿਆਨ ਅਸਲ ਵਿੱਚ ਮਿਥਿਆ ਗਿਆਨ ਹੀ ਹੈ।

ਅਜਿਹੀਆਂ ਪੁਸਤਕਾਂ ਮਿਲਦੀਆਂ ਹਨ, ਜਿਨ੍ਹਾਂ ਵਿੱਚ ਕਈ ਬੀਮਾਰੀਆਂ ਦੇ ਇਲਾਜ ਲਈ ਦਵਾਈਆਂ ਬਣਾਉਣ ਦੀ ਵਿਧੀ ਲਿੱਖੀ ਹੁੰਦੀ ਹੈ। ਕੋਈ ਵਿਅਕਤੀ ਭਾਸ਼ਾ, ਵਿਆਕਰਣ, ਕੋਸ਼ ਆਦਿ ਦੇ ਸਹਾਰੇ ਉਸ ਪੁਸਤਕ ਦੀ ਪੂਰੀ-ਪੂਰੀ ਜਾਣਕਾਰੀ ਪ੍ਰਾਪਤ ਕਰ ਲੈਂਦਾ ਹੈ। ਪਰ, ਅਜੇ ਵੀ ਉਸ ਵੱਲੋਂ ਉਸ ਪੁਸਤਕ ਤੋਂ ਪ੍ਰਾਪਤ ਕੀਤਾ ਗਿਆ ਗਿਆਨ 'ਅਪਰਾ ਵਿਦਿਆ' ਦੀ ਸ਼੍ਰੇਣੀ ਵਿੱਚ ਹੀ ਰੱਖਿਆ ਜਾਏਗਾ, ਕਿਉਂਕਿ ਉਸ ਨੇ ਉਸ ਪੁਸਤਕ ਵਿੱਚ ਦਿੱਤੀ ਜਾਣਕਾਰੀ ਤੇ ਵਿਧੀ ਨੂੰ ਵਰਤ ਕੇ ਸੱਚਮੁੱਚ ਹੀ ਦਵਾਈ ਤਾਂ ਨਹੀਂ ਬਣਾਈ। ਉਸ ਨੇ ਪੁਸਤਕ ਪੜ੍ਹੀ ਤਾਂ ਜ਼ਰੂਰ, ਪਰ ਉਹ ਪੁਸਤਕ ਪੜ੍ਹ ਕੇ ਉਸਨੇ ਦਵਾਈ ਨਹੀਂ ਬਣਾਈ ਤੇ ਉਹ ਦਵਾਈ ਵਰਤ ਕੇ ਉਹ ਖ਼ੁਦ ਰੋਗ-ਮੁਕਤ ਨਹੀਂ ਹੋ ਸਕਿਆ। ਪੁਸਤਕ ਪੜ੍ਹ ਕੇ ਵੀ ਉਹ ਰੋਗੀ ਹੀ ਰਿਹਾ।

ਅਪਰਾ ਵਿਦਿਆ ਪੜ੍ਹ ਕੇ ਹੀ ਖ਼ੁਦ ਨੂੰ ਪੰਡਿਤ ਜਾਂ ਗਿਆਨੀ ਸਮਝਣ ਵਾਲਾ ਵੀ ਰੋਗੀ ਹੀ ਹੈ: -

ਭੈਰਉ ਮਹਲਾ ੫ ॥ ਹਉਮੈ ਰੋਗੁ ਮਾਨੁਖ ਕਉ ਦੀਨਾ ॥ ਕਾਮ ਰੋਗਿ ਮੈਗਲੁ ਬਸਿ ਲੀਨਾ ॥
ਦ੍ਰਿਸਟਿ ਰੋਗਿ ਪਚਿ ਮੁਏ ਪਤੰਗਾ ॥ ਨਾਦ ਰੋਗਿ ਖਪਿ ਗਏ ਕੁਰੰਗਾ ॥੧॥
ਜੋ ਜੋ ਦੀਸੈ ਸੋ ਸੋ ਰੋਗੀ ॥ ਰੋਗ ਰਹਿਤ ਮੇਰਾ ਸਤਿਗੁਰੁ ਜੋਗੀ ॥੧॥ ਰਹਾਉ ॥
ਜਿਹਵਾ ਰੋਗਿ ਮੀਨੁ ਗ੍ਰਸਿਆਨੋ ॥ ਬਾਸਨ ਰੋਗਿ ਭਵਰੁ ਬਿਨਸਾਨੋ ॥
ਹੇਤ ਰੋਗ ਕਾ ਸਗਲ ਸੰਸਾਰਾ ॥ ਤ੍ਰਿਬਿਧਿ ਰੋਗ ਮਹਿ ਬਧੇ ਬਿਕਾਰਾ ॥੨॥
ਰੋਗੇ ਮਰਤਾ ਰੋਗੇ ਜਨਮੈ ॥ ਰੋਗੇ ਫਿਰਿ ਫਿਰਿ ਜੋਨੀ ਭਰਮੈ ॥
ਰੋਗ ਬੰਧ ਰਹਨੁ ਰਤੀ ਨ ਪਾਵੈ ॥ ਬਿਨੁ ਸਤਿਗੁਰ ਰੋਗੁ ਕਤਹਿ ਨ ਜਾਵੈ ॥੩॥
ਪਾਰਬ੍ਰਹਮਿ ਜਿਸੁ ਕੀਨੀ ਦਇਆ ॥ ਬਾਹ ਪਕੜਿ ਰੋਗਹੁ ਕਢਿ ਲਇਆ ॥
ਤੂਟੇ ਬੰਧਨ ਸਾਧਸੰਗੁ ਪਾਇਆ ॥ ਕਹੁ ਨਾਨਕ ਗੁਰਿ ਰੋਗੁ ਮਿਟਾਇਆ ॥੪॥੭॥੨੦॥
(੧੧੪੦-੧੧੪੧, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਆਚਾਰੀਆ ਪਤੰਜਲੀ ਨੇ ਮਿਥਿਆ ਗਿਆਨ ਨੂੰ ਪੰਜ ਕਲੇਸ਼ਾਂ ਦੇ ਰੂਪ ਵਿੱਚ ਵਰਣਨ ਕਰਦਿਆਂ ਲਿਖਿਆ ਹੈ: -

अविद्यास्मितारागद्वेषाभिनिवेशाः क्लेशाः॥ (३, साधनपाद, योगसूत्र)।

ਅਵਿਦਯਾਸਮਿਤਾਰਾਗਦਵੇਸ਼ਾਭਿਨਿਵੇਸ਼ਾ: ਕਲੇਸ਼ਾ: ॥ (੩, ਸਾਧਨਪਾਦ, ਯੋਗਸੂਤ੍ਰ)।

ਅਵਿਦਿਆ, ਅਸਮਿਤਾ, ਰਾਗ, ਦਵੇਸ਼, ਤੇ ਅਭਿਨਿਵੇਸ਼, ਇਹ ਕਲੇਸ਼ ਹਨ।

**ਅਵਿਦਿਆ: -** ਅਵਿਦਿਆ ਦੇ ਚਾਰ ਲੱਛਣ ਦੱਸਦੇ ਹੋਏ ਆਚਾਰੀਆ ਪਤੰਜਲੀ ਕਹਿੰਦੇ ਹਨ: -

अनित्याशुचिदुःखानात्मसु नित्यशुचिसुखात्मख्यातिर्विद्या॥ (५, साधनपाद, योगसूत्र)।

ਅਨਿਤਯਾਸ਼ੁਚਿਦੁਖਾਨਾਤਮਸੁ ਨਿਤਯਸ਼ੁਚਿਸੁਖਾਤਮਖਯਾਤਿਰਵਿਦਯਾ ॥ (੫, ਸਾਧਨਪਾਦ, ਯੋਗਸੂਤ੍ਰ)।

ਅਨਿੱਤ (ਸਦਾ ਨਾ ਰਹਿਣ ਵਾਲਾ) ਨੂੰ ਨਿੱਤ (ਸਦਾ ਰਹਿਣਾ ਵਾਲਾ) ਸਮਝਣਾ, ਅਪਵਿੱਤਰ ਨੂੰ ਪਵਿੱਤਰ ਸਮਝਣਾ, ਦੁੱਖ ਨੂੰ ਸੁੱਖ ਸਮਝਣਾ, ਤੇ ਅਨਾਤਮਾ (ਜੜ) ਨੂੰ ਆਤਮਾ ਸਮਝਣਾ ਅਵਿਦਿਆ ਹੈ।

**ਅਸਮਿਤਾ: -** ਅਸਮਿਤਾ ਕੀ ਹੈ? ਆਚਾਰੀਆ ਪਤੰਜਲੀ ਅਨੁਸਾਰ: -

दृग्दर्शनशक्त्योरेकात्मतेवास्मिता॥ (६, साधनपाद, योगसूत्र)।

ਦ੍ਰਿਗਦਰਸ਼ਨਸ਼ਕਤਯੋਰੇਕਾਤਮਤੇਵਾਸਮਿਤਾ ॥ (੬, ਸਾਧਨਪਾਦ, ਯੋਗਸੂਤ੍ਰ)।

ਦ੍ਰਸ਼ਟਾ (ਦੇਖਣ ਵਾਲਾ / ਦਰਸ਼ਕ) ਤੇ ਦੇਖਣ ਦੀ ਸ਼ਕਤੀ ਦਾ ਇੱਕ ਰੂਪ ਹੀ ਭਾਸਣਾ ਅਸਮਿਤਾ ਕਲੇਸ਼ ਹੈ ।

ਇਸ ਨੂੰ ਇਸ ਤਰ੍ਹਾਂ ਆਖਿਆ ਜਾ ਸਕਦਾ ਹੈ ਕਿ ਅਸਮਿਤਾ ਨੂੰ ਆਤਮਾ ਸਮਝ ਲੈਣਾ ਅਸਮਿਤਾ ਕਲੇਸ਼ ਹੈ । ਅਸਮਿਤਾ ਤ੍ਰਿਗੁਣਾਤਮਿਕਾ ਹੈ ਤੇ ਆਤਮਾ ਤ੍ਰਿਗੁਣਾਤੀਤ । ਤ੍ਰਿਗੁਣਾਤਮਿਕਾ ਅਸਮਿਤਾ ਨੂੰ ਆਤਮਾ ਸਮਝ ਲੈਣਾ ਮਿਥਿਆ ਗਿਆਨ ਹੈ । ਆਤਮਾ ਦੇਖਣਾ ਵਾਲਾ ਦਰਸ਼ਕ (ਦ੍ਰਸ਼ਟਾ) ਹੈ ਤੇ ਅਸਮਿਤਾ ਕਿਸੇ ਵਿਸ਼ੇ ਨੂੰ ਜਾਣਨ ਦਾ ਇੱਕ ਕਰਣ ਜਾਂ ਔਜਾਰ ਹੈ । ਦਰਸ਼ਕ ਤੇ ਉਸ ਦਾ ਔਜਾਰ ਦੋ ਵੱਖੋ-ਵੱਖਰੀਆਂ ਵਸਤੂਆਂ ਹਨ । ਇਨ੍ਹਾਂ ਦੋਹਾਂ ਦਾ ਜੀਵ ਨੂੰ ਇੱਕ-ਰੂਪ ਭਾਸਣਾ ਮਿਥਿਆ-ਗਿਆਨ ਹੈ ।

**ਰਾਗ: -** ਕਿਸੇ ਵਸਤੂ ਨੂੰ ਭੋਗ ਕੇ ਜੇ ਮਨ ਨੂੰ ਸੁੱਖ ਦੀ ਪ੍ਰਤੀਤੀ ਹੁੰਦੀ ਹੈ, ਤਾਂ ਮਨ ਵਿੱਚ ਉਸ ਵਸਤੂ ਨੂੰ ਵਾਰ-ਵਾਰ ਭੋਗਣ ਦੀ ਇੱਛਾ ਬਣ ਜਾਂਦੀ ਹੈ । ਉਸ ਵਸਤੂ ਨੂੰ ਭੋਗਣ ਦੀ ਇੱਛਾ ਤੇ ਉਸ ਵਸਤੂ ਨੂੰ ਪ੍ਰਾਪਤ ਕਰਨ ਦੇ ਸਾਧਨਾਂ ਪ੍ਰਤੀ ਲਗਾਉ ਚਿੱਤ ਵਿੱਚ ਇੱਕ ਵਿਸ਼ੇਸ਼ ਤਰ੍ਹਾਂ ਦੇ ਸੰਸਕਾਰ ਪੈਦਾ ਕਰ ਦਿੰਦੇ ਹਨ । ਇਹ ਸੰਸਕਾਰ ਹੀ ਰਾਗ ਆਖੇ ਜਾਂਦੇ ਹਨ ।

सुखानुशयी रागः॥ (७, साधनपाद, योगसूत्र)।

ਸੁਖਾਨੁਸ਼ਯੀ ਰਾਗ: ॥ (੭, ਸਾਧਨਪਾਦ, ਯੋਗਸੂਤ੍ਰ)।

ਸੁੱਖ ਭੋਗਣ ਪਿੱਛੇ ਚਿੱਤ ਵਿੱਚ ਜੋ ਉਸ ਦੇ ਭੋਗ ਦੀ ਇੱਛਾ ਰਹਿੰਦੀ ਹੈ, ਉਹ ਰਾਗ ਹੈ । ਜਿਨ੍ਹਾਂ ਵਸਤੂਆਂ ਤੇ ਵਿਸ਼ਿਆਂ ਤੋਂ ਸੁੱਖ ਮਿਲਦਾ ਪ੍ਰਤੀਤ ਹੁੰਦਾ ਹੈ, ਉਨ੍ਹਾਂ ਤੇ ਉਨ੍ਹਾਂ ਨੂੰ ਪ੍ਰਾਪਤ ਕਰਨ ਦੇ ਸਾਧਨਾਂ ਪ੍ਰਤੀ ਤ੍ਰਿਸ਼ਣਾ ਤੇ ਲੋਭ ਦੇ ਜੋ ਸੰਸਕਾਰ ਚਿੱਤ ਉੱਤੇ ਪੈਂਦੇ ਹਨ, ਉਹ ਰਾਗ ਹੈ ।

**ਦਵੇਸ਼: -** ਰਾਗ ਹੀ ਦਵੇਸ਼ ਦਾ ਕਾਰਣ ਵੀ ਬਣਦਾ ਹੈ । ਜਿਸ ਵਸਤੂ ਪ੍ਰਤੀ ਰਾਗ ਹੋਵੇ, ਉਸ ਦੀ ਪ੍ਰਾਪਤੀ ਵਿੱਚ ਜੋ ਰੁਕਾਵਟ ਬਣੇ, ਉਸ ਪ੍ਰਤੀ ਦਵੇਸ਼ ਹੋਣ ਲੱਗ ਜਾਂਦਾ ਹੈ । ਜਿਨ੍ਹਾਂ ਵਸਤੂਆਂ ਨਾਲ ਸ਼ਰੀਰ ਤੇ ਮਨ ਆਦਿ ਨੂੰ ਦੁੱਖ ਪ੍ਰਤੀਤ ਹੁੰਦਾ ਹੈ, ਉਨ੍ਹਾਂ ਪ੍ਰਤੀ ਜੋ ਭਾਵਨਾ ਹੈ, ਉਹ ਦਵੇਸ਼ ਹੈ ।

दुःखानुशयी द्वेषः॥ (८, साधनपाद, योगसूत्र)।

ਦੁਖਾਨੁਸ਼ਯੀ ਦਵੇਸ਼: ॥ (੮,ਸਾਧਨਪਾਦ, ਯੋਗਸੂਤ੍ਰ)।

ਦੁੱਖ ਦੇ ਅਨੁਭਵ ਪਿੱਛੇ ਜੋ ਘਿਰਣਾ ਦੀ ਵਾਸਨਾ ਚਿੱਤ ਵਿੱਚ ਰਹਿੰਦੀ ਹੈ, ਉਹ ਦਵੇਸ਼ ਹੈ ।

**ਅਭਿਨਿਵੇਸ਼: -** ਅਭਿਨਿਵੇਸ਼ ਬਾਰੇ ਆਚਾਰੀਆ ਪਤੰਜਲੀ ਲਿੱਖਦੇ ਹਨ: -

स्वरसवाही विदूषः अपि तथारूढः अभिनिवेशः॥ (९, साधनपाद, योगसूत्र)।

ਸਵਰਸਵਾਹੀ ਵਿਦੂਸ਼: ਅਪਿ ਤਥਾਰੂਢ: ਅਭਿਨਿਵੇਸ਼: ॥ (੯, ਸਾਧਨਪਾਦ, ਯੋਗਸੂਤ੍ਰ)।

ਪ੍ਰਸਿੱਧ ਹੈ ਕਿ ਵਿਦਵਾਨ ਦੇ (ਚਿੱਤ ਵਿੱਚ) ਵੀ ਜੋ ਸਵਰਸਵਾਹੀ (ਸੁਭਾਅ ਤੋਂ ਵਹਿਣ ਵਾਲਾ, ਜੋ ਕੁਦਰਤੀ ਤੌਰ 'ਤੇ ਵਹਿ ਰਿਹਾ) ਹੈ, ਉਹ ਅਭਿਨਿਵੇਸ਼ ਕਲੇਸ਼ ਹੈ ।

ਅਭਿਨਿਵੇਸ਼ ਦਾ ਅਰਥ ਹੈ, 'ਕਿਤੇ ਅਜਿਹਾ ਨਾ ਹੋਵੇ ਕਿ ਮੈਂ ਨਾ ਰਹਾਂ' । ਇਹ ਭੈਅ ਹੈ । ਇਹ ਮੌਤ ਦਾ ਡਰ ਹੈ । ਤੇ ਇਹ ਡਰ ਸੁਭਾਵਿਕ ਰੂਪ ਵਿੱਚ ਹਰ ਵਿਅਕਤੀ ਦੇ ਚਿੱਤ ਵਿੱਚ ਮੌਜੂਦ ਹੈ, ਵਿਦਵਾਨ ਦੇ ਚਿੱਤ ਵਿੱਚ ਵੀ । ਇੱਥੇ ਵਿਦਵਾਨ ਤੋਂ ਭਾਵ ਉਹ ਵਿਅਕਤੀ ਹੈ, ਜੋ ਨਿਰੀ ਅਪਰਾ ਵਿਦਿਆ ਦਾ ਜਾਣਕਾਰ ਹੈ । ਇਹ ਮੌਤ ਦਾ ਡਰ ਸਿਰਫ਼ ਇਸ ਜਨਮ ਵਿੱਚ ਹੀ ਚਿੱਤ ਵਿੱਚ ਪੈਦਾ ਨਹੀਂ ਹੋਇਆ, ਸਗੋਂ ਇਹ ਤਾਂ ਜਨਮਾਂ-ਜਨਮਾਂ ਤੋਂ ਹੀ ਚਿੱਤ ਦੇ ਨਾਲ ਵੱਗਦਾ ਚਲਿਆ ਆ ਰਿਹਾ ਹੈ ।

ਅਵਿਦਿਆ, ਅਸਮਿਤਾ, ਰਾਗ, ਦਵੇਸ਼, ਤੇ ਅਭਿਨਿਵੇਸ਼, ਇਹ ਸਭ ਮਿਥਿਆ ਗਿਆਨ ਦੇ ਹੀ ਵੱਖ-ਵੱਖ ਰੂਪ ਹਨ । ਸਾਂਖਯ ਵਿੱਚ ਇਨ੍ਹਾਂ ਪੰਜ ਕਲੇਸ਼ਾਂ ਨੂੰ ਹੀ ਇਹ ਨਾਮ ਦਿੱਤੇ ਗਏ ਹਨ: - ਤਮ, ਮੋਹ, ਮਹਾਮੋਹ, ਤਾਮਿਸ੍ਰ, ਤੇ ਅੰਧਤਾਮਿਸ੍ਰ ।

**ਸਮ੍ਰਿਤੀ**

ਸਮ੍ਰਿਤੀ, ਚੇਤਾ ਤੇ ਯਾਦਦਾਸ਼ਤ (memory) ਸਮਾਨ-ਅਰਥਕ ਲਫ਼ਜ਼ ਹਨ। ਜਾਗਰਤ ਅਵਸਥਾ ਦੌਰਾਨ ਰਜੋਗੁਣ ਪ੍ਰਮੁੱਖ ਹੋ ਕੇ ਚਿੱਤ ਨੂੰ ਗਿਆਨ-ਇੰਦਰੀਆਂ ਰਾਹੀਂ ਬਾਹਰੀ ਵਿਸ਼ਿਆਂ ਨਾਲ ਜੋੜੀ ਰੱਖਦਾ ਹੈ। ਇਸ ਅਵਸਥਾ ਦੌਰਾਨ ਜੋ ਵਿਸ਼ੇ ਚਿੱਤ ਨੂੰ ਪ੍ਰਾਪਤ ਹੁੰਦੇ ਹਨ, ਉਨ੍ਹਾਂ ਦੀ ਯਾਦ ਚਿੱਤ ਵਿੱਚ ਹੀ ਸੰਭਾਲ ਕੇ ਰੱਖ ਲਈ ਜਾਂਦੀ ਹੈ। ਜਦੋਂ ਚਿੱਤ ਆਪਣੇ ਚੇਤੇ ਜਾਂ ਯਾਦਦਾਸ਼ਤ ਵਿੱਚ ਪਏ ਵਿਸ਼ੇ ਨੂੰ ਯਾਦ ਕਰਦਾ ਹੈ, ਤਾਂ ਉਸੇ ਵਰਗੀ ਵ੍ਰਿਤੀ ਜਾਂ ਰੂਪ ਧਾਰਣ ਕਰ ਲੈਂਦਾ ਹੈ।

**ਨੀਂਦ**

ਨੀਂਦ ਜੀਵ ਦਾ ਇੱਕ ਸੁਭਾਵਿਕ ਕਰਮ ਹੈ। ਨੀਂਦ ਦੌਰਾਨ ਸਤੋਗੁਣ ਦੱਬਿਆ ਰਹਿੰਦਾ ਹੈ। ਤਮੋਗੁਣ ਚਿੱਤ ਉੱਤੇ ਪ੍ਰਮੁੱਖ ਹੋ ਕੇ ਆਪਣਾ ਪ੍ਰਭਾਵ ਪਾ ਲੈਂਦਾ ਹੈ ਤੇ ਰਜੋਗੁਣ ਨੂੰ ਕੋਈ ਵੀ ਕਿਰਿਆ ਕਰਨ ਤੋਂ ਰੋਕ ਦਿੰਦਾ ਹੈ। ਇਹ ਅਭਾਵ ਦੀ ਅਵਸਥਾ ਹੈ । ਚਿੱਤ ਵੀ ਉਸ ਵੇਲੇ ਉਹ ਹੀ ਰੂਪ ਧਾਰਣ ਕਰ ਲੈਂਦਾ ਹੈ।

ਨੀਂਦ ਦੀ ਅਵਸਥਾ ਕੋਈ ਅਜਿਹੀ ਅਵਸਥਾ ਨਹੀਂ, ਜੋ ਹਮੇਸ਼ਾ ਇੱਕੋ ਜਿਹੀ ਰਹਿੰਦੀ ਹੋਵੇ। ਜੇ ਕੋਈ ਜੀਵ ੬ ਘੰਟੇ ਦੀ ਨੀਂਦ ਲੈਂਦਾ ਹੈ, ਤਾਂ ਇਨ੍ਹਾਂ ੬ ਘੰਟਿਆਂ ਦੌਰਾਨ ਉਹ ਨੀਂਦ ਤੇ ਸੁਪਨੇ ਦੀਆਂ ਵੱਖ-ਵੱਖ ਅਵਸਥਾਵਾਂ ਵਿੱਚੋਂ ਗੁਜ਼ਰਦਾ ਹੈ। ਪਹਿਲਾਂ ਉਹ ਕੱਚੀ ਨੀਂਦ ਦੀ ਅਵਸਥਾ ਵਿੱਚ ਜਾਂਦਾ ਹੈ। ਕੁੱਝ ਦੇਰ ਬਾਅਦ ਉਹ ਡੂੰਘੀ ਨੀਂਦ ਵਿੱਚ ਚਲਾ ਜਾਂਦਾ ਹੈ। ਉਸ ਮਗਰੋਂ ਉਹ ਕੱਚੀ ਨੀਂਦ ਵਿੱਚ ਆ ਜਾਂਦਾ ਹੈ। ਫਿਰ ਉਹ ਸੁਪਨੇ ਦੀ ਅਵਸਥਾ ਵਿੱਚੋਂ ਗੁਜ਼ਰਦਾ ਹੈ ਤੇ ਫਿਰ ਉਸ ਦੀ ਨੀਂਦ ਖੁੱਲ੍ਹ ਜਾਂਦੀ ਹੈ। ਇਹ ਇੱਕ ਚੱਕਰ (Cycle) ਹੈ। ਨੀਂਦ ਖੁੱਲ੍ਹਣ ਤੋਂ ਬਾਅਦ ਉਹ ਫਿਰ ਕੱਚੀ ਨੀਂਦ, ਫਿਰ ਗੂੜ੍ਹੀ ਨੀਂਦ, ਫਿਰ ਕੱਚੀ ਨੀਂਦ, ਫਿਰ ਸੁਪਨਾ ਤੇ ਫਿਰ ਨੀਂਦ ਟੁੱਟ ਜਾਣ ਦੀ ਅਵਸਥਾ ਦੇ ਇਸ ਚੱਕਰ ਵਿੱਚੋਂ ਬਾਰਬਾਰ ਲੰਘਦਾ ਰਹਿੰਦਾ ਹੈ। ਇੱਕ ੬ ਘੰਟੇ ਦੀ ਨੀਂਦ ਵਿੱਚ ਕੋਈ ਜੀਵ ਅਜਿਹੇ ੫ ਜਾਂ ੬ ਚੱਕਰਾਂ ਵਿੱਚੋਂ ਲੰਘ ਸਕਦਾ ਹੈ।

## ਚਿੱਤ ਦੀਆਂ ਅਵਸਥਾਵਾਂ

ਚਿੱਤ ਦੀਆਂ ਹੇਠ ਲਿੱਖੀਆਂ ਚਾਰ ਮੁੱਖ ਅਵਸਥਾਵਾਂ ਹਨ: -

੧. ਜਾਗਰਤ,
੨. ਸੁਪਨਾ,
੩. ਨੀਂਦ,
੪. ਸਮਾਧੀ।

ਇਨ੍ਹਾਂ ਵਿੱਚੋਂ ਪਹਿਲੀਆਂ ਤਿੰਨ (ਜਾਗਰਤ, ਸੁਪਨਾ ਤੇ ਨੀਂਦ) ਸਾਧਾਰਣ ਮਨੁੱਖ ਦੇ ਚਿੱਤ ਦੀਆਂ ਅਵਸਥਾਵਾਂ ਹਨ, ਜਿਸ ਵਿੱਚੋਂ ਹਰ ਮਨੁੱਖ, ਤੇ ਇੱਥੋਂ ਤਕ ਕਿ ਹੋਰ ਜਾਨਵਰ ਵੀ, ਲੰਘਦੇ ਹਨ। ਚਿੱਤ ਦੀ ਚੌਥੀ ਅਵਸਥਾ ਸਮਾਧੀ ਦੀ ਹੈ, ਜੋ ਘੱਟ ਲੋਕਾਂ ਨੂੰ ਪ੍ਰਾਪਤ ਹੁੰਦੀ ਹੈ ।

**੧. ਜਾਗਰਤ**

ਜਾਗਰਤ ਤੋਂ ਭਾਵ ਚਿੱਤ ਦੀ ਉਹ ਅਵਸਥਾ ਹੈ, ਜਦੋਂ ਜੀਵ ਨਾ ਤਾਂ ਕੋਈ ਸੁਪਨਾ ਵੇਖ ਰਿਹਾ ਹੈ ਤੇ ਨਾ ਹੀ ਸੁਪਨੇ ਤੋਂ ਰਹਿਤ ਨੀਂਦ ਵਿੱਚ ਹੈ। ਜਾਗਰਤ ਦੀ ਅਵਸਥਾ ਤੋਂ ਇਹ ਭਾਵ ਨਹੀਂ ਲਿਆ ਜਾਣਾ ਚਾਹੀਦਾ ਕਿ ਇਸ ਅਵਸਥਾ ਦਾ ਕੋਈ ਇੱਕ ਹੀ ਪੜਾਅ ਹੈ, ਸਗੋਂ ਜਾਗਰਤ ਦੀ ਅਵਸਥਾ ਵੇਲੇ ਕੋਈ ਜੀਵ ਜਾਗਰਤ ਅਵਸਥਾ ਦੇ ਕਿਸੇ ਵੀ ਪੜਾਅ 'ਤੇ ਹੋ ਸਕਦਾ ਹੈ।

ਉਦਾਹਰਣ ਵਜੋਂ, ਸ਼ਰਾਬ ਆਦਿ ਦੇ ਥੋੜੇ ਜਿਹੇ ਨਸ਼ੇ ਵਾਲਾ ਵਿਅਕਤੀ ਵੀ ਜਾਗਰਤ ਦੀ ਹੀ ਅਵਸਥਾ ਵਿੱਚ ਹੈ, ਪ੍ਰੰਤੂ ਉਸ ਦੀ ਜਾਗਰਤ ਅਵਸਥਾ ਨਸ਼ਾ-ਰਹਿਤ ਵਿਅਕਤੀ ਦੀ ਜਾਗਰਤ ਅਵਸਥਾ ਨਾਲੋਂ ਭਿੰਨ ਹੈ। ਇਸੇ ਪ੍ਰਕਾਰ, ਜ਼ਿਆਦਾ ਨਸ਼ੇ ਵਿੱਚ ਮਸਤ ਡੁੱਬਿਆ ਵਿਅਕਤੀ ਜਾਗਰਤ ਅਵਸਥਾ ਦੇ ਕਿਸੇ ਹੋਰ ਪੜਾਅ ਉੱਤੇ ਹੁੰਦਾ ਹੈ।

ਪਾਗਲ ਵਿਅਕਤੀ ਦੀਆਂ ਗੱਲਾਂ ਸੁਣ ਕੇ ਅਸੀਂ ਕੀ ਕਹਾਂਗੇ? ਕੀ ਉਹ ਜਾਗਰਤ ਅਵਸਥਾ ਵਿੱਚ ਹੈ, ਜਾਂ ਨੀਂਦ ਵਿੱਚ ਹੈ? ਯਕੀਨਨ ਉਹ ਜਾਗਰਤ ਅਵਸਥਾ ਵਿੱਚ ਹੀ ਹੈ, ਪਰ ਉਸ ਦੀ ਜਾਗਰਤ ਅਵਸਥਾ ਕਿਸੇ ਵੱਖਰੇ ਪੜਾਅ ਵਾਲੀ ਹੈ।

ਇੱਕ ਮੂਰਖ ਵਿਅਕਤੀ ਦੀ ਜਾਗਰਤ ਅਵਸਥਾ ਤੇ ਇੱਕ ਸਮਝਦਾਰ ਵਿਅਕਤੀ ਦੀ ਜਾਗਰਤ ਅਵਸਥਾ ਵਿੱਚ ਅੰਤਰ ਹੁੰਦਾ ਹੈ। ਇੱਕ ਖ਼ੁਸ਼ ਵਿਅਕਤੀ ਤੇ ਇੱਕ ਬਹੁਤ ਦੁੱਖੀ ਵਿਅਕਤੀ ਦੀ ਜਾਗਰਤ ਅਵਸਥਾ ਵਿੱਚ ਬਹੁਤ ਅੰਤਰ ਹੁੰਦਾ ਹੈ। ਕੋਈ ਵਿਅਕਤੀ ਜਦੋਂ ਨਿਡਰ ਹੁੰਦਾ ਹੈ, ਤੇ ਉਹੀ ਵਿਅਕਤੀ ਜਦੋਂ ਬਹੁਤ ਡਰਿਆ ਹੁੰਦਾ ਹੈ, ਦੋਹਾਂ ਹਾਲਤਾਂ ਵਿੱਚ ਉਹ ਹੁੰਦਾ ਤਾਂ ਜਾਗਰਤ ਅਵਸਥਾ ਵਿੱਚ ਹੀ ਹੈ, ਪ੍ਰੰਤੂ ਫਿਰ ਵੀ ਉਹ ਦੋਵੇਂ ਜਾਗਰਤ ਅਵਸਥਾਵਾਂ ਵਿੱਚ ਕੁੱਝ ਭੇਦ ਜ਼ਰੂਰ ਹੁੰਦਾ ਹੈ।

ਹੋ ਸਕਦਾ ਹੈ ਕਿ ਬਹੁਤ ਡਰਿਆ ਹੋਇਆ ਵਿਅਕਤੀ ਆਪਣੇ ਸਾਹਮਣੇ ਪਈ ਹੋਈ ਕੋਈ ਵਸਤੂ ਨੂੰ ਦੇਖ ਹੀ ਨਹੀਂ ਸਕੇ। ਐਸਾ ਨਹੀਂ ਕਿ ਉਸ ਵਸਤੂ ਦੀ ਅਣਹੋਂਦ ਹੈ। ਉਹ ਵਸਤੂ ਤਾਂ ਉੱਥੇ ਮੌਜੂਦ ਹੈ, ਪਰ ਵਿਅਕਤੀ ਦੇ ਮਨ ਵਿੱਚ ਡਰ ਸਮਾਇਆ ਹੋਣ ਕਾਰਣ ਉਸ ਦਾ ਚਿੱਤ ਆਮ ਹਾਲਤ ਅਨੁਸਾਰ ਸਥਿਰ ਨਹੀਂ ਹੈ।

ਸਾਧਾਰਣ ਭੁਲੱਕੜ ਵਿਅਕਤੀ ਦੀ ਜਾਗਰਤ ਅਵਸਥਾ ਬਾਰੇ ਕੀ ਕਹੋਗੇ? ਯਕੀਨਨ ਹੀ ਉਸ ਦੀ ਜਾਗਰਤ ਅਵਸਥਾ ਤੇਜ਼ ਯਾਦਦਾਸ਼ਤ ਵਾਲੇ ਮਨੁੱਖ ਦੀ ਜਾਗਰਤ ਅਵਸਥਾ ਨਾਲੋਂ ਵੱਖਰੀ ਹੈ। ਉਹ ਵਿਅਕਤੀ, ਜੋ ਕਿਸੇ ਮਾਨਸਿਕ ਬੀਮਾਰੀ ਕਾਰਣ ਆਪਣੀ ਸਾਰੀ ਯਾਦਦਾਸ਼ਤ ਖੋ ਚੁੱਕਾ ਹੈ, ਜਾਗਰਤ ਅਵਸਥਾ ਵਿੱਚ ਹੁੰਦਿਆਂ ਹੋਇਆਂ ਵੀ ਤੰਦਰੁਸਤ ਮਨ ਵਾਲੇ ਵਿਅਕਤੀ ਦੀ ਜਾਗਰਤ ਅਵਸਥਾ ਨਾਲੋਂ ਵੱਖਰੀ ਸਥਿੱਤੀ ਵਿੱਚ ਹੁੰਦਾ ਹੈ।

ਜਾਗਰਤ ਅਵਸਥਾ ਦੌਰਾਨ ਕੀਤਾ ਗਿਆ ਅਨੁਭਵ ਯਥਾਰਥ ਵੀ ਹੋ ਸਕਦਾ ਹੈ ਤੇ ਭਰਮ ਵਾਲਾ ਵੀ। ਰੱਸੀ ਨੂੰ ਸੱਪ ਸਮਝ ਰਿਹਾ ਵਿਅਕਤੀ ਨਾ ਤਾਂ ਕੋਈ ਸੁਪਨਾ ਵੇਖ ਰਿਹਾ ਹੁੰਦਾ ਹੈ ਤੇ ਨਾ ਹੀ ਗੂੜ੍ਹੀ ਨੀਂਦ ਵਿੱਚ ਹੁੰਦਾ ਹੈ। ਉਹ ਜਾਗ ਰਿਹਾ ਹੈ, ਪਰ ਫਿਰ ਵੀ ਉਸ ਦਾ ਅਨੁਭਵ ਭਰਮ ਹੈ। ਉਹ ਜੋ ਦੇਖ ਰਿਹਾ ਹੈ, ਉਹ ਮਿਥਿਆ ਗਿਆਨ ਹੈ। ਉਹ ਜੋ ਰੱਸੀ ਨੂੰ ਸੱਪ ਸਮਝ ਰਿਹਾ ਹੈ, ਉਹ ਨਿਰਾ ਝੂਠ ਹੈ। ਪਰ, ਉਹ ਵਿਅਕਤੀ ਹੈ ਤਾਂ ਜਾਗਰਤ ਅਵਸਥਾ ਵਿੱਚ ਹੀ।

ਜਦੋਂ ਹੀ ਕਿਸੇ ਤਰ੍ਹਾਂ ਉਸ ਨੂੰ ਸਮਝ ਆ ਜਾਂਦੀ ਹੈ ਕਿ ਉਹ ਰੱਸੀ ਹੈ, ਸੱਪ ਨਹੀਂ, ਉਸ ਦਾ ਮਿਥਿਆ-ਗਿਆਨ ਦੂਰ ਹੋ ਜਾਂਦਾ ਹੈ। ਉਸ ਦਾ ਭਰਮ ਨਸ਼ਟ ਹੋ ਜਾਂਦਾ ਹੈ। ਪਰ, ਅਜੇ ਵੀ ਉਹ ਜਾਗਰਤ ਦੀ ਅਵਸਥਾ ਵਿੱਚ ਹੀ ਹੈ। ਜ਼ਾਹਿਰ ਹੈ ਕਿ ਜਾਗਰਤ ਅਵਸਥਾ ਵਿੱਚ ਭਰਮ ਦੀ ਸਥਿਤੀ ਵੀ ਹੋ ਸਕਦੀ ਹੈ ਤੇ ਯਥਾਰਥ ਦੀ ਵੀ। ਸਪਸ਼ਟ ਹੈ ਕਿ ਜਾਗਰਤ ਅਵਸਥਾ ਦੇ ਕਈ ਭੇਦ ਹੁੰਦੇ ਹਨ।

ਜਾਗਦਿਆਂ ਹੀ ਸੁਪਨਾ ਦੇਖਣ ਨੂੰ ਅੰਗਰੇਜ਼ੀ ਭਾਸ਼ਾ ਵਿੱਚ 'ਡੇ ਡ੍ਰੀਮਿੰਗ' (Day Dreaming) ਆਖਿਆ ਜਾਂਦਾ ਹੈ। 'ਡੇ ਡ੍ਰੀਮਿੰਗ' ਜਾਗਰਤ ਅਵਸਥਾ ਦਾ ਹੀ ਇੱਕ ਅਜਿਹਾ ਪੜਾਅ ਹੈ, ਜਿੱਥੇ ਜਾਗਦਾ ਹੋਇਆ ਮਨੁੱਖ ਆਪਣੇ ਮਨ ਵਿੱਚਲੇ ਫੁਰਨੇ ਦੇ ਪਿੱਛੇ ਲੱਗਾ ਹੋਇਆ ਆਪਣੇ ਆਲੇ-ਦੁਆਲੇ ਦੇ ਅਸਲ ਮਾਹੌਲ ਜਾਂ ਸਥਿੱਤੀ ਤੋਂ ਸਰੋਕਾਰਹੀਣ ਹੋ ਜਾਂਦਾ ਹੈ। ਉਹ ਜਾਗ ਰਿਹਾ ਹੈ, ਸੁੱਤਾ ਨਹੀਂ ਹੈ। ਫਿਰ ਵੀ, ਉਸ ਦੀ ਜਾਗਰਤ ਅਵਸਥਾ ਕਿਸੇ ਸਾਧਾਰਣ ਜਾਗਰਤ ਅਵਸਥਾ ਤੋਂ ਬਹੁਤ ਵੱਖਰੀ ਹੈ।

ਸਾਧਾਰਣ ਮਨੁੱਖ ਜਿਸ ਨੂੰ ਯਥਾਰਥ ਗਿਆਨ ਸਮਝ ਰਿਹਾ ਹੈ, ਉਹ ਵੀ ਭਰਮ ਹੀ ਹੈ। ਸਾਧਾਰਣ ਮਨੁੱਖ ਜਿਸ ਨੂੰ ਜਾਗਰਤ ਅਵਸਥਾ ਸਮਝ ਰਿਹਾ ਹੈ, ਹੋ ਸਕਦਾ ਹੈ ਕਿ ਉਹ ਕਿਸੇ ਨਸ਼ੇ ਦੀ ਹਾਲਤ ਹੀ ਹੋਏ, ਜਿਸ ਨੂੰ ਉਹ ਨਸ਼ਾ ਹੀ ਨਹੀਂ ਸਮਝਦਾ। ਅਵਿਦਿਆਧਾਰੀ ਆਪਣੇ ਆਪ ਨੂੰ ਜਾਗਿਆ ਹੋਇਆ ਸਮਝਦਾ ਹੈ, ਪ੍ਰੰਤੂ ਉਹ ਅਗਿਆਨਤਾ ਦੇ ਨਸ਼ੇ ਵਿੱਚ ਡੁੱਬਿਆ ਹੁੰਦਾ ਹੈ।

> ਪੰਡਿਤ ਜਨ ਮਾਤੇ ਪੜ੍ਹਿ ਪੁਰਾਨ ॥
> ਜੋਗੀ ਮਾਤੇ ਜੋਗ ਧਿਆਨ ॥
> ਸੰਨਿਆਸੀ ਮਾਤੇ ਅਹੰਮੇਵ ॥
> ਤਪਸੀ ਮਾਤੇ ਤਪ ਕੈ ਭੇਵ ॥੧॥
> ਸਭ ਮਦ ਮਾਤੇ ਕੋਊ ਨ ਜਾਗ ॥
> ਸੰਗ ਹੀ ਚੋਰ ਘਰੁ ਮੁਸਨ ਲਾਗ ॥੧॥ ਰਹਾਉ ॥
> (੧੧੯੩-੧੧੯੪, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਇੱਕ ਨੇਤਰਹੀਣ ਵਿਅਕਤੀ ਜਾਗਰਤ ਅਵਸਥਾ ਵਿੱਚ ਹੁੰਦੇ ਹੋਏ ਵੀ ਕਿਸੇ ਵਿਸ਼ੇ ਦੇ ਰੂਪ ਨੂੰ ਗ੍ਰਹਿਣ ਕਰ ਸਕਣ ਤੋਂ ਅਸਮਰਥ ਹੁੰਦਾ ਹੈ। ਉਸ ਦੀ ਜਾਗਰਤ ਅਵਸਥਾ ਇੱਕ ਸੁਜਾਖੇ ਵਿਅਕਤੀ ਦੀ ਜਾਗਰਤ ਅਵਸਥਾ ਤੋਂ ਭਿੰਨ ਹੈ। ਇੱਕ ਬਹਿਰਾ ਵਿਅਕਤੀ ਜਾਗਰਤ ਅਵਸਥਾ ਵਿੱਚ ਹੁੰਦੇ ਹੋਏ ਵੀ ਕਿਸੇ ਵਿਸ਼ੇ ਦੇ ਸ਼ਬਦ ਨੂੰ ਗ੍ਰਹਿਣ ਨਹੀਂ ਕਰ ਸਕਦਾ। ਉਸ ਦੀ ਜਾਗਰਤ ਅਵਸਥਾ ਸੁਣਨ ਦੀ ਯੋਗਤਾ ਰੱਖਣ ਵਾਲੇ ਵਿਅਕਤੀ ਦੀ ਜਾਗਰਤ ਅਵਸਥਾ ਤੋਂ ਭਿੰਨ ਹੈ।

ਸਪਸ਼ਟ ਹੈ ਕਿ ਪ੍ਰਮਾਣਾਂ ਰਾਹੀਂ ਹਾਸਿਲ ਕੀਤਾ ਯਥਾਰਥ ਗਿਆਨ ਵੀ ਜਾਗਰਤ ਅਵਸਥਾ ਵਿੱਚ ਹੀ ਹੁੰਦਾ ਹੈ ਤੇ ਮਿਥਿਆ-ਗਿਆਨ ਵੀ ਜਾਗਰਤ ਅਵਸਥਾ ਵਿੱਚ ਹੀ ਹੁੰਦਾ ਹੈ। ਕੋਈ ਵਿਅਕਤੀ ਜਾਗਰਤ ਅਵਸਥਾ ਵਿੱਚ ਹੈ, ਤਾਂ ਇਸ ਦਾ ਇਹ ਭਾਵ ਬਿਲਕੁਲ ਨਹੀਂ ਕਿ ਉਸ ਨੂੰ ਯਥਾਰਥ ਗਿਆਨ ਵੀ ਪ੍ਰਾਪਤ ਹੈ। ਜਾਗਰਤ ਅਵਸਥਾ ਦੌਰਾਨ ਪ੍ਰਾਪਤ ਹੋਇਆ ਅਨੁਭਵ ਭਰਮ ਵੀ ਹੋ ਸਕਦਾ ਹੈ। ਜਾਗਰਤ ਅਵਸਥਾ ਦੌਰਾਨ ਜਿਸ ਨੂੰ ਸੱਚ ਸਮਝਿਆ ਜਾ ਰਿਹਾ ਹੈ, ਉਹ ਝੂਠ ਵੀ ਹੋ ਸਕਦਾ ਹੈ। ਜਿਸ ਨੂੰ ਅੰਮ੍ਰਿਤ ਸਮਝਿਆ ਜਾ ਰਿਹਾ ਹੈ, ਉਹ ਜ਼ਹਿਰ ਵੀ ਹੋ ਸਕਦਾ ਹੈ।

**ਇੱਕਾਗਰਤਾ ਆਰੰਭ**

ਮਨ ਇੱਕ ਹੀ ਸਮੇਂ ਦੋ, ਤਿੰਨ, ਚਾਰ, ਪੰਜ ਜਾਂ ਇਸ ਤੋਂ ਵੀ ਜ਼ਿਆਦਾ ਵਿਸ਼ਿਆਂ ਦਾ ਚਿੰਤਨ ਕਰਨ ਦੀ ਸਮਰਥਾ ਰੱਖਦਾ ਹੈ। ਅਜੋਕਾ ਮਨੋ-ਵਿਗਿਆਨ ਵੀ ਇਸ ਗੱਲ ਨਾਲ ਸਹਿਮਤ ਹੈ। ਉਦਾਹਰਣ ਵਜੋਂ, ਇੱਕ ਵਿਅਕਤੀ ਗੱਡੀ ਚਲਾਉਂਦਾ ਹੋਇਆ ਆਪਣੇ ਮੋਬਾਈਲ ਫ਼ੋਨ 'ਤੇ ਕਿਸੇ ਹੋਰ ਵਿਅਕਤੀ ਨਾਲ ਗੱਲ ਵੀ ਕਰਦਾ ਜਾਂਦਾ ਹੈ ਤੇ ਰਾਸਤੇ ਵਿੱਚ ਕਿਸੇ ਚੌਰਾਹੇ 'ਤੇ ਲਾਲ-ਬੱਤੀ ਨੂੰ ਦੇਖ ਕੇ ਰੁੱਕਦਾ ਵੀ ਹੈ ਤੇ ਇਹ ਵੀ ਜਾਣਦਾ ਹੈ ਕਿ ਹਰੀ ਬੱਤੀ ਹੋਣ 'ਤੇ ਕਿਸ ਦਿਸ਼ਾ ਵੱਲ ਜਾਣਾ ਹੈ। ਯਾਤਰਾ ਦੌਰਾਨ ਰਾਹ ਵਿੱਚ ਕਿਸੇ ਜਾਣੂ ਨੂੰ ਦੇਖ ਕੇ ਉਹ ਅਭਿਵਾਦਨ ਦੇ ਤੌਰ 'ਤੇ ਉਸ ਨੂੰ ਦੇਖ ਕੇ ਹੱਥ ਵੀ ਹਿਲਾਉਂਦਾ ਹੈ। ਇੱਕੋ ਹੀ ਸਮੇਂ ਉਹ (੧) ਗੱਡੀ ਚਲਾਉਣ, (੨) ਮੋਬਾਈਲ ਫ਼ੋਨ 'ਤੇ ਗੱਲ ਕਰਨ, (੩) ਲਾਲ-ਬੱਤੀ ਨੂੰ ਦੇਖ ਕੇ ਰੁੱਕਣ, (੪) ਜਾਣਕਾਰ ਨੂੰ ਦੇਖ ਕੇ ਹੱਥ ਹਿਲਾਉਣ ਦੇ ਕਰਮ ਵੀ ਕਰਦਾ ਜਾਂਦਾ ਹੈ। ਅਜਿਹਾ ਇਸ ਲਈ ਸੰਭਵ ਹੈ ਕਿ ਮਨ ਇੱਕ ਹੀ ਸਮੇਂ ਇੱਕ ਤੋਂ ਜ਼ਿਆਦਾ ਵਿਸ਼ਿਆਂ ਦਾ ਚਿੰਤਨ ਕਰਨ ਦੀ ਸਮਰਥਾ ਰੱਖਦਾ ਹੈ।

ਮਨ ਦਾ ਇਸ ਪ੍ਰਕਾਰ ਇੱਕ ਹੀ ਸਮੇਂ ਵੱਖ-ਵੱਖ ਵਿਸ਼ਿਆਂ ਵਿੱਚ ਪ੍ਰਵਿਰਤ ਹੋਣ ਨਾਲ ਉਸ ਦੀ ਇਹ ਆਦਤ ਹੀ ਬਣ ਹੀ ਜਾਂਦੀ ਹੈ ਕਿ ਉਹ ਹਮੇਸ਼ਾ ਹੀ ਇੱਕੋ ਸਮੇਂ ਇੱਕ ਤੋਂ ਜ਼ਿਆਦਾ ਵਿਸ਼ਿਆਂ ਦਾ ਚਿੰਤਨ ਕਰਦਾ ਰਹਿੰਦਾ ਹੈ। ਇਹ ਆਦਤ ਉਸ ਸਮੇਂ ਇੱਕ ਵੱਡੀ ਸਮੱਸਿਆ ਬਣ ਜਾਂਦਾ ਹੈ, ਜਦੋਂ ਉਸ ਨੂੰ ਇੱਕਾਗਰਤਾ (ਸਿਰਫ਼ ਇੱਕ ਹੀ ਵਿਸ਼ੇ ਵੱਲ ਧਿਆਨ ਹੋਣ) ਦੀ ਸਖ਼ਤ ਜ਼ਰੂਰਤ ਹੁੰਦੀ ਹੈ। ਕਿਸੇ ਇੱਕ ਸਮੱਸਿਆ ਨੂੰ ਹੱਲ ਕਰਦਿਆਂ ਉਹ ਕਿਸੇ ਦੂਜੀ ਸਮੱਸਿਆ ਦਾ ਵੀ ਚਿੰਤਨ ਕਰਨਾ ਸ਼ੁਰੂ ਕਰ ਦਿੰਦਾ ਹੈ ਤੇ ਇੰਞ ਉਸ ਦੀ ਚਿੰਤਨ-ਸ਼ਕਤੀ ਵੰਡੀ ਜਾਂਦੀ ਹੈ। ਕਿਸੇ ਦੂਜੀ, ਤੀਜੀ ਤੇ ਚੌਥੀ ਸਮੱਸਿਆ ਬਾਰੇ ਵੀ ਚਿੰਤਨ ਕਰਦਿਆਂ ਉਹ ਪਹਿਲੀ ਸਮੱਸਿਆ ਬਾਰੇ ਚਿੰਤਨ ਸਹੀ ਢੰਗ ਨਾਲ ਨਹੀਂ ਕਰ ਪਾਉਂਦਾ ।

ਜਾਗਰਤ ਅਵਸਥਾ ਦੇ ਵੱਖ-ਵੱਖ ਪੜਾਵਾਂ ਦੌਰਾਨ ਮਨ ਇੱਕ ਹੀ ਸਮੇਂ ਵੱਖ-ਵੱਖ ਵਿਸ਼ਿਆਂ ਦਾ ਚਿੰਤਨ ਕਰਦਾ ਹੁੰਦਾ ਹੈ। ਮਨ ਦਾ ਅਜਿਹਾ ਕਰਨਾ ਜਾਗਰਤ ਅਵਸਥਾ ਦਾ ਸੁਭਾਵਕ ਗੁਣ ਹੈ।

ਜਦੋਂ ਮਨ ਕਿਸੇ ਇੱਕ ਹੀ ਵਿਸ਼ੇ ਦਾ ਖ਼ਾਸ ਤੌਰ 'ਤੇ ਚਿੰਤਨ ਕਰੇ, ਤੇ ਕਿਸੇ ਹੋਰ ਦੂਜੇ ਵਿਸ਼ੇ ਦਾ ਖ਼ਿਆਲ ਮਨ ਵਿੱਚਲੇ ਪਹਿਲੇ ਵਿਸ਼ੇ ਦੇ ਚਿੰਤਨ ਵਿੱਚ ਰੁਕਾਵਟ ਨਾ ਪਾਏ, ਤਾਂ ਇਹ ਇੱਕਾਗਰਤਾ ਦੇ ਆਰੰਭ ਦੀ ਅਵਸਥਾ ਹੈ। ਚਿੱਤ ਦੀ ਅਜਿਹੀ ਅਵਸਥਾ ਨੂੰ ਕਈ ਵਾਰ ਜਾਗਰਤ ਦੀ ਅਵਸਥਾ ਨਾਲੋਂ ਵੱਖਰਾ ਵੀ ਮੰਨ ਲਿਆ ਜਾਂਦਾ ਹੈ। ਇੱਕ ਸਾਧਾਰਣ ਜਾਗਰਤ ਅਵਸਥਾ ਵਾਲੇ ਵਿਅਕਤੀ ਨਾਲੋਂ ਇੱਕਾਗਰਤਾ ਆਰੰਭ ਦੀ ਅਵਸਥਾ ਵਾਲਾ ਵਿਅਕਤੀ ਜ਼ਿਆਦਾ ਸਫਲ ਹੈ ।

ਇਸ ਤਰ੍ਹਾਂ, ਜਾਗਰਤ ਦੀ ਅਵਸਥਾ ਦੇ ਕਈ ਭੇਦ ਹੁੰਦੇ ਹਨ।

> ਜਾਗੈ ਸੁਕਦੇਉ ਅਰੁ ਅਕੂਰੁ ॥
> ਹਣਵੰਤੁ ਜਾਗੈ ਧਰਿ ਲੰਕੂਰੁ ॥
> ਸੰਕਰੁ ਜਾਗੈ ਚਰਨ ਸੇਵ ॥
> ਕਲਿ ਜਾਗੇ ਨਾਮਾ ਜੈਦੇਵ ॥੨॥
> ਜਾਗਤ ਸੋਵਤ ਬਹੁ ਪ੍ਰਕਾਰ ॥
> ਗੁਰਮੁਖਿ ਜਾਗੈ ਸੋਈ ਸਾਰੁ ॥
> ਇਸੁ ਦੇਹੀ ਕੇ ਅਧਿਕ ਕਾਮ ॥
> ਕਹਿ ਕਬੀਰ ਭਜਿ ਰਾਮ ਨਾਮ ॥੩॥੨॥
> (੧੧੯੩-੧੧੯੪, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

**੨. ਸੁਪਨਾ**

ਨੀਂਦ ਦੌਰਾਨ ਚਿੱਤ ਵਿੱਚ ਕਿਸੇ ਪ੍ਰਕਾਰ ਦੀ ਕੋਈ ਤਰੰਗ ਨਹੀਂ ਉੱਠ ਰਹੀ ਹੁੰਦੀ। ਸਤੋਗੁਣ ਦੱਬਿਆ ਹੋਇਆ ਹੁੰਦਾ ਹੈ। ਚਿੱਤ ਉੱਤੇ ਤਮੋਗੁਣ ਦੀ ਬਹੁਲਤਾ ਹੁੰਦੀ ਹੈ । ਜੇ ਇਹ ਤਮੋਗੁਣ, ਰਜੋਗੁਣ ਨੂੰ ਇੰਨਾ-ਕੁ ਦਬਾ ਲਏ, ਜਿਸ ਨਾਲ ਇਹ ਚਿੱਤ ਨੂੰ ਗਿਆਨ-ਇੰਦਰੀਆਂ ਰਾਹੀਂ ਬਾਹਰੀ ਵਿਸ਼ਿਆਂ ਨਾਲ ਜੁੜਨ ਤੋਂ ਤਾਂ ਰੋਕ ਲਏ, ਪਰ ਫਿਰ ਵੀ ਰਜੋਗੁਣ ਦੀ ਕਿਰਿਆ ਸੂਖਮ ਰੂਪ ਨਾਲ ਹੁੰਦੀ ਰਹੇ, ਤਾਂ ਰਜੋਗੁਣ ਦੀ ਇਹ ਸੂਖਮ ਕਿਰਿਆ ਮਨ ਨੂੰ ਕੁੱਝ ਹੱਦ ਤਕ ਜਗਾ ਦਿੰਦੀ ਹੈ। ਕੁੱਝ-ਕੁੱਝ ਜਾਗਿਆ ਹੋਇਆ ਮਨ ਸਮ੍ਰਿਤੀ (ਯਾਦਦਾਸ਼ਤ) ਦੇ ਸੰਸਕਾਰਾਂ ਦਾ ਸਹਾਰਾ ਲੈ ਕੇ ਇੱਕ ਅਜਿਹੀ ਵ੍ਰਿਤੀ ਧਾਰ ਲੈਂਦਾ ਹੈ, ਜੋ ਮਿੱਥਿਆ ਗਿਆਨ ਹੀ ਹੁੰਦੀ ਹੈ। ਇਹ ਸੁਪਨੇ ਦੀ ਅਵਸਥਾ ਹੈ।

**੩. ਨੀਂਦ**

ਨੀਂਦ ਦੀ ਅਵਸਥਾ ਚਿੱਤ ਦੀਆਂ ਤਿੰਨ ਵ੍ਰਿਤੀਆਂ ਪ੍ਰਮਾਣ, ਮਿਥਿਆ-ਗਿਆਨ ਤੇ ਸਮ੍ਰਿਤੀ) ਤੋਂ ਰਹਿਤ ਹੁੰਦੀ ਹੈ। ਇਨ੍ਹਾਂ ਤਿੰਨ ਚਿੱਤ-ਵ੍ਰਿਤੀਆਂ (ਪ੍ਰਮਾਣ, ਮਿਥਿਆ-ਗਿਆਨ ਤੇ ਸਮ੍ਰਿਤੀ) ਦਾ ਸੰਬੰਧ ਜਾਗਰਤ ਅਵਸਥਾ ਨਾਲ ਹੈ। ਮਿੱਥਿਆ-ਗਿਆਨ ਦੀ ਚਿੱਤ-ਵ੍ਰਿਤੀ ਸੁਪਨੇ (ਸ੍ਵਪਨ, dream) ਦੀ ਅਵਸਥਾ ਵਿੱਚ ਵੀ ਹੁੰਦੀ ਹੈ।

ਨੀਂਦ ਦੀ ਅਵਸਥਾ ਨੂੰ ਦੋ ਮੁੱਖ ਉਪ-ਅਵਸਥਾਵਾਂ ਵਿੱਚ ਵੰਡਿਆ ਜਾ ਸਕਦਾ ਹੈ: -

੧. ਸਾਧਾਰਣ ਨੀਂਦ,
੨. ਨੀਂਦ ਦੀ ਪ੍ਰਲੈ ਅਵਸਥਾ ।

**ਸਾਧਾਰਣ ਨੀਂਦ**

ਅਭਾਵ ਦੀ ਉਹ ਅਵਸਥਾ, ਜਦੋਂ ਚਿੱਤ ਪ੍ਰਮਾਣ, ਮਿਥਿਆ-ਗਿਆਨ ਤੇ ਸਮ੍ਰਿਤੀ ਦੀਆਂ ਵ੍ਰਿਤੀਆਂ ਤੋਂ ਰਹਿਤ ਹੈ, ਨੀਂਦ ਅਖਵਾਉਂਦੀ ਹੈ ।

ਆਚਾਰੀਆ ਪਤੰਜਲੀ ਜੀ ਯੋਗਸੂਤ੍ਰ ਵਿੱਚ ਲਿੱਖਦੇ ਹਨ: -

अभावप्रत्ययालम्बना वृतिर्निद्रा ॥ (१०, समाधिपाद, योगसूत्र)।

ਅਭਾਵਪ੍ਰਤਯਯਾਲੰਬਨਾ ਵ੍ਰਿਤਿਰਨਿਦ੍ਰਾ ॥ (੧੦, ਸਮਾਧੀਪਾਦ, ਯੋਗਸੂਤ੍ਰ)।

ਨੀਂਦ ਦੌਰਾਨ ਚਿੱਤ ਵਿੱਚ ਕਿਸੇ ਪ੍ਰਕਾਰ ਦੀ ਕੋਈ ਤਰੰਗ ਨਹੀਂ ਉੱਠ ਰਹੀ ਹੁੰਦੀ । ਚਿੱਤ ਉੱਤੇ ਤਮੋਗੁਣ ਦੀ ਬਹੁਲਤਾ ਹੁੰਦੀ ਹੈ । ਉੱਪਰ ਚਿੱਤ ਦੀਆਂ ਜਿਨ੍ਹਾਂ ਵ੍ਰਿਤੀਆਂ ਦਾ ਜ਼ਿਕਰ ਕੀਤਾ ਗਿਆ ਹੈ, ਉਨ੍ਹਾਂ ਵਿੱਚ ਨੀਂਦ ਦਾ ਵੀ ਜ਼ਿਕਰ ਕੀਤਾ ਗਿਆ ਹੈ । ਜਦੋਂ ਚਿੱਤ ਦੀਆਂ ਸਾਧਾਰਣ ਤਿੰਨ ਅਵਸਥਾਵਾਂ ਦਾ ਜ਼ਿਕਰ ਕੀਤਾ ਜਾਂਦਾ ਹੈ, ਉਦੋਂ ਜਾਗਰਤ ਤੇ ਸੁਪਨੇ ਦੀ ਅਵਸਥਾ ਦੇ ਨਾਲ ਤੀਜੀ ਅਵਸਥਾ ਨੀਂਦ ਦਾ ਵੀ ਜ਼ਿਕਰ ਕੀਤਾ ਜਾਂਦਾ ਹੈ ।

**ਨੀਂਦ ਦੀ ਪ੍ਰਲੈ ਅਵਸਥਾ**

ਪ੍ਰਲੈ ਅਵਸਥਾ ਨੂੰ ਨੀਂਦ ਦੀ ਬਹੁਤ ਡੂੰਘੀ ਅਵਸਥਾ ਵੀ ਸਮਝਿਆ ਜਾ ਸਕਦਾ ਹੈ ਤੇ ਬੇਹੋਸ਼ੀ ਦੀ ਹਾਲਤ ਵੀ । ਇਸ ਨੂੰ ਇੱਥੇ ਸਾਧਾਰਣ ਨੀਂਦ ਨਾਲੋਂ ਵੱਖਰਾ ਬਿਆਨ ਕੀਤਾ ਗਿਆ ਹੈ, ਕਿਉਂਕਿ ਇਹ ਸਾਧਾਰਣ ਨੀਂਦ ਦੀ ਅਵਸਥਾ ਨਾਲੋਂ ਭਿੰਨ ਹੀ ਹੈ ।

ਸਾਧਾਰਣ ਨੀਂਦ ਦੀ ਅਵਸਥਾ ਵਿੱਚ ਚੇਤਨਤਾ ਭਾਵੇਂ ਲੁਪਤ ਤਾਂ ਹੋ ਚੁੱਕੀ ਹੁੰਦੀ ਹੈ, ਪਰ ਜਦੋਂ ਹੀ ਸੁੱਤੇ ਹੋਏ ਵਿਅਕਤੀ ਨੂੰ ਛੂਹ ਕੇ ਜਾਂ ਆਵਾਜ਼ ਮਾਰ ਕੇ ਬੁਲਾਇਆ ਜਾਂਦਾ ਹੈ, ਤਾਂ ਉਹ ਫ਼ੌਰਨ ਜਾਗਰਤ ਅਵਸਥਾ ਵਿੱਚ ਆ ਜਾਂਦਾ ਹੈ । ਪ੍ਰਲੈ ਅਵਸਥਾ ਉਹ ਅਵਸਥਾ ਹੈ, ਜਦੋਂ ਉਹ ਛੋਹਣ ਜਾਂ ਬੁਲਾਉਣ ਨਾਲ ਵੀ ਜਾਗਦਾ ਨਹੀਂ ਹੈ । ਇਹ ਸਾਧਾਰਣ ਨੀਂਦ ਨਾਲੋਂ ਵੱਖਰੀ ਅਵਸਥਾ ਹੈ । ਸਾਧਾਰਣ ਨੀਂਦ ਵਿੱਚ ਵੀ ਤਮੋਗੁਣ ਦੀ ਬਹੁਲਤਾ ਹੁੰਦੀ ਹੈ, ਪਰ ਪ੍ਰਲੈ ਅਵਸਥਾ ਵਿੱਚ ਤਮੋਗੁਣ ਦਾ ਪ੍ਰਭਾਵ ਜ਼ਿਆਦਾ ਅਸਰਦਾਇਕ ਹੁੰਦਾ ਹੈ । ਨੀਂਦ ਦੀ ਤਮੋਗੁਣੀ ਅਵਸਥਾ ਨੂੰ ਰਜੋਗੁਣ ਆਸਾਨੀ ਨਾਲ ਤੋੜ ਲੈਂਦਾ ਹੈ, ਪਰ ਪ੍ਰਲੈ ਅਵਸਥਾ ਵਿੱਚਲੇ ਤਮੋਗੁਣ ਦੇ ਪ੍ਰਭਾਵ ਨੂੰ ਤੋੜਨ ਲਈ ਰਜੋਗੁਣ ਨੂੰ ਜ਼ਿਆਦਾ ਜ਼ੋਰ-ਆਜ਼ਮਾਈ ਕਰਨੀ ਪੈਂਦੀ ਹੈ । ਸਾਧਾਰਣ ਅਭਿਆਸੀ ਵਿਅਕਤੀ ਵੀ ਸਾਧਾਰਣ ਨੀਂਦ ਤੇ ਨੀਂਦ ਦੀ ਪ੍ਰਲੈ ਅਵਸਥਾ ਵਿੱਚਲੇ ਅੰਤਰ ਨੂੰ ਆਸਾਨੀ ਨਾਲ ਮਹਿਸੂਸ ਕਰ ਲੈਂਦਾ ਹੈ ।

**੪. ਸਮਾਧੀ**

ਸਾਧਾਰਣ ਵਿਆਖਿਆ ਅਨੁਸਾਰ ਸਮਾਧੀ ਚਿੱਤ ਦੀ ਉਹ ਅਵਸਥਾ ਹੈ, ਜਦੋਂ ਮਨ ਕਿਸੇ ਇੱਕ ਹੀ ਵਿਸ਼ੇ ਦਾ ਚਿੰਤਨ ਕਰਦਾ-ਕਰਦਾ ਬਾਕੀ ਸਭ ਵਿਸ਼ਿਆਂ ਨੂੰ ਭੁਲਾ ਦਏ । ਇੱਥੇ ਮਨ (ਜਾਂ ਅੰਤਹਕਰਣ) ਤੋਂ ਇਲਾਵਾ ਸਿਰਫ਼ ਉਹ ਵਿਸ਼ਾ ਹੀ ਬਾਕੀ ਰਹਿੰਦਾ ਹੈ, ਜਿਸ ਦਾ ਚਿੰਤਨ ਮਨ ਕਰ ਰਿਹਾ ਹੈ । ਇੱਕ ਦਰਸ਼ਕ (ਮਨ) ਹੈ ਤੇ ਦੂਜਾ ਦ੍ਰਿਸ਼ (ਵਿਸ਼ਾ) । ਇਹ ਸਾਧਾਰਣ ਸਮਾਧੀ ਦੀ ਅਵਸਥਾ ਹੈ ।

ਪਰ, ਸਮਾਧੀ ਦੀਆਂ ਇਸ ਤੋਂ ਇਲਾਵਾ ਹੋਰ ਵੀ ਅਵਸਥਾਵਾਂ ਹਨ, ਜੋ ਇੱਕ ਦੂਜੇ ਤੋਂ ਬਹੁਤ ਭਿੰਨ ਹਨ । ਇਨ੍ਹਾਂ ਦਾ ਵਿਸਥਾਰ ਪੂਰਵਕ ਵਰਣਨ ਅਗਲੇ ਅਧਿਆਇ ਵਿੱਚ ਕੀਤਾ ਜਾਏਗਾ।

**ਚਿੱਤ ਦਾ ਨਿਰਮਾਣ**

ਚਿੱਤ ਕਿਵੇਂ ਬਣਦਾ ਹੈ?

ਆਮ ਵਿਅਕਤੀ ਲਈ ਕਿਸੇ ਦੇ ਚਿੱਤ ਤੋਂ ਭਾਵ ਉਸ ਦਾ ਸੁਭਾਅ ਹੀ ਹੁੰਦਾ ਹੈ । ਕਿਸੇ ਵੀ ਵਿਅਕਤੀ ਦਾ ਸੁਭਾਅ ਬਣਾਉਣ ਪਿੱਛੇ ਬਹੁਤ ਸਾਰੇ ਕਾਰਣ ਹੁੰਦੇ ਹਨ । ਇਹ ਸਾਰੇ ਕਾਰਣ ਮਿਲ ਕੇ ਚਿੱਤ ਦੀ ਇੱਕ ਖ਼ਾਸ ਅਵਸਥਾ ਬਣਾ ਦਿੰਦੇ ਹਨ ਤੇ ਫਿਰ ਚਿੱਤ ਆਪਣੀ ਉਸ ਬਣੀ ਹੋਈ ਅਵਸਥਾ ਅਨੁਸਾਰ ਹੀ ਕੰਮ ਕਰਦਾ ਰਹਿੰਦਾ ਹੈ । ਚਿੱਤ ਦੀ ਇਹ ਅਵਸਥਾ ਹਮੇਸ਼ਾ

ਇੱਕੋ ਜਿਹੀ ਵੀ ਨਹੀਂ ਰਹਿੰਦੀ । ਜਿਵੇਂ ਜਿਵੇਂ ਚਿੱਤ ਦੀ ਬਣਤਰ ਲਈ ਜ਼ਿੰਮੇਵਾਰ ਕਾਰਣ ਬਦਲਦੇ ਰਹਿੰਦੇ ਹਨ, ਚਿੱਤ ਦੀ ਬਣਤਰ ਵੀ ਬਦਲਦੀ ਰਹਿੰਦੀ ਹੈ । ਇਸੇ ਨੂੰ ਹੀ ਆਮ ਬੋਲਚਾਲ ਵਿੱਚ 'ਸੁਭਾਅ ਬਦਲ ਜਾਣਾ' ਆਖ ਦਿੱਤਾ ਜਾਂਦਾ ਹੈ । ਇਹ ਸੁਭਾਅ ਚਿੱਤ ਦੇ ਸੰਸਕਾਰਾਂ ਉੱਤੇ ਨਿਰਭਰ ਕਰਦਾ ਹੈ । ਹਰ ਜੀਵ ਇਨ੍ਹਾਂ ਸੰਸਕਾਰਾਂ ਜਾਂ ਸੁਭਾਅ ਅਨੁਸਾਰ ਹੀ ਕੰਮ ਕਰਦਾ ਹੈ ।

> न कर्ता कस्यचित कश्चिन्नियोगे नापि चेश्वर:।
> स्वभावे वर्तते लोकस्तस्य काल: परायणम॥५॥
> न काल: कालमत्येति न काल: परिहियते।
> स्वभावम च समासाद्य न कश्चिदतिवर्तते॥६॥
> (श्री राम द्वारा उपदेश, सर्ग २५, किष्किंधा काण्ड, वाल्मीकि जी रचित रामायण)।

> ਕੋਈ ਵੀ ਵਿਅਕਤੀ ਨਾ ਤਾਂ ਸੁਤੰਤਰਤਾਪੂਰਵਕ ਕਿਸੀ ਕੰਮ ਨੂੰ ਕਰ ਸਕਦਾ ਹੈ ਤੇ ਨਾ ਕਿਸੀ ਦੂਜੇ ਨੂੰ ਉਸ ਕੰਮ ਵਿੱਚ ਲਗਾਉਣ ਦੀ ਸਮਰੱਥਾ ਰੱਖਦਾ ਹੈ । ਸਾਰਾ ਜਗਤ ਸੁਭਾਅ ਦੇ ਅਧੀਨ ਹੈ ਤੇ ਸੁਭਾਅ ਦਾ ਆਧਾਰ ਕਾਲ ਹੈ ।੫। ਕਾਲ ਵੀ ਕਾਲ ਦਾ ਉਲੰਘਣ ਨਹੀਂ ਕਰ ਸਕਦਾ । ਉਹ ਕਾਲ ਕਦੇ ਕਮਜ਼ੋਰ ਨਹੀਂ ਹੁੰਦਾ ਹੈ । ਸੁਭਾਅ ਪ੍ਰਾਪਤ ਕਰ ਕੇ ਕੋਈ ਵੀ ਉਸ ਦਾ ਉਲੰਘਣ ਨਹੀਂ ਕਰਦਾ ।੬।
> (ਸ੍ਰੀ ਰਾਮ ਵੱਲੋਂ ਉਪਦੇਸ਼, ਸਰਗ ੨੫, ਕਿਸ਼ਕਿੰਧਾ ਕਾਂਡ, ਵਾਲਮੀਕੀ ਜੀ ਰਚਿਤ ਰਾਮਾਇਣ)।

**ਜਨਮ ਤੋਂ ਪ੍ਰਾਪਤ ਚਿੱਤ**

ਜਦੋਂ ਕੋਈ ਵਿਅਕਤੀ ਪੈਦਾ ਹੁੰਦਾ ਹੈ, ਉਸ ਨੂੰ ਚਿੱਤ ਵੀ ਨਾਲ ਹੀ ਪ੍ਰਾਪਤ ਹੁੰਦਾ ਹੈ । ਇਹ ਜਨਮ ਸਮੇਂ ਹੀ ਨਹੀਂ ਬਣਦਾ, ਬਲਕਿ ਪਿੱਛਲੇ ਕਈ ਜਨਮਾਂ ਦੇ ਸੰਸਕਾਰਾਂ ਨਾਲ ਇਸ ਦਾ ਨਿਰਮਾਣ ਹੋਇਆ ਹੁੰਦਾ ਹੈ । ਪਿੱਛਲੇ ਜਨਮਾਂ ਦੇ ਸੰਸਕਾਰ ਇਸ ਜਨਮ ਵਿੱਚ ਵੀ ਚਿੱਤ ਵਿੱਚ ਮੌਜੂਦ ਹੁੰਦੇ ਹਨ ।

ਕਈ ਵਾਰ ਅਜਿਹਾ ਦੇਖਣ ਵਿੱਚ ਆਉਂਦਾ ਹੈ ਕਿ ਬਹੁਤ ਹੀ ਛੋਟੀ ਉਮਰ ਵਿੱਚ ਕੋਈ ਬੱਚਾ ਕਿਸੀ ਵਿਦਿਆ ਦਾ ਅਜਿਹਾ ਜਾਣਕਾਰ ਹੋ ਜਾਂਦਾ ਹੈ, ਜੋ ਵੱਡੀ ਉਮਰ ਵਾਲਾ ਵਿਦਿਆਰਥੀ ਵੀ ਨਹੀਂ ਜਾਣਦਾ ਹੁੰਦਾ । ਅਜਿਹਾ ਦੇਖਣ ਵਿੱਚ ਆਇਆ ਹੈ ਕਿ ਸੱਤ ਜਾਂ ਅੱਠ ਸਾਲ ਦੀ ਉਮਰ ਦਾ ਕੋਈ ਬੱਚਾ ਸ਼ਾਸਤਰੀ ਗਾਇਕੀ ਦਾ ਮਾਹਿਰ ਹੋ ਜਾਂਦਾ ਹੈ, ਜਦਕਿ ਅਜਿਹੀ ਮੁਹਾਰਤ ਪ੍ਰਾਪਤ ਕਰਨ ਲਈ ਕਿਸੇ ਆਮ ਵਿਅਕਤੀ ਨੂੰ ੧੦-੧੨ ਸਾਲ ਲੱਗ ਜਾਂਦੇ ਹਨ । ਅਜਿਹਾ ਉਸ ਬੱਚੇ ਦੇ ਪਿੱਛਲੇ ਜਨਮ ਦੇ ਸੰਸਕਾਰਾਂ ਕਾਰਣ ਹੁੰਦਾ ਹੈ, ਜੋ ਇਸ ਜਨਮ ਵਿੱਚ ਵੀ ਉਸ ਦੇ ਚਿੱਤ ਵਿੱਚ ਮੌਜੂਦ ਹੁੰਦੇ ਹਨ ।

ਜਨਮ ਤੋਂ ਪ੍ਰਾਪਤ ਚਿੱਤ ਵਿੱਚ ਕਈ ਸੰਸਕਾਰ ਜਨਮ ਤੋਂ ਵੀ ਪਹਿਲਾਂ ਤੋਂ ਹੀ ਮੌਜੂਦ ਹੁੰਦੇ ਹਨ । ਇਸ ਤੋਂ ਇਲਾਵਾ, ਬਹੁਤ ਸਾਰੇ ਸੰਸਕਾਰ ਇਸ ਜਨਮ ਵਿੱਚ ਵੀ ਪ੍ਰਾਪਤ ਕੀਤੇ ਜਾਂਦੇ ਹਨ । ਇਹ ਸਾਰੇ ਸੰਸਕਾਰ ਮਿਲ ਕੇ ਹੀ ਇਸ ਚਿੱਤ ਦਾ ਪੂਰਣ ਨਿਰਮਾਣ ਕਰਦੇ ਹਨ । ਕਿਸੇ ਸਾਧਾਰਣ ਜੀਵ ਦੇ ਚਿੱਤ ਦੇ ਸੰਸਕਾਰ ਬਣਾਉਣ ਵਿੱਚ ਕਈ ਤੱਥ ਆਪਣਾ ਯੋਗਦਾਨ ਪਾਉਂਦੇ ਹਨ : -

> ੧. ਪਿੱਛਲੇ ਜਨਮਾਂ ਦੇ ਸੰਸਕਾਰ,
> ੨. ਮਾਂ-ਬਾਪ ਆਦਿ ਤੋਂ ਪ੍ਰਾਪਤ ਸੰਸਕਾਰ,
> ੩. ਇਸ ਜਨਮ ਦੇ ਆਪਣੇ ਕਰਮਾਂ ਦੇ ਸੰਸਕਾਰ ।

**੧. ਪਿੱਛਲੇ ਜਨਮਾਂ ਦੇ ਸੰਸਕਾਰ**

ਕੋਈ ਕਰਮ ਵਾਰ-ਵਾਰ ਕਰਨ ਨਾਲ ਚਿੱਤ ਉੱਤੇ ਬਹੁਤ ਲੰਬੇ ਸਮੇਂ ਤਕ ਰਹਿਣ ਵਾਲੇ ਨਿਸ਼ਾਨ ਪੈ ਜਾਂਦੇ ਹਨ, ਜੋ ਉਸ ਦੇ ਸੁਭਾਅ ਦਾ ਹਿੱਸੇ ਵੱਜੋਂ ਉਭਰਦੇ ਹਨ । ਇਹ ਸੁਭਾਅ ਹੀ ਉਸ ਨੂੰ ਉਹ ਕਰਮ ਮੁੜ-ਮੁੜ ਕਰਨ ਲਈ ਉਕਸਾਉਂਦਾ ਰਹਿੰਦਾ ਹੈ । ਇਸੇ ਨੂੰ ਸੰਸਕਾਰ ਆਖਦੇ ਹਨ ।

ਉਦਾਹਰਣ ਵਜੋਂ, ਕੋਈ ਵਿਅਕਤੀ ਵਾਰ-ਵਾਰ ਚੋਰੀ ਦਾ ਕਰਮ ਕਰਦਾ ਹੈ । ਵਾਰ-ਵਾਰ ਚੋਰੀ ਕਰਨ ਨਾਲ ਇਸ ਕਰਮ ਦੇ ਸੰਸਕਾਰ ਉਸ ਦੇ ਚਿੱਤ ਉੱਤੇ ਪੈ ਜਾਂਦੇ ਹਨ, ਭਾਵ ਉਸ ਦਾ ਉਹ ਸੁਭਾਅ ਹੀ ਬਣ ਜਾਂਦਾ ਹੈ । ਇਹ ਸੁਭਾਅ ਹੀ ਅਣਜਾਣੇ ਵਿੱਚ ਵੀ ਉਸ ਨੂੰ ਚੋਰੀ ਕਰਨ ਲਈ ਪ੍ਰੇਰਿਤ ਕਰਦਾ ਰਹਿੰਦਾ ਹੈ । ਉਸ ਨੂੰ ਕਿਸੇ ਵਸਤੂ ਦੀ ਲੋੜ ਨਾ ਵੀ ਹੋਵੇ, ਤਾਂ ਵੀ ਉਹ ਆਪਣੇ ਸੁਭਾਅ ਤੋਂ ਮਜਬੂਰ ਹੋਇਆ ਉਸ ਵਸਤੂ ਨੂੰ ਚੁਰਾ ਹੀ ਲਏਗਾ ।

ਕੋਈ ਮਹਾਂਦਾਨੀ ਵਿਅਕਤੀ ਵਾਰ-ਵਾਰ ਦਾਨ ਕਰਦਾ ਹੈ। ਵਾਰ-ਵਾਰ ਦਾਨ ਕਰਨ ਨਾਲ ਉਸ ਦੇ ਚਿੱਤ ਉੱਤੇ ਦਾਨ ਕਰਨ ਦੇ ਸੰਸਕਾਰ ਪੈ ਜਾਂਦੇ ਹਨ। ਜੇ ਕਦੇ ਜ਼ਿੰਦਗੀ ਵਿੱਚ ਅਜਿਹੇ ਵਿਅਕਤੀ ਨੂੰ ਆਰਥਿਕ ਤੰਗੀ ਦਾ ਸਾਹਮਣਾ ਕਰਨਾ ਪੈ ਜਾਏ, ਤਾਂ ਵੀ ਉਹ ਕਸ਼ਟ ਸਹਿ-ਸਹਿ ਕੇ ਹੀ ਸਹੀ, ਕੁੱਝ ਨਾ ਕੁੱਝ ਦਾਨ ਜ਼ਰੂਰ ਕਰਦਾ ਰਹੇਗਾ। ਉਸ ਦੇ ਸੰਸਕਾਰ ਉਸ ਤੋਂ ਦਾਨ ਕਰਵਾਉਂਦੇ ਹੀ ਰਹਿਣਗੇ।

ਅਜਿਹੇ ਸੰਸਕਾਰ ਸਿਰਫ਼ ਇਸ ਜਨਮ ਤੱਕ ਹੀ ਸੀਮਤ ਨਹੀਂ ਰਹਿੰਦੇ, ਸਗੋਂ ਇਨ੍ਹਾਂ ਦਾ ਪ੍ਰਭਾਵ ਅਗਲੇ ਜਨਮਾਂ ਵਿੱਚ ਵੀ ਪੈਂਦਾ ਰਹਿੰਦਾ ਹੈ। ਇਸ ਜਨਮ ਵਿੱਚ ਜੀਵ ਦੇ ਕਈ ਕਰਮ ਉਸ ਦੇ ਪਿੱਛਲੇ ਜਨਮਾਂ ਦੇ ਸੰਸਕਾਰਾਂ ਕਾਰਣ ਹੀ ਹੁੰਦੇ ਹਨ।

**੨. ਮਾਂ-ਬਾਪ ਆਦਿ ਤੋਂ ਪ੍ਰਾਪਤ ਸੰਸਕਾਰ**

ਕੁੱਝ ਸੰਸਕਾਰ ਮਾਂ-ਪਿਉ ਤੇ ਪਰਿਵਾਰ, ਸੰਪਰਦਾਇ/ਮਜ਼ਹਬ/ਪੰਥ ਤੇ ਸੰਗਤ ਤੋਂ ਵੀ ਪ੍ਰਾਪਤ ਹੁੰਦੇ ਹਨ। ਕੋਈ ਬੱਚਾ ਆਪਣੇ ਮਾਂ-ਪਿਉ ਤੇ ਪਰਿਵਾਰ ਦੇ ਹੋਰ ਜੀਆਂ ਨੂੰ ਜੋ ਕਰਮ ਕਰਦਾ ਦੇਖਦਾ ਹੈ, ਉਸ ਨੂੰ ਸਹੀ ਜਾਂ ਜਾਇਜ਼ ਸਮਝਣ ਲੱਗ ਜਾਂਦਾ ਹੈ। ਇੱਕ ਵੇਸਵਾ ਦੇ ਘਰ ਪੈਦਾ ਹੋਈ ਕੁੜੀ ਆਪਣੀ ਹੋਸ਼ ਸੰਭਾਲਣ ਦੇ ਸਮੇਂ ਤੋਂ ਹੀ ਜਿਸ ਮਾਹੌਲ ਤੇ ਕਰਮਾਂ ਨੂੰ ਦੇਖਦੀ ਹੈ, ਉਸ ਨੂੰ ਉਹ ਜਾਇਜ਼ ਸਮਝਣ ਲੱਗ ਜਾਂਦੀ ਹੈ। ਉਹ ਕੁੜੀ ਇਹ ਸੋਚ ਵੀ ਨਹੀਂ ਸਕਦੀ ਕਿ ਵੇਸਵਾਪੁਣਾ ਕੋਈ ਪਾਪ ਦਾ ਕੰਮ ਹੈ। ਚੋਰ ਦਾ ਪੁੱਤਰ ਚੋਰੀ ਨੂੰ ਸੁਭਾਵਕ ਤੌਰ 'ਤੇ ਹੀ ਹੋਰਨਾਂ ਰੋਜ਼ਗਾਰਾਂ ਵਾਂਗ ਰੋਜ਼ਗਾਰ ਦਾ ਹੀ ਇੱਕ ਜਾਇਜ਼ ਸਾਧਨ ਸਮਝਣ ਲੱਗਦਾ ਹੈ। ਜੁਆਰੀ ਦਾ ਪੁੱਤਰ ਵੀ ਜੁਆਰੀ ਬਣ ਜਾਏ, ਤਾਂ ਕੋਈ ਹੈਰਾਨੀ ਨਹੀਂ। ਚਰਿੱਤਰਹੀਣ ਬਾਪ ਦਾ ਬੇਟਾ ਵੀ ਚਰਿੱਤਰਹੀਣਤਾ ਵਾਲੇ ਕੰਮ ਕਰਨ ਲੱਗ ਜਾਏ, ਤਾਂ ਕੋਈ ਅਸਚਰਜ ਨਹੀਂ। ਮਾਸ ਖਾਣ ਵਾਲੇ ਸੰਪਰਦਾਇ ਨੂੰ ਮੰਨਣ ਵਾਲੇ ਪਰਿਵਾਰ ਦਾ ਬੱਚਾ ਮਾਸ ਖਾਣ ਨੂੰ ਜਾਇਜ਼ ਸਮਝਦਾ ਹੈ। ਮਾਸ ਨਾ ਖਾਣ ਵਾਲੇ ਸੰਪਰਦਾਇ ਨੂੰ ਮੰਨਣ ਵਾਲੇ ਪਰਿਵਾਰ ਦਾ ਬੱਚਾ ਮਾਸ ਖਾਣ ਨੂੰ ਬੁਰਾ ਸਮਝਦਾ ਹੈ। ਜਿਨ੍ਹਾਂ ਲੋਕਾਂ ਨੇ ਧਰਮ-ਅਸਥਾਨਾਂ ਨੂੰ ਆਪਣੇ ਰੋਜ਼ਗਾਰ ਦਾ ਸਾਧਨ ਮਾਤਰ ਹੀ ਸਮਝਿਆ, ਉਨ੍ਹਾਂ ਦੀ ਔਲਾਦ ਵੀ ਧਰਮ ਤੇ ਸੰਪਰਦਾਇ ਨੂੰ ਇੱਕ ਵਾਪਾਰ ਤੋਂ ਵੱਧ ਕੇ ਕੁੱਝ ਨਹੀਂ ਸਮਝਦੀ। ਮਹਿਜ਼ ਰੋਜ਼ਗਾਰ ਲਈ ਹੀ ਪੁਜਾਰੀ ਬਣੇ ਵਿਅਕਤੀ ਦਾ ਪੁੱਤਰ ਜੇ ਕਿਸੇ ਧਾਰਮਿਕ-ਅਸਥਾਨ ਦਾ ਪੁਜਾਰੀ ਜਾਂ ਪ੍ਰਬੰਧਕ ਬਣ ਜਾਏ, ਤਾਂ ਬਹੁਤ ਸੰਭਾਵਨਾ ਹੈ ਕਿ ਉਹ ਧਰਮ-ਪ੍ਰਚਾਰ ਨਹੀਂ ਕਰੇਗਾ, ਸਿਰਫ਼ ਵਾਪਾਰ ਹੀ ਕਰੇਗਾ।

**੩. ਇਸ ਜਨਮ ਦੇ ਆਪਣੇ ਕਰਮਾਂ ਦੇ ਸੰਸਕਾਰ**

ਇਸ ਜਨਮ ਵਿੱਚ ਕੀਤੇ ਆਪਣੇ ਕਰਮਾਂ ਰਾਹੀਂ ਵੀ ਸੰਸਕਾਰ ਪ੍ਰਾਪਤ ਕੀਤੇ ਜਾਂਦੇ ਹਨ। ਇਨ੍ਹਾਂ ਕਰਮਾਂ ਵਿੱਚ 'ਪ੍ਰਮਾਣ' ਵੀ ਸ਼ਾਮਿਲ ਹਨ, ਜਿਨ੍ਹਾਂ ਦਾ ਵਰਣਨ ਅਸੀਂ ਪਿੱਛੇ 'ਗਿਆਨ ਦੇ ਸਾਧਨ' ਵਾਲੇ ਅਧਿਆਇ ਵਿੱਚ ਕਰ ਚੁੱਕੇ ਹਾਂ। ਗਿਆਨ-ਇੰਦਰੀਆਂ ਤੇ ਕਰਮ-ਇੰਦਰੀਆਂ ਦੇ ਕਰਮ ਸੰਸਕਾਰ ਰੂਪੀ ਨਿਸ਼ਾਨ ਜੀਵ ਦੇ ਚਿੱਤ ਉੱਤੇ ਛੱਡਦੇ ਜਾਂਦੇ ਹਨ। ਇਸ ਜਨਮ ਦੇ ਕਰਮ (ਨਿਜੀ ਤਜੁਰਬੇ) 'ਸਮ੍ਰਿਤੀ' (ਚੇਤਾ, ਯਾਦਦਾਸ਼ਤ) ਦੇ ਰੂਪ ਵਿੱਚ ਚਿੱਤ ਵਿੱਚ ਜਮ੍ਹਾ ਹੁੰਦੇ ਰਹਿੰਦੇ ਹਨ ਤੇ ਇਹ ਸੰਸਕਾਰ ਬਣਦੇ ਜਾਂਦੇ ਹਨ।

ਜਦੋਂ ਹੀ ਕਿਸੇ ਬੱਚੇ ਦਾ ਜਨਮ ਹੁੰਦਾ ਹੈ, ਉਸ ਨੂੰ ਦੁੱਧ ਦੀ ਲੋੜ ਹੁੰਦੀ ਹੈ। ਦੁੱਧ ਉਸ ਦੀ ਪਹਿਲੀ ਜ਼ਰੂਰਤ ਹੈ। ਇਸ ਪਹਿਲੀ ਜ਼ਰੂਰਤ ਪੂਰੀ ਹੋਣ ਨਾਲ ਉਸ ਦੇ ਚਿੱਤ ਵਿੱਚ ਇਸ ਪ੍ਰਤੀ ਇੱਕ ਖ਼ਾਸ ਲਗਾਉ ਪੈਦਾ ਹੁੰਦਾ ਹੈ। ਇਸ ਖ਼ਾਸ ਲਗਾਉ ਨੂੰ 'ਰਾਗ' ਆਖਦੇ ਹਨ। ਇਹ ਰਾਗ ਮੂਲ ਰੂਪ ਵਿੱਚ ਦੁੱਧ ਪ੍ਰਤੀ ਹੈ। ਕਿਉਂਕਿ ਇਹ ਦੁੱਧ ਮਾਂ ਤੋਂ ਮਿਲਦਾ ਹੈ, ਇਸਲਈ ਮਾਂ ਪ੍ਰਤੀ ਵੀ 'ਰਾਗ' ਪੈਦਾ ਹੋ ਜਾਂਦਾ ਹੈ।

> ਪਹਿਲੈ ਪਿਆਰਿ ਲਗਾ ਥਣ ਦੁਧਿ ॥ ਦੂਜੈ ਮਾਇ ਬਾਪ ਕੀ ਸੁਧਿ ॥
> (੧੩੭, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਜੇ ਨਵ-ਜੰਮੇ ਬੱਚੇ ਦੀ ਦੁੱਧ ਦੀ ਇਹ ਜ਼ਰੂਰਤ ਮਾਂ ਦੀ ਬਜਾਇ ਕੋਈ ਹੋਰ ਔਰਤ ਕਰਨ ਲੱਗ ਜਾਏ, ਤਾਂ ਬੱਚੇ ਦੇ ਚਿੱਤ ਵਿੱਚ ਉਸ ਦੁੱਧ ਪ੍ਰਦਾਨ ਕਰਨ ਵਾਲੀ ਔਰਤ ਪ੍ਰਤੀ ਹੀ ਰਾਗ ਪੈਦਾ ਹੁੰਦਾ ਹੈ, ਜਨਮ ਦੇਣ ਵਾਲੀ ਪ੍ਰਤੀ ਨਹੀਂ।

ਜਿਵੇਂ-ਜਿਵੇਂ ਬੱਚੇ ਦਾ ਸੰਪਰਕ ਹੋਰਨਾਂ ਲੋਕਾਂ ਨਾਲ ਹੁੰਦਾ ਜਾਂਦਾ ਹੈ, ਉਸ ਦੇ ਚਿੱਤ ਵਿੱਚ ਉਨ੍ਹਾਂ ਸੰਬੰਧੀ ਜਾਣਕਾਰੀ ਭਰੀ ਜਾਣ ਲੱਗਦੀ ਹੈ। ਉਸ ਦੀ ਇੱਛਾ ਸਿਰਫ਼ ਦੁੱਧ ਤੱਕ ਹੀ ਸੀਮਿਤ ਨਹੀਂ ਰਹਿੰਦੀ। ਉਸ ਦੀਆਂ ਇੱਛਾਵਾਂ ਵੱਧਦੀਆਂ ਜਾਂਦੀਆਂ ਹਨ। ਉਸ ਦੇ ਚਿੱਤ ਦਾ ਰਾਗ ਉਨ੍ਹਾਂ ਵਸਤੂਆਂ ਪ੍ਰਤੀ ਹੈ, ਜਿਨ੍ਹਾਂ ਦੀ ਉਹ ਇੱਛਾ ਕਰਦਾ ਹੈ। ਜੋ ਉਸ ਦੀ ਕੋਈ ਇੱਛਾ ਪੂਰੀ ਕਰਦੇ ਹਨ, ਉਨ੍ਹਾਂ ਪ੍ਰਤੀ ਉਸ ਦੇ ਮਨ ਵਿੱਚ ਲਗਾਵ ਪੈਦਾ ਹੁੰਦਾ ਜਾਂਦਾ ਹੈ। ਇਨ੍ਹਾਂ ਇੱਛਾਵਾਂ ਦੀ ਪੂਰਤੀ ਵਿੱਚ ਲੱਗਾ ਹੋਇਆ ਹੀ ਉਹ ਮੌਤ ਤੱਕ ਜਾ ਪੁੱਜਦਾ ਹੈ।

> ਪਹਿਲੈ ਪਿਆਰਿ ਲਗਾ ਥਣ ਦੁਧਿ ॥ ਦੂਜੈ ਮਾਇ ਬਾਪ ਕੀ ਸੁਧਿ ॥
> ਤੀਜੈ ਭਯਾ ਭਾਭੀ ਬੇਬ ॥ ਚਉਥੈ ਪਿਆਰਿ ਉਪੰਨੀ ਖੇਡ ॥
> ਪੰਜਵੈ ਖਾਣ ਪੀਅਣ ਕੀ ਧਾਤੁ ॥ ਛਿਵੈ ਕਾਮੁ ਨ ਪੁਛੈ ਜਾਤਿ ॥
> ਸਤਵੈ ਸੰਜਿ ਕੀਆ ਘਰ ਵਾਸੁ ॥ ਅਠਵੈ ਕ੍ਰੋਧੁ ਹੋਆ ਤਨ ਨਾਸੁ ॥
> ਨਾਵੈ ਧਉਲੇ ਉਭੇ ਸਾਹ ॥ ਦਸਵੈ ਦਧਾ ਹੋਆ ਸੁਆਹ ॥

(੧੩੭, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਨਿਜੀ ਤਜੁਰਬੇ ਵਿੱਚ ਜਿਸ ਵਿਸ਼ੇ ਤੋਂ ਜੀਵ ਨੂੰ ਖ਼ੁਸ਼ੀ ਮਿਲਦੀ ਹੈ, ਉਸ ਪ੍ਰਤੀ ਰਾਗ ਬਣ ਜਾਂਦਾ ਹੈ। ਜੋ ਵਸਤੂ ਜਾਂ ਵਿਅਕਤੀ ਦੁੱਖ ਦਿੰਦਾ ਹੈ, ਉਸ ਪ੍ਰਤੀ ਦਵੇਸ਼ ਪੈਦਾ ਹੋ ਜਾਂਦਾ ਹੈ। ਰਾਗ ਵਾਲੀ ਵਸਤੂ ਦੀ ਪ੍ਰਾਪਤੀ ਵਿੱਚ ਜੋ ਕੋਈ ਰੁਕਾਵਟ ਪੈਦਾ ਕਰੇ, ਉਸ ਪ੍ਰਤੀ ਕ੍ਰੋਧ ਹੋਣ ਲੱਗਦਾ ਹੈ। ਰਾਗ ਵਾਲੀ ਵਸਤੂ ਪ੍ਰਾਪਤ ਹੋ ਕੇ ਗੁੰਮ ਨਾ ਹੋ ਜਾਏ, ਅਜਿਹੀ ਸੋਚ ਨਾਲ ਡਰ ਪੈਦਾ ਹੋ ਜਾਂਦਾ ਹੈ। ਇਹ ਰਾਗ, ਦਵੇਸ਼ ਜਾਂ ਡਰ ਆਦਿ ਮਿਥਿਆ-ਗਿਆਨ ਦੇ ਹੀ ਵੱਖ-ਵੱਖ ਰੂਪ ਹਨ। ਮਿਥਿਆ-ਗਿਆਨ ਚਿੱਤ ਦੀ ਇੱਕ ਵ੍ਰਿਤੀ ਜਾਂ ਰੂਪ ਹੈ। ਇਹ ਵੱਖ-ਵੱਖ ਤਰ੍ਹਾਂ ਦੇ ਰਾਗ ਉਸ ਨੂੰ ਲਾਲਚੀ ਸੁਭਾਅ ਦਾ ਵਿਅਕਤੀ ਬਣਾ ਦਿੰਦੇ ਹਨ। ਵੱਖ-ਵੱਖ ਤਰ੍ਹਾਂ ਦੇ ਦਵੇਸ਼ ਉਸ ਨੂੰ ਜ਼ਾਲਿਮ ਸੁਭਾਅ ਦਾ ਵਿਅਕਤੀ ਬਣਾ ਦਿੰਦੇ ਹਨ। ਵੱਖ-ਵੱਖ ਤਰ੍ਹਾਂ ਦੇ ਡਰਾਂ ਨਾਲ ਉਹ ਡਰਪੋਕ ਵਿਅਕਤੀ ਬਣ ਜਾਂਦਾ ਹੈ।

ਚੰਗੀਆਂ ਪੁਸਤਕਾਂ ਪੜ੍ਹ ਕੇ ਉਨ੍ਹਾਂ ਵਿੱਚ ਦਿੱਤੇ ਵੀਚਾਰਾਂ ਬਾਰੇ ਡੂੰਘਾ ਮਨਨ ਕਰ ਕੇ ਚਿੱਤ ਵਿੱਚ ਨਵੇਂ ਸੰਸਕਾਰ ਪੈਦਾ ਕੀਤੇ ਜਾ ਸਕਦੇ ਹਨ। ਵਾਰ-ਵਾਰ ਕੋਈ ਚੰਗਾ ਕਰਮ ਕਰ ਕੇ ਉਸ ਕਰਮ ਦਾ ਸੰਸਕਾਰ ਚਿੱਤ ਵਿੱਚ ਪੈਦਾ ਕੀਤਾ ਜਾ ਸਕਦਾ ਹੈ। ਜੱਪ ਤੇ ਤੱਪ ਨਾਲ ਨਵੇਂ ਸੰਸਕਾਰ ਪੈਦਾ ਕੀਤੇ ਜਾ ਸਕਦੇ ਹਨ।

ਕੋਈ ਵਿਅਕਤੀ ਵਾਰ-ਵਾਰ ਚੋਰੀ ਕਰਕੇ ਉਸ ਦੇ ਸੰਸਕਾਰ ਆਪਣੇ ਚਿੱਤ ਉੱਤੇ ਪਾ ਦਿੰਦਾ ਹੈ। ਚਿੱਤ ਉੱਤੇ ਪਏ ਹੋਏ ਉਹ ਸੰਸਕਾਰ ਉਸ ਨੂੰ ਚੋਰੀ ਦਾ ਉਹ ਕਰਮ ਵਾਰ-ਵਾਰ ਕਰਨ ਲਈ ਪ੍ਰੇਰਿਤ ਕਰਦੇ ਰਹਿੰਦੇ ਹਨ। ਕਰਮ ਤੋਂ ਸੰਸਕਾਰ ਤੇ ਸੰਸਕਾਰ ਤੋਂ ਕਰਮ ਦੀ ਇਹ ਲੜੀ ਲਗਾਤਾਰ ਚੱਲਦੀ ਰਹਿੰਦੀ ਹੈ। ਜੇ ਕਦੇ ਉਹ ਵਿਅਕਤੀ ਚੋਰੀ ਕਰਨ ਦੇ ਸੰਸਕਾਰ ਤੋਂ ਖਹਿੜਾ ਛੁਡਾਉਣਾ ਚਾਹੇ, ਤਾਂ ਪਹਿਲਾਂ ਉਸ ਨੂੰ ਉਸਦੇ ਬਿਲਕੁਲ ਉਲਟ ਸੰਸਕਾਰ ਪੈਦਾ ਕਰਨੇ ਪੈਣਗੇ। ਚੋਰੀ ਦਾ ਭਾਵ ਹੈ, ਦੂਸਰੇ ਦਾ ਧਨ ਹੜਪ ਲੈਣਾ। ਇਸ ਦੇ ਵਿੱਚ ਉਸ ਨੂੰ ਸੁੱਖ ਪ੍ਰਤੀਤ ਹੁੰਦਾ ਹੈ। ਇਸ ਸੁੱਖ ਪ੍ਰਤੀ ਉਸ ਦੇ ਚਿੱਤ ਦੀ ਭਾਵਨਾ ਹੀ ਰਾਗ ਹੈ। ਉਸ ਰਾਗ ਦਾ ਵਿਰੋਧੀ ਪੱਖ ਦਵੇਸ਼ ਹੈ। ਚੋਰੀ ਦੇ ਕਰਮ ਪ੍ਰਤੀ ਰਾਗ ਦੇ ਸੰਸਕਾਰ ਉਸ ਦੇ ਚਿੱਤ ਉੱਤੇ ਪਏ ਹਨ। ਹੁਣ ਉਸਨੂੰ ਚੋਰੀ ਦੇ ਪ੍ਰਤੀ ਦਵੇਸ਼ ਵਾਲੇ ਸੰਸਕਾਰ ਆਪਣੇ ਚਿੱਤ ਉੱਤੇ ਪਾਉਣੇ ਪੈਣਗੇ।

ਜੇ ਉਹ ਗੁਰੂ ਦਾ ਸ਼ਬਦ ਸੁਣੇ: -

ਚੋਰ ਕੀ ਹਾਮਾ ਭਰੇ ਨ ਕੋਇ ॥ ਚੋਰੁ ਕੀਆ ਚੰਗਾ ਕਿਉ ਹੋਇ ॥੧॥
ਸੁਣਿ ਮਨ ਅੰਧੇ ਕੁਤੇ ਕੂੜਿਆਰ ॥ ਬਿਨੁ ਬੋਲੇ ਬੂਝੀਐ ਸਚਿਆਰ ॥੧॥ ਰਹਾਉ ॥
ਚੋਰੁ ਸੁਆਲਿਉ ਚੋਰੁ ਸਿਆਣਾ ॥ ਖੋਟੇ ਕਾ ਮੁਲੁ ਏਕੁ ਦੁਗਾਣਾ ॥
ਜੇ ਸਾਥਿ ਰਖੀਐ ਦੀਜੈ ਰਲਾਇ ॥ ਜਾ ਪਰਖੀਐ ਖੋਟਾ ਹੋਇ ਜਾਇ ॥੨॥
(੬੬੨, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਫਿਰ, ਉਹ ਗੁਰੂ ਦੇ ਇਸ ਸ਼ਬਦ ਉੱਤੇ ਵਾਰ-ਵਾਰ ਮਨਨ ਕਰੇ। ਵਾਰ-ਵਾਰ ਮਨਨ ਕਰਕੇ ਇਹ ਸਮਝੇ ਕਿ ਚੋਰੀ ਦਾ ਕਰਮ ਚੰਗਾ ਨਹੀਂ। ਗੁਰੂ ਦੇ ਇਸ ਉਪਦੇਸ਼ ਨੂੰ ਉਹ ਆਪਣੇ ਚਿੱਤ ਵਿੱਚ ਵਸਾ ਲਏ । ਨਾਲ ਹੀ ਚੋਰੀ ਦੇ ਪ੍ਰਤੀ ਜੋ ਰਾਗ ਦੇ ਸੰਸਕਾਰ ਉਸ ਦੇ ਚਿੱਤ ਉੱਤੇ ਪਏ ਹਨ, ਉਸ ਦਾ ਵਿਰੋਧੀ ਸੰਸਕਾਰ ਚਿੱਤ ਵਿੱਚ ਪੈਦਾ ਕਰੇ । ਚੋਰੀ ਪ੍ਰਤੀ ਰਾਗ ਦਾ ਵਿਰੋਧੀ ਸੰਸਕਾਰ ਹੈ 'ਚੋਰੀ ਪ੍ਰਤੀ ਦਵੇਸ਼ ਦਾ ਸੰਸਕਾਰ'।

ਉਹ ਪਹਿਲਾਂ ਚੋਰੀ ਕਰਦਾ ਸੀ। ਨਿਰਦੋਸ਼ਾਂ ਤੋਂ ਧਨ ਖੋਹ ਲੈਂਦਾ ਸੀ। ਹੁਣ ਉਹ ਲੋੜਵੰਦਾਂ ਨੂੰ ਧਨ ਦੇਣਾ ਸ਼ੁਰੂ ਕਰੇਗਾ। ਇਹ ਹੈ ਦਾਨ। ਵਾਰ-ਵਾਰ ਦਾਨ ਕਰਨ ਨਾਲ ਉਹ ਆਪਣੇ ਚਿੱਤ ਉੱਤੇ ਦਾਨ ਕਰਨ ਦੇ ਸੰਸਕਾਰ ਪੈਦਾ ਕਰ ਲਏਗਾ। ਦਾਨ ਦੇ ਉਹ ਸੰਸਕਾਰ ਉਸ ਨੂੰ ਫਿਰ ਦਾਨ ਕਰਨ ਵਾਸਤੇ ਪ੍ਰੇਰਿਤ ਕਰਨਗੇ। ਜੋ ਉਹ ਦਾਨ ਕਰੇਗਾ, ਉਸ ਤੋਂ ਸੰਸਕਾਰ; ਸੰਸਕਾਰ ਤੋਂ ਫਿਰ ਦਾਨ। ਹੁਣ ਇਹ ਇੱਕ ਨਵੀਂ ਲੜੀ ਤੁਰ ਪਏਗੀ। ਹੁਣ ਉਸੇ ਮਨ ਵਿੱਚ ਚੋਰੀ ਪ੍ਰਤੀ ਰਾਗ ਨਹੀਂ ਰਿਹਾ। ਚੋਰੀ ਪ੍ਰਤੀ ਦਵੇਸ਼ ਪੈਦਾ ਹੋ ਗਿਆ ਹੈ।

ਰਾਗ ਵੀ ਮਿੱਥਿਆ ਗਿਆਨ (ਵਿਪਰਯਯ) ਹੈ, ਦਵੇਸ਼ ਵੀ ਮਿੱਥਿਆ ਗਿਆਨ ਹੈ। ਸਮਾਧੀ ਦੀ ਅਵਸਥਾ ਵਿੱਚ ਉਹ ਜੋ ਚੋਰੀ ਪ੍ਰਤੀ ਦਵੇਸ਼ ਸੀ, ਉਹ ਵੀ ਖ਼ਤਮ ਕਰ ਦਏਗਾ। ਦਵੇਸ਼ ਰੂਪੀ ਮਿੱਥਿਆਗਿਆਨ ਵੀ ਖ਼ਤਮ ਕਰ ਦਏਗਾ। ਹੁਣ ਉਸ ਦੇ ਕਰਮ ਸੁਭਾਵਿਕ ਰੂਪ ਵਿੱਚ ਹੋਣਗੇ। ਪਹਿਲਾਂ ਉਹ ਦਾਨ ਯਤਨਸ਼ੀਲ ਹੋ ਕੇ ਕਰ ਰਿਹਾ ਸੀ। ਦਾਨ ਉਹ ਹੁਣ ਵੀ ਕਰ ਰਿਹਾ ਹੈ, ਪਰ ਹੁਣ ਉਹ ਯਤਨਸ਼ੀਲ ਹੋ ਕੇ ਨਹੀਂ ਕਰਦਾ, ਬਲਕਿ ਦਾਨ ਹੁਣ ਉਸ ਦਾ ਸਹਜ ਸੁਭਾਵਿਕ ਕਰਮ ਬਣ ਜਾਏਗਾ। ਇਹ ਕਰਮ ਕਿਸੀ ਫਲ ਦੀ ਇੱਛਾ ਤੋਂ ਬਿਨ੍ਹਾਂ ਹੋਣ ਕਾਰਣ ਕਰਮ-ਫਲ ਪ੍ਰਦਾਨ ਕਰਨ ਦੀ ਸਮਰੱਥਾ ਨਹੀਂ ਰੱਖਦਾ ਹੋਏਗਾ। ਪਹਿਲਾਂ ਜਦੋਂ ਉਹ ਦਾਨ ਕਰ ਰਿਹਾ ਸੀ, ਤਾਂ ਇਹ ਸਮਝਦਾ ਸੀ ਕਿ ਮੈਂ ਦਾਨ ਕਰ ਰਿਹਾ ਹਾਂ। ਦਾਨ ਉਹ ਹੁਣ ਵੀ ਕਰੇਗਾ, ਪਰ ਇਹ ਨਹੀਂ ਸਮਝੇਗਾ ਕਿ ਮੈਂ ਦਾਨ ਕਰ ਰਿਹਾ ਹਾਂ। ਦਾਨ ਤਾਂ ਉਸ ਵਸਤੂ ਦਾ ਕੀਤਾ ਜਾਂਦਾ ਹੈ, ਜੋ ਸਾਡੀ ਆਪਣੀ ਹੋਵੇ। ਸਭ ਕੁੱਝ ਉਸ ਪ੍ਰਭੂ ਦਾ ਹੀ ਹੈ, ਸਾਡਾ ਨਹੀਂ। ਫਿਰ ਅਸੀਂ ਕੁੱਝ ਦਾਨ ਕਰਨ ਦੀ ਹੈਸੀਅਤ ਹੀ ਕਿੱਥੇ ਰੱਖਦੇ ਹਾਂ? ਕਿਸੇ ਹੋਰ ਦੀ ਵਸਤੂ ਅਸੀਂ ਕਿਸੇ ਹੋਰ ਨੂੰ ਕਿਵੇਂ ਦਾਨ ਕਰ ਸਕਦੇ ਹਾਂ ?

ਅਦਵੈਤਵਾਦੀ ਤਾਂ ਇੰਝ ਜਾਣਦੇ ਹਨ ਕਿ ਅਸੀਂ ਪ੍ਰਭੂ ਤੋਂ ਵੱਖਰੇ ਨਹੀਂ ਹਾਂ। ਜਿਸ ਨੂੰ ਅਸੀਂ ਦਾਨ ਕਰ ਰਹੇ ਹਾਂ, ਉਹ ਵੀ ਪ੍ਰਭੂ ਤੋਂ ਵੱਖਰਾ ਨਹੀਂ। ਫਿਰ ਕੌਣ ਕਿਸ ਨੂੰ ਦਾਨ ਕਰ ਰਿਹਾ ਹੈ? ਇਹ ਇੱਕ ਬੜੀ ਅਸਚਰਜਤਾ ਭਰੀ ਸਥਿੱਤੀ ਹੈ।

ਪਹਿਲਾਂ ਚੋਰੀ ਦੇ ਸੰਸਕਾਰ ਦੇ ਵਿਰੁੱਧ ਦਾਨ ਦੇ ਸੰਸਕਾਰ ਪੈਦਾ ਕੀਤੇ ਗਏ । ਫਿਰ ਦਾਨ ਦੇ ਉਹ ਸੰਸਕਾਰ ਵੀ ਸਮਾਧੀ ਨਾਲ ਮਿਟਾ ਦਿੱਤੇ ਗਏ ।

ਸਰੀਰ ਉੱਤੇ ਬਾਹਰੀ ਵਿਸ਼ੇਸ਼ ਚਿੰਨ੍ਹ ਧਾਰਨ ਕਰ ਲੈਣ ਨਾਲ ਜਾਂ ਖ਼ਾਸ ਤਰ੍ਹਾਂ ਦੇ ਜਾਂ ਖ਼ਾਸ ਰੰਗ ਦੇ ਕਪੜੇ ਪਾ ਲੈਣ ਨਾਲ ਚਿੱਤ ਵਿੱਚ ਬਦਲਾਉ ਨਹੀਂ ਆ ਜਾਂਦਾ । ਤੇ, ਚਿੱਤ ਨੂੰ ਬਦਲਣ ਤੋਂ ਬਿਨ੍ਹਾਂ ਜੀਵਨ ਵਿੱਚ ਕੋਈ ਬਦਲਾਉ ਆ ਹੀ ਨਹੀਂ ਸਕਦਾ । ਬਹੁਤ ਸਾਰੇ ਲੋਕ ਜਦੋਂ ਕੁੱਝ ਖ਼ਾਸ ਸੰਪਰਦਾਇਕ ਚਿੰਨ੍ਹ ਧਾਰਣ ਕਰ ਲੈਂਦੇ ਹਨ, ਤਾਂ ਉਨ੍ਹਾਂ ਦੇ ਜੀਵਨ ਵਿੱਚ ਕੋਈ ਹਾਂ-ਪੱਖੀ ਤਬਦੀਲੀ ਨਹੀਂ ਆਉਂਦੀ । ਅਜਿਹਾ ਇਸ ਲਈ ਹੁੰਦਾ ਹੈ, ਕਿਉਂਕਿ ਉਨ੍ਹਾਂ ਨੇ ਬਾਹਰੀ ਚਿੰਨ੍ਹ ਤਾਂ ਧਾਰਣ ਕੀਤੇ, ਪਰ ਗੁਰੂ ਦੇ ਸ਼ਬਦ (ਉਪਦੇਸ਼) ਰਾਹੀਂ ਆਪਣੇ ਚਿੱਤ ਵਿੱਚ ਕੋਈ ਬਦਲਾਉ ਨਹੀਂ ਲਿਆਉਂਦਾ ।

### ਔਸ਼ਧੀ ਰਾਹੀਂ ਚਿੱਤ ਵਿੱਚ ਬਦਲਾਉ

ਔਸ਼ਧੀ ਜਾਂ ਨਸ਼ਿਆਂ ਨਾਲ ਚਿੱਤ ਵਿੱਚ ਬਦਲਾਉ ਲਿਆਇਆ ਜਾ ਸਕਦਾ ਹੈ । ਡਿਪ੍ਰੈੱਸ਼ਨ ਅਜੋਕੇ ਸਮੇਂ ਦੀ ਆਮ ਮਾਨਸਿਕ ਬਿਮਾਰੀ ਹੈ । ਇਹ ਮਾਨਸਿਕ ਰੋਗ ਚਿੱਤ ਵਿੱਚ ਹੀ ਪੈਦਾ ਹੋਏ ਕਿਸੇ ਬਦਲਾਉ ਦਾ ਨਤੀਜਾ ਹੈ । ਕਿਸੇ ਵਿਅਕਤੀ ਨੂੰ ਜੇ ਡਿਪ੍ਰੈੱਸ਼ਨ ਦੀ ਸਮੱਸਿਆ ਹੈ, ਤਾਂ ਔਸ਼ਧੀ ਨਾਲ ਉਸ ਦੇ ਚਿੱਤ ਦੀ ਸਥਿੱਤੀ ਨੂੰ ਕਾਫ਼ੀ ਹੱਦ ਤਕ ਬਦਲਿਆ ਜਾ ਸਕਦਾ ਹੈ ।

ਔਸ਼ਧੀ ਨਾਲ ਕਿਸੇ ਵਿਅਕਤੀ ਨੂੰ ਅਜਿਹੀ ਹਾਲਤ ਵਿੱਚ ਪਹੁੰਚਾਇਆ ਜਾ ਸਕਦਾ ਹੈ, ਜਿੱਥੇ ਉਸ ਦਾ ਚਿੱਤ ਬਿਲਕੁੱਲ ਵੀ ਕੰਮ ਨਾ ਕਰ ਸਕੇ । ਇਹ ਗੂੜ੍ਹੀ ਨੀਂਦ ਜਾਂ ਬੇਹੋਸ਼ੀ ਦੀ ਹਾਲਤ ਹੈ । ਨਸ਼ੇ ਜਾਂ ਔਸ਼ਧੀ ਨਾਲ ਕਿਸੇ ਨੂੰ ਵੀ ਬੇਹੋਸ਼ ਕਰ ਕੇ ਚਿੱਤ ਦੀ ਸਥਿੱਤੀ ਵਿੱਚ ਬਦਲਾਉ ਲਿਆਇਆ ਜਾ ਸਕਦਾ ਹੈ ।

ਕ੍ਰੋਧ ਚਿੱਤ ਦੀ ਹੀ ਇੱਕ ਵ੍ਰਿਤੀ ਹੈ । ਲੰਬੇ ਸਮੇਂ ਤਕ ਖ਼ਾਸ-ਖ਼ਾਸ ਦਵਾਈਆਂ ਦਾ ਪ੍ਰਯੋਗ ਕਰ ਕੇ ਬਹੁਤ ਹੱਦ ਤਕ ਕ੍ਰੋਧ ਉੱਤੇ ਕਾਬੂ ਪਾਇਆ ਜਾ ਸਕਦਾ ਹੈ । ਖ਼ਾਸ ਕਰ ਕੇ ਹੋਮਿਉਪੈਥੀ ਵਿੱਚ ਇਸ ਪ੍ਰਕਾਰ ਦੀਆਂ ਕਈ ਦਵਾਈਆਂ ਮਿਲਦੀਆਂ ਹਨ । ਇਨ੍ਹਾਂ ਦਵਾਈਆਂ ਦਾ ਪ੍ਰਯੋਗ ਚਿੱਤ ਦੀ ਇਸ ਵ੍ਰਿਤੀ (ਕ੍ਰੋਧ) ਨੂੰ ਬਦਲਣ ਵਿੱਚ ਬਹੁਤ ਸਹਾਈ ਹੋ ਸਕਦਾ ਹੈ ।

ਸਰੀਰ ਦੇ ਕਿਸੇ ਅੰਗ ਨੂੰ ਇੰਜੈਕਸ਼ਨ ਆਦਿ ਨਾਲ ਸੁੰਨ ਕਰ ਕੇ ਚੀਰ-ਫਾੜ੍ਹ ਵੀ ਕਰ ਦਿੱਤੀ ਜਾਂਦੀ ਹੈ, ਪਰ ਮਨ, ਜੋ ਕਿ ਚਿੱਤ ਦਾ ਹੀ ਇੱਕ ਹਿੱਸਾ ਹੈ, ਇਸ ਦਰਦ ਨੂੰ ਬਿਲਕੁਲ ਵੀ ਮਹਿਸੂਸ ਨਹੀਂ ਕਰਦਾ ਹੈ । ਸੁੰਨ ਕੀਤੇ ਅੰਗ ਵੱਲੋਂ ਕੋਈ ਵੀ ਸੂਚਨਾ ਮਨ ਤੱਕ ਨਹੀਂ ਪਹੁੰਚਾਈ ਜਾਂਦੀ । ਇਸਤਰ੍ਹਾਂ ਚਿੱਤ ਉਸ ਅੰਗ ਦੀ ਕੀਤੀ ਜਾ ਰਹੀ ਚੀਰ-ਫਾੜ੍ਹ ਤੋਂ ਅਣਜਾਣ ਹੀ ਬਣਿਆ ਰਹਿੰਦਾ ਹੈ । ਚਿੱਤ ਦੀ ਅਜਿਹੀ ਸਥਿੱਤੀ ਸੁੰਨ ਕਰਨ ਵਾਲੇ ਇੰਜੈਕਸ਼ਨ ਨਾਲ ਪੈਦਾ ਕੀਤੀ ਜਾਂਦੀ ਹੈ ।

ਚਿੱਤ ਦੀ ਉਦਾਸੀ ਨੂੰ ਦਵਾਈਆਂ ਨਾਲ ਦੂਰ ਕੀਤਾ ਜਾ ਸਕਦਾ ਹੈ । ਵਿਕਸ਼ਿਪਤ (ਪਾਗਲ) ਚਿੱਤ ਨੂੰ ਦਵਾਈਆਂ ਨਾਲ ਠੀਕ ਕੀਤਾ ਜਾਂਦਾ ਹੈ । ਠੀਕ ਚਿੱਤ ਨੂੰ ਦਵਾਈਆਂ ਨਾਲ ਵਿਕਸ਼ਿਪਤ (ਪਾਗਲ) ਕੀਤਾ ਜਾ ਸਕਦਾ ਹੈ ।

ਕਿਸੇ ਨਸ਼ੇ ਆਦਿ ਨਾਲ ਵੀ ਕਿਸੇ ਵਿਅਕਤੀ ਨੂੰ ਕੁੱਝ ਸਮੇਂ ਲਈ ਪਾਗਲਪਣ ਦੀ ਸਥਿੱਤੀ ਵਿੱਚ ਪਹੁੰਚਾਇਆ ਜਾ ਸਕਦਾ ਹੈ । ਲੰਬੇ ਸਮੇਂ ਤਕ ਲਗਾਤਾਰ ਨਸ਼ੇ ਦਾ ਸੇਵਨ ਕਰਨ ਵਾਲੇ ਵਿਅਕਤੀ ਦਾ ਚਿੱਤ ਆਮ ਵਿਅਕਤੀ ਦੇ ਚਿੱਤ ਨਾਲੋਂ ਵੱਖਰਾ ਹੁੰਦਾ ਹੈ । ਨਸ਼ੇੜੀ ਵਿਅਕਤੀ ਦਾ ਵਿਵਹਾਰ ਆਮ ਵਿਅਕਤੀ ਨਾਲੋਂ ਵੱਖਰਾ ਹੁੰਦਾ ਹੈ । ਨਸ਼ੇ ਵਿੱਚ ਚਿੱਤ ਦੀ ਅਜਿਹੀ ਹਾਲਤ ਹੋ ਜਾਂਦੀ ਹੈ ਕਿ ਉਹ ਗ਼ਲਤ ਤੇ ਸਹੀ ਦਾ ਅਜਿਹਾ ਫ਼ਰਕ ਕਰ ਸੱਕਣ ਤੋਂ ਵੀ ਅਸਮਰਥ ਹੋ ਜਾਂਦਾ ਹੈ, ਜੋ ਇੱਕ ਸਾਧਾਰਣ ਬੁੱਧੀ ਵਾਲਾ ਵਿਅਕਤੀ ਵੀ ਕਰ ਸਕਦਾ ਹੈ । ਨਸ਼ੇ ਦੀ ਤੋਟ ਵਿੱਚ ਨਸ਼ੇੜੀਆਂ ਵੱਲੋਂ ਆਪਣੇ ਹੀ ਪਾਰਿਵਾਰਿਕ ਜੀਆਂ ਦੇ ਕਤਲ ਤਕ ਕਰ ਦਿੱਤੇ ਜਾਣ ਦੀਆਂ ਖ਼ਬਰਾਂ ਆਮ ਹੀ ਅਖ਼ਬਾਰਾਂ ਵਿੱਚ ਛੱਪਦੀਆਂ ਰਹਿੰਦੀਆਂ ਹਨ ।

ਚਿੱਤ ਦੀ ਪੈਦਾ ਕੀਤੀ ਗਈ ਕੋਈ ਵੀ ਅਜਿਹੀ ਸਥਿੱਤੀ ਚਿੱਤ ਦੀ ਆਪਣੀ ਸੁਭਾਵਿਕ ਸਥਿੱਤੀ ਜਾਂ ਗੁਣ ਨਹੀਂ ਹੈ । ਬਲਕਿ ਚਿੱਤ ਦੀ ਇਹ ਹਾਲਤ ਮਸਨੂਈ ਢੰਗ ਨਾਲ (Artificially) ਪੈਦਾ ਕੀਤੀ ਗਈ ਹੈ ।

### ਸਮਾਧੀ ਰਾਹੀਂ ਚਿੱਤ ਨਿਰਮਾਣ

ਕਿਸੇ ਜੱਪ ਜਾਂ ਤੱਪ ਨਾਲ ਚਿੱਤ ਨੂੰ ਇੱਕਾਗਰਤਾ ਵੱਲ ਲਿਜਾਇਆ ਜਾ ਸਕਦਾ ਹੈ । ਬਹੁਤ ਚਿੰਤਾਵਾਂ ਵਾਲਾ ਚਿੱਤ ਕਿਸੇ ਖ਼ਾਸ ਮੰਤਰ ਜਾਂ ਕਿਸੀ ਖ਼ਾਸ ਕਿਰਿਆ ਨਾਲ ਚਿੰਤਾਵਾਂ ਤੋਂ ਧਿਆਨ ਪਰ੍ਹੇ ਹੱਟ ਜਾਣ ਨਾਲ ਆਰਾਮ ਮਹਿਸੂਸ ਕਰਦਾ ਹੈ । ਤੀਰਥ ਯਾਤਰਾ ਲਈ ਗਿਆ ਵਿਅਕਤੀ ਨਵੀਂ ਥਾਂ, ਨਵੀਆਂ ਇਮਾਰਤਾਂ ਤੇ ਨਵੇਂ ਲੋਕ ਵੇਖ ਕੇ ਪਰਚ ਜਾਂਦਾ ਹੈ ।

ਚਿੱਤ ਦਾ ਨਿਰਮਾਣ ਸਮਾਧੀ ਰਾਹੀਂ ਵੀ ਹੁੰਦਾ ਹੈ । ਬਾਕੀ ਨਿਰਮਾਣਾਂ ਤੋਂ ਉਲਟ ਅਸੰਪਰਗਿਆਤ ਸਮਾਧੀ ਰਾਹੀਂ ਹੋਇਆ ਨਿਰਮਾਣ ਅਸਲ ਵਿੱਚ ਚਿੱਤ ਨੂੰ ਨਸ਼ਟ ਕਰਨ ਦੀ ਹੀ ਕਿਰਿਆ ਹੈ । ਸਮਾਧੀ ਰਾਹੀਂ ਨਿਰਮਿਤ ਚਿੱਤ ਆਪਣੇ ਪਹਿਲੇ ਰੂਪ ਤੋਂ ਬਿਲਕੁਲ ਵੱਖਰਾ ਹੋਣ ਕਾਰਣ ਇੱਕ ਨਵੀਂ ਵਸਤੂ ਜਾਂ ਨਵੇਂ ਚਿੱਤ ਵਜੋਂ ਹੀ ਜਾਣਿਆ ਜਾਂਦਾ ਹੈ ।

ਅਸੰਪਰਗਿਆਤ ਸਮਾਧੀ ਰਾਹੀਂ ਚਿੱਤ ਉੱਤੇ ਪਹਿਲਾਂ ਦੇ ਪਏ ਹੋਏ ਸੰਸਕਾਰ ਮਿੱਟਣੇ ਸ਼ੁਰੂ ਹੋ ਜਾਂਦੇ ਹਨ । ਪਿੱਛੇ ਅਸੀਂ ਆਖ ਚੁੱਕੇ ਹਾਂ ਕਿ ਜਨਮ ਸਮੇਂ ਪ੍ਰਾਪਤ ਚਿੱਤ ਨਵੇਂ ਤਿਆਰ ਕੀਤੇ ਗਏ ਪਰਸਨਲ ਕੰਪਿਊਟਰ ਵਾਂਗ ਹੈ, ਜਿਸ ਵਿੱਚ ਕਈ ਪ੍ਰੋਗਰਾਮ ਪਹਿਲਾਂ ਤੋਂ ਹੀ ਪਾਏ ਗਏ (Pre-installed programs) ਹੁੰਦੇ ਹਨ । ਪਿੱਛਲੇ ਜਨਮਾਂ ਤੋਂ ਪ੍ਰਾਪਤ ਸੰਸਕਾਰ ਕਿਸੇ ਕੰਪਿਊਟਰ ਵਿੱਚ ਪਹਿਲਾਂ ਤੋਂ ਪਾਏ ਗਏ ਪ੍ਰੋਗਰਾਮ ਵਾਂਗ ਹੁੰਦੇ ਹਨ । ਜਿਵੇਂ ਨਵੇਂ ਕੰਪਿਊਟਰ ਵਿੱਚ ਮਗਰੋਂ ਕਈ ਪ੍ਰਕਾਰ ਦਾ ਡਾਟਾ (Data) ਪਾ ਦਿੱਤਾ ਜਾਂਦਾ ਹੈ, ਉਵੇਂ ਹੀ ਚਿੱਤ ਵਿੱਚ

ਮਾਂ-ਪਿਉ, ਪਰਿਵਾਰ, ਸਮਾਜ, ਸੰਗਤ, ਵਿਦਿਆ, ਸੰਪਰਦਾਇ, ਆਪਣੇ ਇਸ ਜਨਮ ਦੇ ਕਰਮਾਂ ਤੋਂ ਪ੍ਰਾਪਤ ਸੰਸਕਾਰ ਪਾ ਦਿੱਤੇ ਜਾਂਦੇ ਹਨ। ਜਿਵੇਂ ਕੰਪਿਊਟਰ ਦੀ ਹਾਰਡ ਡਿਸਕ (Hard Disk) ਵਿੱਚ ਪਏ ਹੋਏ ਬੇਲੋੜੇ ਡਾਟਾ (Data) ਨੂੰ ਮਿਟਾ (Delete ਕਰ) ਦਿੱਤਾ ਜਾਂਦਾ ਹੈ, ਉਸੇ ਤਰ੍ਹਾਂ ਹੀ ਅਸੰਪਰਗਿਆਤ ਸਮਾਧੀ ਰਾਹੀਂ ਚਿੱਤ ਵਿੱਚ ਪਏ ਹੋਏ ਪਹਿਲੇ ਸੰਸਕਾਰ ਖ਼ਤਮ ਕਰ ਦਿੱਤੇ ਜਾਂਦੇ ਹਨ। ਚਿੱਤ ਵਿੱਚ ਪਾਏ ਗਏ ਅਜਿਹੇ ਸਾਰੇ ਸੰਸਕਾਰ ਤੇ ਦੁਨੀਆਵੀ ਗਿਆਨ ਆਦਿ ਚਿੱਤ ਦੇ ਪੈਦਾ ਹੋਣ ਤੋਂ ਬਾਅਦ ਮਸਨੂਈ ਢੰਗ ਨਾਲ (Artificially) ਪਾਏ ਗਏ ਸਨ। ਚਿੱਤ ਵੱਖਰਾ ਹੈ ਤੇ ਚਿੱਤ ਵਿੱਚ ਪਾਏ ਗਏ ਜਨਮਾਂ-ਜਨਮਾਂ ਦੇ ਸੰਸਕਾਰ ਤੇ ਹੋਰ ਦੁਨੀਆਵੀ (ਤ੍ਰਿਗੁਣਾਤਮਕ) ਗਿਆਨ ਚਿੱਤ ਤੋਂ ਵੱਖਰੇ ਹਨ। ਸਮਾਧੀ ਰਾਹੀਂ ਇਹ ਪੁਰਾਣੇ ਸੰਸਕਾਰ ਹਟਾ ਦਿੱਤੇ ਜਾਂਦੇ ਹਨ।

ਅਸੰਪਰਗਿਆਤ ਸਮਾਧੀ ਤੇ ਸਹਜ ਸਮਾਧੀ ਰਾਹੀਂ ਬਣਿਆ ਚਿੱਤ ਹੀ ਮੁਕਤੀ ਦੇ ਯੋਗ ਹੁੰਦਾ ਹੈ, ਕਿਉਂਕਿ ਸਿਰਫ਼ ਇਹ ਹੀ ਅਜਿਹਾ ਚਿੱਤ ਹੈ, ਜਿਸ ਵਿੱਚ ਨਵਾਂ ਜਨਮ ਦੇਣ ਦੇ ਸਮਰੱਥ ਸੰਸਕਾਰ ਨਹੀਂ ਹੁੰਦੇ।

ਸਮਾਧੀ ਦੀਆਂ ਕਈ ਅਵਸਥਾਵਾਂ ਵੀ ਚਿੱਤ ਉੱਤੇ ਆਪਣੇ ਸੰਸਕਾਰ ਛੱਡ ਜਾਂਦੀਆਂ ਹਨ। ਅਸੰਪਰਗਿਆਤ ਸਮਾਧੀ ਦੀ ਅਵਸਥਾ ਦਾ ਵਾਰ-ਵਾਰ ਅਨੁਭਵ ਕਰਨ ਨਾਲ ਚਿੱਤ ਉੱਤੇ ਪਹਿਲਾਂ ਤੋਂ ਹੀ ਪਏ ਸੰਸਕਾਰ ਨਸ਼ਟ ਹੋਣ ਲੱਗ ਜਾਂਦੇ ਹਨ। ਸਮਾਧੀ ਦੀਆਂ ਵੱਖ-ਵੱਖ ਅਵਸਥਾਵਾਂ ਦਾ ਵਰਣਨ ਅਸੀਂ ਅੱਗੇ ਇੱਕ ਵੱਖਰੇ ਅਧਿਆਇ ਵਿੱਚ ਕਰਾਂਗੇ।

ਕਿਸੇ ਵਿਅਕਤੀ ਦੀ ਸ਼ਖ਼ਸੀਅਤ (PERSONALITY) ਜਾਂ ਵੱਖਰੀ ਪਹਿਚਾਣ ਦਾ ਮੁੱਖ ਆਧਾਰ ਚਿੱਤ ਹੀ ਹੁੰਦਾ ਹੈ। ਕਿਸੇ ਵਿਅਕਤੀ ਦੀ ਸ਼ਖ਼ਸੀਅਤ ਵਿੱਚ ਬਦਲਾਉ ਦਾ ਸਿੱਧਾ ਜਿਹਾ ਮਤਲਬ ਉਸ ਦੇ ਚਿੱਤ ਵਿੱਚ ਬਦਲਾਉ ਹੈ। ਸਮਾਧੀ ਰਾਹੀਂ ਗਿਆਨੀ ਦੇ ਚਿੱਤ ਵਿੱਚ ਬਦਲਾਉ ਆ ਜਾਂਦਾ ਹੈ। ਉਸ ਦੇ ਬਾਹਰੀ ਸਾਰੀਰਿਕ ਰੂਪ ਵਿੱਚ ਕੋਈ ਬਦਲਾਉ ਨਹੀਂ ਆਉਂਦਾ, ਭਾਵੇਂ ਕਿ ਉਸ ਦੇ ਚਿਹਰੇ ਉੱਤੇ ਸਾਤਵਿਕ ਨੂਰ ਪ੍ਰਗਟ ਹੋ ਜਾਂਦਾ ਹੈ। ਸਮਾਧੀ ਰਾਹੀਂ ਚਿੱਤ ਵਿੱਚ ਆਇਆ ਬਦਲਾਉ ਸਾਧਕ ਦੇ ਬਾਹਰੀ ਕਰਮਾਂ ਵਿੱਚੋਂ ਸਪਸ਼ਟ ਰੂਪ ਵਿੱਚ ਪ੍ਰਗਟ ਹੁੰਦਾ ਰਹਿੰਦਾ ਹੈ।

ਜਦੋਂ ਕੋਈ ਬੱਚਾ ਪੈਦਾ ਹੁੰਦਾ ਹੈ, ਤਾਂ ਉਹ ਇਹ ਨਹੀਂ ਜਾਣਦਾ ਕਿ ਮੇਰਾ ਇਹ ਵਿਸ਼ੇਸ਼ ਨਾਮ ਹੈ। ਉਹ ਨਹੀਂ ਜਾਣਦਾ ਕਿ ਮੈਂ ਫਲਾਣੇ ਮਾਤਾ-ਪਿਤਾ ਦਾ ਪੁੱਤਰ ਜਾਂ ਧੀ ਹਾਂ। ਉਹ ਇਹ ਨਹੀਂ ਜਾਣਦਾ ਕਿ ਮੈਂ ਫਲਾਣੇ ਸੰਪਰਦਾਇ ਦਾ ਹਾਂ। ਉਹ ਨਹੀਂ ਜਾਣਦਾ ਕਿ ਮੈਂ ਕਿਸੇ ਵਿਸ਼ੇਸ਼ ਭਾਸ਼ਾਈ ਸਮੂਹ ਨਾਲ ਸੰਬੰਧਿਤ ਹਾਂ। ਉਹ ਨਹੀਂ ਜਾਣਦਾ ਕਿ ਮੈਂ ਕਿਸੇ ਵਿਸ਼ੇਸ਼ ਦੇਸ਼ ਦਾ ਨਾਗਰਿਕ ਹਾਂ। ਲੇਕਿਨ ਉਹ ਜਿਉਂ-ਜਿਉਂ ਹੋਸ਼ ਸੰਭਾਲਦਾ ਹੈ, ਇਹ ਵਾਰ-ਵਾਰ ਦੱਸ ਕੇ, ਸੁਣਾ ਕੇ ਕਿ ਤੂੰ ਇਹ ਵਿਸ਼ੇਸ਼ ਨਾਮ ਵਾਲਾ ਹੈਂ, ਤੂੰ ਫਲਾਣੇ ਮਾਂ-ਬਾਪ ਦਾ ਪੁੱਤਰ ਹੈਂ, ਤੂੰ ਫਲਾਣੇ ਪੰਥ ਨੂੰ ਮੰਨਣ ਵਾਲਾ ਹੈਂ, ਤੇਰੀ ਇਹ ਵਿਸ਼ੇਸ਼ ਭਾਸ਼ਾ ਹੈ, ਤੂੰ ਇਸ ਵਿਸ਼ੇਸ਼ ਦੇਸ਼ ਦਾ ਨਾਗਰਿਕ ਹੈਂ, ਉਸ ਦੇ ਚਿੱਤ ਵਿੱਚ ਮਸਨੂਈ ਤਰੀਕੇ ਨਾਲ ਇਹ ਸਭ ਜਾਣਕਾਰੀ ਭਰੀ ਜਾਂਦੀ ਹੈ। ਵਾਰ-ਵਾਰ ਉਸ ਨੂੰ ਇਹ ਜਣਾਇਆ ਜਾਂਦਾ ਹੈ। ਵਾਰ-ਵਾਰ ਇਹ ਸੁਣ ਕੇ ਉਹ ਇਸ ਸਭ ਕੁੱਝ ਨਾਲ ਆਪਣੇ ਆਪ ਨੂੰ ਸੰਬੰਧਿਤ ਕਰ ਲੈਂਦਾ ਹੈ। ਇਹ ਸਭ ਕੁੱਝ ਉਸ ਦੇ ਚਿੱਤ ਵਿੱਚ ਸ਼ਾਮਿਲ ਹੋ ਜਾਂਦਾ ਹੈ। ੧੫ ਸਾਲ ਬਾਅਦ ਉਸ ਨੂੰ ਪੁੱਛੋ, ਤਾਂ ਉਹ ਕਹਿੰਦਾ ਹੈ ਕਿ ਮੇਰਾ ਇਹ ਨਾਮ ਹੈ, ਮੈਂ ਫਲਾਣੇ ਮਾਂ-ਬਾਪ ਦਾ ਪੁੱਤਰ ਹਾਂ, ਮੈਂ ਫਲਾਣੀ ਭਾਸ਼ਾ ਬੋਲਣ ਵਾਲਾ ਹਾਂ, ਮੈਂ ਫਲਾਣੇ ਦੇਸ਼ ਦਾ ਵਾਸੀ ਹਾਂ, ਮੈਂ ਫਲਾਣੇ ਪੰਥ ਜਾਂ ਸੰਪਰਦਾਇ ਨੂੰ ਮੰਨਦਾ ਹਾਂ, ਆਦਿ ਆਦਿ।

ਜੇ ਉਸ ਨੂੰ ਤੱਤ-ਗਿਆਨ ਹੋ ਜਾਏ, ਤਾਂ ਉਹ ਇਹ ਕਹਿਣ ਲੱਗ ਜਾਏਗਾ ਕਿ ਮੈਂ ਕਿਸੇ ਵਿਸ਼ੇਸ਼ ਨਾਮ ਵਾਲਾ ਵਿਅਕਤੀ ਨਹੀਂ ਹਾਂ। ਮੈਂ ਕਿਸੇ ਵਿਸ਼ੇਸ਼ ਭਾਸ਼ਾ ਜਾਂ ਧਰਤੀ ਦੇ ਕਿਸੇ ਵਿਸ਼ੇਸ਼ ਹਿੱਸੇ ਨਾਲ ਬੰਨ੍ਹਿਆ ਹੋਇਆ ਨਹੀਂ ਹਾਂ। ਉਹ ਆਖੇਗਾ ਕਿ ਮੈਂ ਕਿਸੇ ਵਿਸ਼ੇਸ਼ ਪੁਰਖ ਤੇ ਔਰਤ ਤੋਂ ਪੈਦਾ ਨਹੀਂ ਹੋਇਆ। ਮੈਂ ਪੈਦਾ ਨਹੀਂ ਹੁੰਦਾ। ਮੈਂ ਮਰਦਾ ਨਹੀਂ।

ਜਿਸ ਨੂੰ ਇੱਕ ਵਿਸ਼ੇਸ਼ ਨਾਮ, ਪੰਥ ਜਾਂ ਸੰਪਰਦਾਇ, ਭਾਸ਼ਾ, ਦੇਸ਼ ਆਦਿ ਨਾਲ ਸੰਬੰਧਿਤ ਕਰ ਕੇ ਜਾਣਿਆ ਜਾਂਦਾ ਹੈ, ਉਹ ਹੱਡ-ਮਾਸ-ਲਹੂ ਦਾ ਇੱਕ ਪੁਤਲਾ ਹੈ, ਜਿਸ ਦੇ ਚਿੱਤ ਵਿੱਚ ਬਹੁਤ ਸਾਰੀ ਜਾਣਕਾਰੀ ਭਰ ਦਿੱਤੀ ਗਈ ਹੈ। ਹੱਡ-ਮਾਸ-ਲਹੂ ਦੇ ਇਸ ਪੁਤਲੇ ਨੂੰ ਹੀ ਸੰਸਾਰ ਵਿੱਚ ਇੱਕ ਵਿਸ਼ੇਸ਼ ਨਾਮ, ਪੰਥ ਜਾਂ ਸੰਪਰਦਾਇ, ਭਾਸ਼ਾ, ਦੇਸ਼ ਆਦਿ ਨਾਲ ਸੰਬੰਧਿਤ ਕਰ ਕੇ ਜਾਣਿਆ ਜਾਂਦਾ ਹੈ। ਹੱਡ-ਮਾਸ-ਲਹੂ ਦਾ ਇਹ ਪੁਤਲਾ ਅੱਜ ਹੈ। ਕੋਈ ਸਮਾਂ ਸੀ, ਜਦੋਂ ਇਹ ਪੈਦਾ ਨਹੀਂ ਸੀ ਹੋਇਆ ਤੇ ਐਸਾ ਵਕਤ ਆਏਗਾ, ਜਦੋਂ ਇਹ ਨਹੀਂ ਰਹੇਗਾ।

ਹੱਡ-ਮਾਸ-ਲਹੂ ਦੇ ਪੁਤਲੇ ਅੰਦਰ ਛੁੱਪਿਆ ਹੋਇਆ ਕੋਈ ਹੋਰ ਹੈ। ਉਹ ਜੋ ਛੁੱਪਿਆ ਹੋਇਆ ਹੈ, ਉਹ ਜੋ ਆਮ ਲੋਕਾਂ ਨੂੰ ਦਿੱਖਦਾ ਨਹੀਂ, ਉਹ ਜੋ ਕਦੇ ਜੰਮਦਾ ਨਹੀਂ, ਉਹ ਜੋ ਕਦੇ ਮਰਦਾ ਨਹੀਂ; ਉਹ ਕੋਈ ਹੋਰ ਹੈ, ਹੱਡ-ਮਾਸ-ਲਹੂ ਦਾ ਪੁਤਲਾ ਨਹੀਂ।

ਗੋਂਡ ਮਹਲਾ ੫ ॥
ਅਚਰਜ ਕਥਾ ਮਹਾ ਅਨੂਪ ॥ ਪ੍ਰਾਤਮਾ ਪਾਰਬ੍ਰਹਮ ਕਾ ਰੂਪੁ ॥ ਰਹਾਉ ॥
ਨਾ ਇਹੁ ਬੂਢਾ ਨਾ ਇਹੁ ਬਾਲਾ ॥ ਨਾ ਇਸੁ ਦੂਖੁ ਨਹੀ ਜਮ ਜਾਲਾ ॥
ਨਾ ਇਹੁ ਬਿਨਸੈ ਨਾ ਇਹੁ ਜਾਇ ॥ ਆਦਿ ਜੁਗਾਦੀ ਰਹਿਆ ਸਮਾਇ ॥੧॥
ਨਾ ਇਸੁ ਉਸਨੁ ਨਹੀ ਇਸੁ ਸੀਤੁ ॥ ਨਾ ਇਸੁ ਦੁਸਮਨੁ ਨਾ ਇਸੁ ਮੀਤੁ ॥
ਨਾ ਇਸੁ ਹਰਖੁ ਨਹੀ ਇਸੁ ਸੋਗੁ ॥ ਸਭੁ ਕਿਛੁ ਇਸ ਕਾ ਇਹੁ ਕਰਨੈ ਜੋਗੁ ॥੨॥
ਨਾ ਇਸੁ ਬਾਪੁ ਨਹੀ ਇਸੁ ਮਾਇਆ ॥ ਇਹੁ ਅਪਰੰਪਰੁ ਹੋਤਾ ਆਇਆ ॥
ਪਾਪ ਪੁੰਨ ਕਾ ਇਸੁ ਲੇਪੁ ਨ ਲਾਗੈ ॥ ਘਟ ਘਟ ਅੰਤਰਿ ਸਦ ਹੀ ਜਾਗੈ ॥੩॥

ਤੀਨਿ ਗੁਣਾ ਇਕ ਸਕਤਿ ਉਪਾਇਆ ॥ ਮਹਾ ਮਾਇਆ ਤਾ ਕੀ ਹੈ ਛਾਇਆ ॥
ਅਛਲ ਅਛੇਦ ਅਭੇਦ ਦਇਆਲ ॥ ਦੀਨ ਦਇਆਲ ਸਦਾ ਕਿਰਪਾਲ ॥
ਤਾ ਕੀ ਗਤਿ ਮਿਤਿ ਕਛੂ ਨ ਪਾਇ ॥ ਨਾਨਕ ਤਾ ਕੈ ਬਲਿ ਬਲਿ ਜਾਇ ॥੪॥੧੯॥੨੧॥
(੮੬੮, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਐਸਾ ਗਿਆਨ ਜੀਵ ਨੂੰ ਸਮਾਧੀ ਦੀ ਅਵਸਥਾ ਵਿੱਚ ਪ੍ਰਾਪਤ ਹੁੰਦਾ ਹੈ।

**--0--**

## ਸਮਾਧੀ

ਪਿੱਛਲੇ ਸਫ਼ਿਆਂ ਉੱਤੇ ਅਸੀਂ ਚਿੱਤ ਦੀਆਂ ਹੇਠ ਲਿੱਖੀਆਂ ਮੁੱਖ ਅਵਸਥਾਵਾਂ ਦਾ ਜ਼ਿਕਰ ਕੀਤਾ ਹੈ: -

੧. ਜਾਗਰਤ,
੨. ਸੁਪਨਾ,
੩. ਨੀਂਦ,
੪. ਸਮਾਧੀ

ਇਨ੍ਹਾਂ ਵਿੱਚੋਂ ਪਹਿਲੀਆਂ ਤਿੰਨ ਅਵਸਥਾਵਾਂ ਸਾਧਾਰਣ ਮਨੁੱਖ ਦੇ ਚਿੱਤ ਦੀਆਂ ਅਵਸਥਾਵਾਂ ਹਨ। ਚੌਥੀ ਅਵਸਥਾ ਉਸ ਮਨੁੱਖ ਦੇ ਚਿੱਤ ਦੀ ਹੈ, ਜਿਸ ਦੀਆਂ ਚਿੱਤ-ਵ੍ਰਿਤੀਆਂ ਜ਼ਿਆਦਾ ਖਿੰਡੀਆਂ ਹੋਈਆਂ ਨਹੀਂ ਹਨ ।

ਅੱਗੇ ਆਉਣ ਵਾਲੇ ਸਫ਼ਿਆਂ ਉੱਤੇ ਅਸੀਂ ਸਮਾਧੀ ਤੇ ਉਸ ਦੀਆਂ ਵੱਖ-ਵੱਖ ਅਵਸਥਾਵਾਂ ਜਾਂ ਪੜਾਵਾਂ ਦਾ ਜ਼ਿਕਰ ਕਰਾਂਗੇ। ਸਮਾਧੀ ਦੇ ਵੱਖ-ਵੱਖ ਪੜਾਵਾਂ ਜਾਂ ਅਵਸਥਾਵਾਂ ਬਾਰੇ ਪੜ੍ਹ ਜਾਂ ਸੁਣ ਕੇ ਕੋਈ ਅਣਜਾਣ ਇਸ ਨੂੰ ਬਹੁਤ ਘੁੰਮਣਘੇਰੀ ਵਾਲਾ ਵਿਸ਼ਾ ਸਮਝ ਸਕਦਾ ਹੈ। ਉਸ ਨੂੰ ਜਾਪ ਸਕਦਾ ਹੈ ਕਿ ਇਹ ਮਹਿਜ਼ ਸਿਰ-ਖਪਾਈ ਹੀ ਹੈ, ਹਕੀਕਤ ਨਹੀਂ। ਉਹ ਸੋਚ ਸਕਦਾ ਹੈ ਕਿ ਸਮਾਧੀ ਦੇ ਇੰਨੇ ਪੜਾਅ ਜਾਂ ਅਵਸਥਾਵਾਂ ਕਿਵੇਂ ਹੋ ਸਕਦੀਆਂ ਹਨ। ਜਦੋਂ ਜਾਗਰਤ ਦੀ ਇੱਕ ਹੀ ਅਵਸਥਾ ਦਾ ਬਿਆਨ ਵਿਦਵਾਨਾਂ ਨੇ ਕੀਤਾ ਹੈ, ਤਾਂ ਸਮਾਧੀ ਦੀ ਵੀ ਇੱਕ ਹੀ ਅਵਸਥਾ ਕਿਉਂ ਨਹੀਂ ਹੋ ਸਕਦੀ? ਨੀਂਦ ਦੀ ਵੀ ਇੱਕ ਹੀ ਅਵਸਥਾ ਬਾਰੇ ਸੁਣਿਆ ਜਾਂਦਾ ਹੈ ਤੇ ਸੁਪਨੇ ਦੀ ਵੀ ਇੱਕ ਹੀ ਅਵਸਥਾ ਬਾਰੇ ਸੁਣਦੇ ਆਏ ਹਾਂ। ਫਿਰ, ਸਮਾਧੀ ਦੀਆਂ ਇੰਨੀਆਂ ਅਵਸਥਾਵਾਂ ਜਾਂ ਪੜਾਵਾਂ ਦਾ ਜ਼ਿਕਰ ਕਰ ਕੇ ਜਿਗਿਆਸੂ ਨੂੰ ਭੰਬਲਭੂਸੇ ਵਿੱਚ ਕਿਉਂ ਪਾ ਦਿੱਤਾ ਜਾਂਦਾ ਹੈ?

ਹਕੀਕਤ ਇਹ ਹੈ ਕਿ 'ਜਾਗਰਤ' ਚਿੱਤ ਦੀ ਕੋਈ ਇੱਕ ਹੀ ਅਵਸਥਾ ਜਾਂ ਪੜਾਅ ਨਹੀਂ ਹੈ, ਸਗੋਂ ਜਾਗਰਤ ਦੀ ਅਵਸਥਾ ਦੇ ਵੀ ਕਈ ਪੜਾਅ ਹਨ। ਅਸੀਂ ਪਹਿਲਾਂ ਹੀ ਵੀਚਾਰ ਕਰ ਚੁੱਕੇ ਹਾਂ ਕਿ ਸ਼ਰਾਬੀ ਹੋਇਆ ਵਿਅਕਤੀ ਨਾ ਤਾਂ ਸੁੱਤਾ ਹੋਇਆ ਹੈ ਤੇ ਨਾ ਹੀ ਕੋਈ ਸੁਪਨਾ ਵੇਖ ਰਿਹਾ ਹੈ, ਫਿਰ ਵੀ ਉਹ ਕਿਸੀ ਐਸੀ ਅਵਸਥਾ ਵਿੱਚ ਹੈ, ਜੋ ਸਾਧਾਰਣ ਜਾਗਰਤ ਦੀ ਅਵਸਥਾ ਤੋਂ ਵੱਖਰੀ ਹੈ। ਉਸ ਦੀ ਜਾਗਰਤ ਅਵਸਥਾ ਨਸ਼ਾ-ਰਹਿਤ ਵਿਅਕਤੀ ਦੀ ਜਾਗਰਤ ਅਵਸਥਾ ਨਾਲੋਂ ਭਿੰਨ ਹੈ। ਸ਼ਰਾਬੀ ਦੀ ਜਾਗਰਤ ਅਵਸਥਾ ਦੇ ਵੀ ਕਈ ਪੜਾਅ ਹੁੰਦੇ ਹਨ। ਘੱਟ ਨਸ਼ੇ ਵਿੱਚ ਉਹ ਕਿਸੇ ਹੋਰ ਪੜਾਅ ਉੱਤੇ ਹੁੰਦਾ ਹੈ ਤੇ ਜ਼ਿਆਦਾ ਨਸ਼ੇ ਵਿੱਚ ਕਿਸੇ ਹੋਰ ਪੜਾਅ ਉੱਤੇ।

ਬੋਲ ਰਹੇ ਕਿਸੇ ਪਾਗਲ ਵਿਅਕਤੀ ਨੂੰ ਕਿਸ ਸ਼੍ਰੇਣੀ ਵਿੱਚ ਰੱਖਾਂਗੇ? ਕੀ ਉਹ ਸੁੱਤਾ ਹੋਇਆ ਹੈ? ਕੀ ਉਹ ਸੁਪਨਾ ਵੇਖ ਰਿਹਾ ਹੈ? ਕੀ ਉਹ ਜਾਗ ਰਿਹਾ ਹੈ? ਯਕੀਨਨ ਹੀ ਉਹ ਜਾਗਰਤ ਅਵਸਥਾ ਵਿੱਚ ਹੀ ਹੈ, ਪਰ ਉਸ ਦੀ ਜਾਗਰਤ ਅਵਸਥਾ ਕਿਸੇ ਵੱਖਰੇ ਪੜਾਅ ਵਾਲੀ ਹੈ।

ਇੱਕ ਮੂਰਖ ਵਿਅਕਤੀ ਦੀ ਜਾਗਰਤ ਅਵਸਥਾ ਤੇ ਇੱਕ ਸਮਝਦਾਰ ਵਿਅਕਤੀ ਦੀ ਜਾਗਰਤ ਅਵਸਥਾ ਵਿੱਚ ਅੰਤਰ ਹੁੰਦਾ ਹੈ। ਇੱਕ ਖ਼ੁਸ਼ ਵਿਅਕਤੀ ਤੇ ਇੱਕ ਬਹੁਤ ਦੁੱਖੀ ਵਿਅਕਤੀ ਦੀ ਜਾਗਰਤ ਅਵਸਥਾ ਵਿੱਚ ਬਹੁਤ ਅੰਤਰ ਹੁੰਦਾ ਹੈ। ਕੋਈ ਵਿਅਕਤੀ ਜਦੋਂ ਨਿਡਰ ਹੁੰਦਾ ਹੈ, ਤੇ ਉਹੀ ਵਿਅਕਤੀ ਜਦੋਂ ਬਹੁਤ ਡਰਿਆ ਹੁੰਦਾ ਹੈ, ਦੋਹਾਂ ਹਾਲਤਾਂ ਵਿੱਚ ਉਹ ਹੁੰਦਾ ਤਾਂ ਜਾਗਰਤ ਅਵਸਥਾ ਵਿੱਚ ਹੀ ਹੈ, ਪ੍ਰੰਤੂ ਫਿਰ ਵੀ ਉਨ੍ਹਾਂ ਦੋਹਾਂ ਜਾਗਰਤ ਅਵਸਥਾਵਾਂ ਵਿੱਚ ਕੁੱਝ ਭੇਦ ਜ਼ਰੂਰ ਹੁੰਦਾ ਹੈ।

ਇੱਥੋਂ ਤੱਕ ਕਿ ਸਾਧਾਰਣ ਵਿਅਕਤੀ ਵੀ ਕਈ ਵਾਰ ਚਿੱਤ ਦੀ ਅਜਿਹੀ ਅਵਸਥਾ ਵਿੱਚ ਹੁੰਦਾ ਹੈ, ਜਦੋਂ ਉਹ ਨਾ ਤਾਂ ਪੂਰੀ ਤਰ੍ਹਾਂ ਜਾਗਿਆ ਹੀ ਹੁੰਦਾ ਹੈ ਤੇ ਨਾ ਹੀ ਪੂਰੀ ਤਰ੍ਹਾਂ ਸੁੱਤਾ ਹੋਇਆ ਹੀ ਹੁੰਦਾ ਹੈ। ਇਹ ਅੱਧ-ਜਾਗੇ ਜਾਂ ਅੱਧ-ਸੁੱਤੇ ਦੀ ਅਵਸਥਾ ਹੈ।

ਇਸ ਤਰ੍ਹਾਂ ਸਿੱਧ ਹੁੰਦਾ ਹੈ ਕਿ ਚਿੱਤ ਦੀ 'ਜਾਗਰਤ' ਅਵਸਥਾ ਦੇ ਵੀ ਕਈ ਪੜਾਅ ਹੁੰਦੇ ਹਨ ।

ਸਿਰਫ਼ ਜਾਗਰਤ ਹੀ ਨਹੀਂ, ਬਲਕਿ ਨੀਂਦ ਦੀ ਅਵਸਥਾ ਦੇ ਵੀ ਕਈ ਪੜਾਅ ਹੁੰਦੇ ਹਨ । ਇੱਕ ਨੀਂਦ ਕਾਫ਼ੀ ਹਲਕੀ ਹੁੰਦੀ ਹੈ, ਜਿਸ ਵਿੱਚ ਸੁੱਤਾ ਹੋਇਆ ਵਿਅਕਤੀ ਬਹੁਤ ਹਲਕੀ ਆਵਾਜ਼ ਸੁਣ ਕੇ ਵੀ ਜਾਗ ਜਾਂਦਾ ਹੈ । ਇਸ ਤੋਂ ਉਲਟ ਬਹੁਤ ਗੂੜ੍ਹੀ ਨੀਂਦ ਵੀ ਹੁੰਦੀ ਹੈ, ਜਿਸ ਵਿੱਚ ਸੁੱਤਾ ਹੋਇਆ ਵਿਅਕਤੀ ਜ਼ੋਰ ਨਾਲ ਆਵਾਜ਼ ਮਾਰਣ ਉੱਤੇ ਵੀ ਨਹੀਂ ਉੱਠਦਾ । ਕਈ ਤਾਂ ਇੰਨੀ ਗੂੜ੍ਹੀ ਨੀਂਦ ਵਿੱਚ ਸੌਂਦੇ ਹਨ ਕਿ ਉਨ੍ਹਾਂ ਨੂੰ ਹਿਲਾਉਣ ਨਾਲ ਵੀ ਉਹ ਮੁਸ਼ਕਿਲ ਨਾਲ ਹੀ ਉੱਠਦੇ ਹਨ । ਬੇਹੋਸ਼ੀ ਜਾਂ 'ਕੋਮਾ' ਦੀ ਅਵਸਥਾ ਨੀਂਦ ਦੀ ਸਾਧਾਰਣ ਅਵਸਥਾ ਨਾਲੋਂ ਵੱਖਰੀ ਹੈ ।

ਇਸ ਤੋਂ ਇਹ ਪ੍ਰਮਾਣਿਤ ਹੁੰਦਾ ਹੈ ਕਿ ਨੀਂਦ ਦੀ ਅਵਸਥਾ ਦੇ ਵੀ ਕਈ ਪੜਾਅ ਹੁੰਦੇ ਹਨ ।

ਇੱਥੋਂ ਤਕ ਕਿ ਸੁਪਨੇ ਦੀ ਹਾਲਤ ਨੂੰ ਵੀ ਵੱਖ-ਵੱਖ ਪੜਾਵਾਂ ਜਾਂ ਕਿਸਮਾਂ ਵਿੱਚ ਵੰਡਿਆ ਜਾ ਸਕਦਾ ਹੈ । ਕਈ ਸੁਪਨੇ ਅਜਿਹੇ ਹੁੰਦੇ ਹਨ, ਜੋ ਵਿਅਕਤੀ ਨੂੰ ਬਹੁਤ ਸਮੇਂ ਤਕ ਯਾਦ ਰਹਿੰਦੇ ਹਨ । ਕਈ ਸੁਪਨੇ ਐਸੇ ਵੀ ਹੁੰਦੇ ਹਨ, ਜੋ ਬਹੁਤ ਥੋੜੇ ਸਮੇਂ ਲਈ ਹੀ ਯਾਦ ਰਹਿੰਦੇ ਹਨ ਤੇ ਫਿਰ ਭੁੱਲ ਜਾਂਦੇ ਹਨ । ਇਸ ਤੋਂ ਉਲਟ, ਬਹੁਤੇ ਸੁਪਨੇ ਅਜਿਹੇ ਹੁੰਦੇ ਹਨ, ਜੋ ਜਾਗ ਖੁਲ੍ਹਦੇ ਸਾਰ ਹੀ ਭੁੱਲ ਜਾਂਦੇ ਹਨ ।

ਜਿਵੇਂ ਜਾਗਰਤ, ਨੀਂਦ ਤੇ ਸੁਪਨੇ ਦੀਆਂ ਅਵਸਥਾਵਾਂ ਦੇ ਵੱਖ-ਵੱਖ ਪੜਾਅ ਜਾਂ ਕਿਸਮਾਂ ਹਨ, ਉਵੇਂ ਹੀ ਸਮਾਧੀ ਦੀਆਂ ਵੀ ਵੱਖ-ਵੱਖ ਅਵਸਥਾਵਾਂ ਹਨ । ਹਰ ਵਿਅਕਤੀ ਜਾਗਰਤ, ਨੀਂਦ ਤੇ ਸੁਪਨੇ ਦੀਆਂ ਅਵਸਥਾਵਾਂ ਵਿੱਚੋਂ ਗੁਜ਼ਰਦਾ ਹੈ । ਇੱਥੋਂ ਤਕ ਕਿ ਹੋਰ ਜਾਨਵਰ ਵੀ ਇਨ੍ਹਾਂ ਤਿੰਨ ਅਵਸਥਾਵਾਂ ਦਾ ਮਨੁੱਖ ਵਾਂਗ ਹੀ ਅਨੁਭਵ ਕਰਦੇ ਹਨ । ਚਿੱਤ ਦੀਆਂ ਇਨ੍ਹਾਂ ਤਿੰਨ ਅਵਸਥਾਵਾਂ ਬਾਰੇ ਇਨ੍ਹਾਂ ਵਿਸ਼ਿਆਂ ਦੇ ਮਾਹਿਰਾਂ ਨੇ ਬਹੁਤ ਪੁਸਤਕਾਂ ਲਿੱਖੀਆਂ ਹਨ । ਉਦਾਹਰਣ ਵਜੋਂ , ਸੰਸਾਰ ਭਰ ਵਿੱਚ ਪ੍ਰਸਿੱਧ ਮਨੋਵਿਗਿਆਨੀ ਸਿਗਮੰਡ ਫ਼ਰਾਇਡ (Sigmund Freud) ਨੇ ਸੁਪਨੇ ਦੀ ਅਵਸਥਾ ਬਾਰੇ ਇੱਕ ਪੂਰੀ ਪੁਸਤਕ 'ਦ ਇੰਟਪ੍ਰਟੇਸ਼ਨ ਔਫ਼ ਡ੍ਰੀਮਜ਼' (The Interpretation of Dreams) ਲਿੱਖੀ ਸੀ ।

ਆਮ ਵਿਅਕਤੀ ਇਨ੍ਹਾਂ ਤਿੰਨ (ਜਾਗਰਤ, ਨੀਂਦ ਤੇ ਸੁਪਨੇ ਦੀਆਂ) ਅਵਸਥਾਵਾਂ ਬਾਰੇ ਜਾਣਦਾ ਹੁੰਦਾ ਹੈ । ਉਸ ਨੂੰ ਇਨ੍ਹਾਂ ਬਾਰੇ ਨਿਜੀ ਅਨੁਭਵ ਹੁੰਦਾ ਹੈ ਤੇ ਇਹ ਅਨੁਭਵ ਉਸ ਨੂੰ ਰੋਜ਼ਾਨਾ ਜੀਵਨ ਵਿੱਚ ਲਗਾਤਾਰ ਹੁੰਦਾ ਹੀ ਰਹਿੰਦਾ ਹੈ । ਲੇਕਿਨ ਅਜਿਹਾ ਵੀ ਨਹੀਂ ਕਿ ਰੋਜ਼ਾਨਾ ਦੇ ਨਿਜੀ ਅਨੁਭਵ ਹੋਣ ਕਾਰਣ ਉਸ ਨੂੰ ਇਨ੍ਹਾਂ ਤਿੰਨ (ਜਾਗਰਤ, ਨੀਂਦ ਤੇ ਸੁਪਨੇ ਦੀਆਂ) ਅਵਸਥਾਵਾਂ ਬਾਰੇ ਕੋਈ ਪ੍ਰਮਾਣਿਕ ਗਿਆਨ ਹਾਸਿਲ ਹੁੰਦਾ ਹੈ । ਅਸੀਂ ਸਿਰਫ਼ ਇਹ ਆਖ ਸਕਦੇ ਹਾਂ ਕਿ ਉਹ ਇਨ੍ਹਾਂ ਤਿੰਨ ਅਵਸਥਾਵਾਂ ਬਾਰੇ ਨਿਜੀ ਤਜੁਰਬਾ ਰੱਖਦਾ ਹੈ । ਇਹ ਜ਼ਰੂਰੀ ਨਹੀਂ ਕਿ ਉਸ ਨੂੰ ਇਨ੍ਹਾਂ ਬਾਰੇ ਵਿਗਿਆਨਿਕ ਜਾਂ ਸ਼ਾਸਤਰੀ ਜਾਣਕਾਰੀ ਵੀ ਹਾਸਿਲ ਹੁੰਦੀ ਹੈ । ਉਹ ਸੁਪਨਾ ਵੇਖਦਾ ਹੈ, ਪਰ ਜ਼ਰੂਰੀ ਨਹੀਂ ਕਿ ਉਹ ਇਹ ਵੀ ਜਾਣਦਾ ਹੋਵੇ ਕਿ ਸੁਪਨੇ ਕਿਉਂ ਆਉਂਦੇ ਹਨ ਜਾਂ ਸੁਪਨੇ ਦਾ ਕੀ ਅਰਥ ਹੈ ।

ਸਮਾਧੀ ਦਾ ਵਰਣਨ ਕਰਨ ਲੱਗਿਆਂ ਤਾਂ ਹੋਰ ਵੀ ਜ਼ਿਆਦਾ ਚੇਤੰਨ ਹੋ ਕੇ ਲਿੱਖਣ ਦੀ ਜ਼ਰੂਰਤ ਹੁੰਦੀ ਹੈ, ਕਿਉਂਕਿ ਚਿੱਤ ਦੀ ਇਸ ਅਵਸਥਾ (ਸਮਾਧੀ) ਦਾ ਅਨੁਭਵ ਬਹੁਤ ਹੀ ਘੱਟ ਵਿਅਕਤੀਆਂ ਨੂੰ ਹੁੰਦਾ ਹੈ । ਜਿਨ੍ਹਾਂ ਨੇ ਕਦੀ ਵੀ ਸਮਾਧੀ ਦਾ ਅਨੁਭਵ ਨਹੀਂ ਕੀਤਾ, ਉਹ ਕਿਸੇ ਵੀ ਆਧਾਰ ਤੋਂ ਰਹਿਤ ਕੋਈ ਕੱਚ-ਘਰੜ ਲਿਖਤ ਪੜ੍ਹ ਕੇ ਜਾਂ ਕਿਸੇ ਅਨੁਭਵਹੀਣ ਵਿਅਕਤੀ ਤੋਂ ਇਸ ਬਾਰੇ ਸੁਣ ਕੇ ਗੁੰਮਰਾਹ ਹੋ ਸਕਦੇ ਹਨ ।

ਕੋਈ ਵਿਅਕਤੀ ਜਦੋਂ ਪਹਿਲੀ-ਪਹਿਲੀ ਵਾਰ ਸਮਾਧੀ ਦਾ ਅਨੁਭਵ ਕਰਦਾ ਹੈ, ਤਾਂ ਉਸ ਨੂੰ ਪਤਾ ਹੋਣਾ ਜ਼ਰੂਰੀ ਹੈ ਕਿ ਉਹ ਸਮਾਧੀ ਦੀ ਕਿਸ ਅਵਸਥਾ ਜਾਂ ਪੜਾਅ ਦਾ ਅਨੁਭਵ ਕਰ ਰਿਹਾ ਸੀ । ਕਿਤੇ ਅਜਿਹਾ ਨਾ ਹੋਵੇ ਕਿ ਉਹ ਸਮਾਧੀ ਦੀ ਆਰੰਭਕ ਅਵਸਥਾ ਨੂੰ ਹੀ ਅੰਤਿਮ ਅਵਸਥਾ ਸਮਝ ਕੇ ਆਪਣਾ ਜੀਵਨ ਬਰਬਾਦ ਕਰ ਲਏ । ਇਸ ਬਰਬਾਦੀ ਤੋਂ ਬੱਚਣ ਲਈ ਜ਼ਰੂਰੀ ਹੈ ਕਿ ਉਸ ਨੂੰ ਸਮਾਧੀ ਦੀਆਂ ਵੱਖ-ਵੱਖ ਅਵਸਥਾਵਾਂ ਬਾਰੇ ਮੁੱਢਲੀ ਜਾਣਕਾਰੀ ਹੋਣੀ ਚਾਹੀਦੀ ਹੈ । ਧਰਮ ਦੀ ਆੜ ਵਿੱਚ ਕਾਰੋਬਾਰ ਕਰ ਰਹੇ ਲੋਕਾਂ ਤੋਂ ਬੱਚਣ ਲਈ ਵੀ ਇਹ ਜ਼ਰੂਰੀ ਹੈ ਕਿ ਵਿਅਕਤੀ ਨੂੰ ਸੱਚ ਬਾਰੇ ਜਾਣਕਾਰੀ ਹੋਏ ।

ਜਦੋਂ ਮੈਂ ਇੱਥੇ ਸਮਾਧੀ ਬਾਰੇ ਜਾਣਕਾਰੀ ਦੀ ਗੱਲ ਕਰ ਰਿਹਾਂ ਹਾਂ, ਤਾਂ ਮੇਰਾ ਭਾਵ ਇੱਥੇ ਸਿਰਫ਼ 'ਕਿਤਾਬੀ ਗਿਆਨ' (ਅਪਰਾ ਵਿਦਿਆ) ਦੇਣ ਤੋਂ ਹੀ ਹੈ । ਅਸਲ ਗਿਆਨ ਤਾਂ ਉਦੋਂ ਹੀ ਹੋਏਗਾ, ਜਦੋਂ ਜਿਗਿਆਸੂ ਖ਼ੁਦ ਸਮਾਧੀ ਦੀ ਚਰਮ ਅਵਸਥਾ ਦਾ ਅਨੁਭਵ ਕਰ ਲਏਗਾ । ਸਹੀ ਮਾਅਨਿਆਂ ਵਿੱਚ ਗਿਆਨ ਉਹ ਹੀ ਹੈ, ਜੋ ਸਮਾਧੀ ਦੀ ਸਰਵ-ਉੱਚ ਅਵਸਥਾ ਵਿੱਚ ਪ੍ਰਾਪਤ ਹੁੰਦਾ ਹੈ ।

**ਸਮਾਧੀ ਕੀ ਹੈ?**

ਚਿੱਤ ਕਿਸੇ ਵੀ ਇੱਕ ਭਾਵਨਾ ਦੀ ਬਹੁਤਾਤ ਨਾਲ ਅਵਰੁੱਧ ਹੋ (ਰੁੱਕ) ਸਕਦਾ ਹੈ । ਕੋਈ ਬਹੁਤ ਦੁੱਖਦਾਈ ਖ਼ਬਰ ਮਿਲਣ ਨਾਲ ਚਿੱਤ ਕਿਸੇ ਹੋਰ ਵਿਸ਼ੇ ਦਾ ਧਿਆਨ ਜਾਂ ਮਨਨ ਕਰਨ ਤੋਂ ਅਸਮਰੱਥ ਹੋ ਸਕਦਾ ਹੈ । ਐਸੀ ਕਿਸੀ ਖ਼ਬਰ ਨੂੰ ਸੁਣ ਕੇ ਵਿਅਕਤੀ ਦੀ ਹਾਲਤ ਅਜਿਹੀ ਹੋ ਸਕਦੀ ਹੈ, ਜਿੱਥੇ ਉਹ ਕਿਸੇ ਪਾਗਲ ਜਾਂ ਯਾਦਦਾਸ਼ਤ ਗੁਆ ਚੁੱਕੇ ਹੋਏ ਵਾਂਗ ਵਿਵਹਾਰ ਕਰਨ ਲੱਗ ਜਾਏ । ਕਿਸੇ ਡਰ ਨਾਲ ਵੀ ਅਜਿਹੀ ਸਥਿੱਤੀ ਪੈਦਾ ਹੋ ਸਕਦੀ ਹੈ । ਕਿਸੇ ਦੁੱਖ ਜਾਂ ਡਰ ਨੂੰ ਬਰਦਾਸ਼ਤ ਕਰਨ ਤੋਂ ਅਸਮਰਥ ਹੋ ਕੇ ਵਿਅਕਤੀ ਬੇਹੋਸ਼ੀ ਦੀ ਸਥਿੱਤੀ ਵਿੱਚ

ਵੀ ਪਹੁੰਚ ਸਕਦਾ ਹੈ। ਬਹੁਤ ਖ਼ੁਸ਼ੀ ਨਾਲ ਵੀ ਚਿੱਤ ਦੀ ਅਜਿਹੀ ਹਾਲਤ ਹੋ ਸਕਦੀ ਹੈ, ਜਿੱਥੇ ਹੋਰ ਵਿਸ਼ਿਆਂ ਦਾ ਉਸ ਨੂੰ ਕੋਈ ਖ਼ਿਆਲ ਹੀ ਨਾ ਰਹੇ। ਅਜਿਹੀ ਹਾਲਤ ਵਿੱਚ ਉਸ ਨੂੰ ਕੋਈ ਸੁੱਧ-ਬੁੱਧ ਹੀ ਨਹੀਂ ਰਹਿੰਦੀ।

ਕਈ ਵਾਰ ਕੋਈ ਗੱਡੀ-ਚਾਲਕ (Driver) ਕਿਸੀ ਅਜਿਹੀ ਲੰਬੀ ਯਾਤਰਾ ਲਈ ਨਿਕਲਦਾ ਹੈ, ਜਿੱਥੇ ਉਸ ਨੂੰ ਸੜਕ ਉੱਤੇ ਨਾ-ਮਾਤਰ ਆਵਾਜਾਈ ਮਿਲਦੀ ਹੈ। ਸੜਕ ਦੇ ਵਿੱਚਕਾਰ ਸੜਕ ਦੀ ਦੋ ਹਿੱਸਿਆਂ ਵਿੱਚ ਵੰਡ ਕਰਨ ਲਈ ਇੱਕ ਚਿੱਟੀ ਰੇਖਾ ਖਿੱਚੀ ਹੁੰਦੀ ਹੈ। ਲਗਾਤਾਰ ਉਸ ਰੇਖਾ ਉੱਤੇ ਨਜ਼ਰ ਟਿਕਾਈ ਰੱਖਣ ਨਾਲ ਚਾਲਕ ਦਾ ਚਿੱਤ ਇੱਕ ਅਜਿਹੀ ਸਥਿੱਤੀ ਵਿੱਚ ਪਹੁੰਚ ਜਾਂਦਾ ਹੈ, ਜਿੱਥੇ ਉਹ ਉਸ ਚਿੱਟੀ ਰੇਖਾ ਨਾਲ ਹੀ ਇੱਕ-ਰੂਪ ਹੋ ਜਾਂਦਾ ਹੈ। ਉਸ ਸਮੇਂ ਉਹ ਬਾਕੀ ਸਭ ਕੁੱਝ ਭੁੱਲ ਜਾਂਦਾ ਹੈ। ਇੱਥੋਂ ਤਕ ਕਿ ਉਸ ਨੂੰ ਇਹ ਵੀ ਚੇਤਾ ਨਹੀਂ ਰਹਿੰਦਾ ਕਿ ਉਹ ਕੋਈ ਗੱਡੀ ਚਲਾ ਰਿਹਾ ਹੈ ਜਾਂ ਯਾਤਰਾ ਕਰ ਰਿਹਾ ਹੈ। ਫਿਰ ਵੀ ਉਹ ਗੱਡੀ ਚਲਾਉਂਦਿਆਂ ਆਪਣਾ ਸਫ਼ਰ ਪੂਰਾ ਕਰ ਲੈਂਦਾ ਹੈ। ਅਜਿਹੀ ਸਥਿੱਤੀ ਵਿੱਚ ਅਕਸਰ ਦੁਰਘਟਨਾ ਵੀ ਵਾਪਰ ਜਾਂਦੀ ਹੈ, ਪਰ ਚਾਲਕ ਨੂੰ ਉਸ ਦੁਰਘਟਨਾ ਦੇ ਕਾਰਣ ਦਾ ਕੁੱਝ ਪਤਾ ਨਹੀਂ ਚਲਦਾ, ਕਿਉਂਕਿ ਦੁਰਘਟਨਾ ਵੇਲੇ ਉਹ ਇੱਕ ਖ਼ਾਸ ਮਾਨਸਿਕ ਅਵਸਥਾ, ਜਿਸ ਨੂੰ 'ਹਾਈ-ਵੇਅ ਹਿਪਨੋਸਿਸ' (High Way Hypnosis) ਆਖਦੇ ਹਨ, ਵਿੱਚ ਪੁੱਜਾ ਹੋਇਆ ਸੀ। 'ਹਾਈ-ਵੇਅ ਹਿਪਨੋਸਿਸ' (High Way Hypnosis) ਦਾ ਸ਼ਿਕਾਰ ਅੰਡਰਗਰਾਊਂਡ ਰੇਲਵੇ ਦੇ ਚਾਲਕ ਵੀ ਹੋ ਜਾਂਦੇ ਹਨ, ਕਿਉਂਕਿ ਉਹ ਲਗਾਤਾਰ ਸਾਹਮਣੇ ਇੱਕੋ ਦ੍ਰਿਸ਼ (ਟ੍ਰੇਨ ਦੀਆਂ ਦੋ ਪਟੜੀਆਂ) ਨੂੰ ਤੱਕਦੇ ਰਹਿੰਦੇ ਹਨ।

ਅਜਿਹੀਆਂ ਸਾਰੀਆਂ ਅਵਸਥਾਵਾਂ ਤੋਂ ਸਾਨੂੰ ਇਹ ਪਤਾ ਚਲਦਾ ਹੈ ਕਿ ਚਿੱਤ ਵਿੱਚ ਅਜਿਹੀ ਸਥਿੱਤੀ ਦਾ ਆ ਜਾਣਾ ਸੁਭਾਵਕ ਹੈ, ਜਿੱਥੇ ਸਿਰਫ਼ ਇੱਕ ਵਿਸ਼ਾ ਹੀ ਪ੍ਰਧਾਨ ਰਹਿ ਜਾਵੇ ਤੇ ਬਾਕੀ ਵਿਸ਼ੇ ਗੌਣ (Secondary) ਹੋ ਜਾਣ, ਜਾਂ ਉਨ੍ਹਾਂ ਦੀ ਹੋਂਦ ਚਿੱਤ ਵਿੱਚ ਰਹੇ ਹੀ ਨਾ। ਇੱਥੇ ਵਿਸ਼ੇ ਤੋਂ ਭਾਵ ਉਹ ਸਥੂਲ ਜਾਂ ਸੂਖਮ ਵਸਤੂ ਆਦਿ ਹੈ, ਜਿਸਦਾ ਵੀਚਾਰ ਜਾਂ ਮਨਨ ਕੀਤਾ ਜਾ ਰਿਹਾ ਹੈ । ਚਿੱਤ ਦੀ ਅਜਿਹੀ ਸਥਿੱਤੀ ਹੋ ਜਾਂਦੀ ਹੈ, ਜਿੱਥੇ ਉਹ ਸਿਰਫ਼ ਇੱਕ ਹੀ ਵਿਸ਼ੇ ਦਾ ਚਿੰਤਨ ਕਰਦਾ ਹੈ ਤੇ ਹੋਰ ਸਭ ਵਿਸ਼ੇ ਹੱਟ ਜਾਂਦੇ ਹਨ।

ਆਮ ਤੌਰ 'ਤੇ ਚਿੱਤ ਅਨੇਕ ਵਿਸ਼ਿਆਂ ਪਿੱਛੇ ਦੌੜਦਾ ਫਿਰਦਾ ਹੈ। ਜਦੋਂ ਚਿੱਤ ਕਿਸੇ ਇੱਕ ਵਿਸ਼ੇ ਉੱਤੇ ਟਿਕ ਜਾਏ, ਤੇ ਬਾਕੀ ਵਿਸ਼ਿਆਂ ਪ੍ਰਤੀ ਉਸਦੀ ਖਿੱਚ ਕਾਫ਼ੀ ਘੱਟ ਹੋਏ, ਤਾਂ ਉਹ ਇੱਕਾਗਰਤਾ ਦੇ ਆਰੰਭ ਦੀ ਅਵਸਥਾ ਹੁੰਦੀ ਹੈ। ਜਦੋਂ ਇਹ ਇੱਕਾਗਰਤਾ ਦੀ ਅਵਸਥਾ ਬਹੁਤ ਡੂੰਘੀ ਹੋ ਜਾਏ, ਤਾਂ ਉਹ ਅਜਿਹੀ ਅਵਸਥਾ ਬਣ ਜਾਂਦੀ ਹੈ, ਜਿਸ ਨੂੰ ਅਸੀਂ ਸਮਾਧੀ ਦੀ ਸ਼ੁਰੂਆਤੀ ਅਵਸਥਾ ਆਖ ਸਕਦੇ ਹਾਂ । ਜਦੋਂ ਚਿੱਤ ਕਿਸੇ ਇੱਕ ਵਿਸ਼ੇ ਵਿੱਚ ਹੀ ਪੂਰੀ ਤਰ੍ਹਾਂ ਟਿਕ ਜਾਏ ਤੇ ਹੋਰ ਵਿਸ਼ੇ ਨਾ ਰਹਿਣ, ਤਾਂ ਉਸ ਨੂੰ ਸਮਾਧੀ ਆਖਦੇ ਹਨ। ਇਸੇ ਨੂੰ ਯੋਗ ਵੀ ਆਖਿਆ ਜਾਂਦਾ ਹੈ।

ਇਸ ਦਾ ਇਹ ਭਾਵ ਨਹੀਂ ਹੈ ਕਿ ਸਮਾਧੀ ਦਾ ਕੋਈ ਇੱਕ ਹੀ ਪੜਾਅ ਹੈ। ਜਿਵੇਂ ਅਸੀਂ ਜਾਗਰਤ ਦੀ ਅਵਸਥਾ ਦੇ ਵੱਖ-ਵੱਖ ਪੜਾਅ ਮੰਨੇ ਹਨ, ਉਵੇਂ ਹੀ ਸਮਾਧੀ ਦੀ ਅਵਸਥਾ ਦੇ ਵੀ ਵੱਖ-ਵੱਖ ਪੜਾਅ ਹੁੰਦੇ ਹਨ। ਆਮ ਤੌਰ 'ਤੇ ਵਿਦਵਾਨਾਂ ਨੇ ਜਾਗਰਤ ਦੇ ਵੱਖ-ਵੱਖ ਪੜਾਵਾਂ ਨੂੰ ਇੱਕ ਹੀ ਜਾਗਰਤ ਅਵਸਥਾ ਵਿੱਚ ਗਿਣ ਲਿਆ ਹੈ। ਅਜਿਹਾ ਕਰਨ ਦਾ ਕਾਰਣ ਇਹ ਹੈ ਕਿ ਆਮ ਲੋਕ ਜਾਗਰਤ ਦੀ ਅਵਸਥਾ ਨੂੰ ਚੰਗੀ ਤਰ੍ਹਾਂ ਸਮਝਦੇ ਤੇ ਅਨੁਭਵ ਵੀ ਕਰਦੇ ਹਨ, ਇਸ ਲਈ ਉਸ ਅਵਸਥਾ ਦਾ ਇੰਨੀ ਬਾਰੀਕੀ ਜਾਂ ਵਿਸਥਾਰ ਨਾਲ ਵਰਣਨ ਕਰਨ ਦੀ ਜ਼ਰੂਰਤ ਨਹੀਂ ਸਮਝੀ ਜਾਂਦੀ । ਜਿੱਥੋਂ ਤਕ ਸਮਾਧੀ ਦੇ ਵੱਖ-ਵੱਖ ਪੜਾਵਾਂ ਦਾ ਸੰਬੰਧ ਹੈ, ਉਹ ਇੱਕ-ਦੂਜੇ ਤੋਂ ਇਸ ਹੱਦ ਤਕ ਵੱਖਰੇ ਹਨ ਕਿ ਉਨ੍ਹਾਂ ਦਾ ਵੱਖ-ਵੱਖ ਅਵਸਥਾਵਾਂ ਦੇ ਤੌਰ 'ਤੇ ਜ਼ਿਕਰ ਕਰਨਾ ਵਧੇਰੇ ਤਰਕਸੰਗਤ ਲੱਗਦਾ ਹੈ। ਜਾਗਰਤ ਦੀ ਅਵਸਥਾ ਦਾ ਅਨੁਭਵ ਹਰ ਮਨੁੱਖ ਨੂੰ ਹੁੰਦਾ ਹੈ ਤੇ ਇਸ ਗੱਲ ਦੀ ਕੋਈ ਜ਼ਰੂਰਤ ਨਹੀਂ ਮਹਿਸੂਸ ਹੁੰਦੀ ਕਿ ਉਸ ਨੂੰ ਜਾਗਰਤ ਦੇ ਵੱਖ-ਵੱਖ ਪੜਾਅ ਜਾਂ ਵੱਖ-ਵੱਖ ਅਵਸਥਾਵਾਂ ਬਾਰੇ ਬਾਰੀਕੀ ਨਾਲ ਦੱਸਿਆ ਜਾਏ । ਸਮਾਧੀ ਦੀ ਅਵਸਥਾ ਦਾ ਬਹੁਤ ਘੱਟ ਲੋਕਾਂ ਨੂੰ ਅਨੁਭਵ ਹੁੰਦਾ ਹੈ। ਇਸ ਲਈ ਸੁਭਾਵਿਕ ਹੀ ਹੈ ਕਿ ਇਸ ਅਵਸਥਾ ਦਾ ਵਰਣਨ ਬਾਰੀਕੀ ਨਾਲ ਕਰਨ ਦੀ ਜ਼ਰੂਰਤ ਹੁੰਦੀ ਹੈ, ਤਾਂ ਕਿ ਪੜ੍ਹਨ ਜਾਂ ਸੁਣਨ ਵਾਲੇ ਨੂੰ ਕਿਸੇ ਕਿਸਮ ਦਾ ਕੋਈ ਭੁਲੇਖਾ ਨਾ ਰਹੇ।

**ਸਮਾਧੀ ਕਿਵੇਂ ਹੁੰਦੀ ਹੈ?**

ਅਸੀਂ ਚਿੱਤ ਦੀਆਂ ਵੱਖ-ਵੱਖ ਵ੍ਰਿਤੀਆਂ ਦਾ ਵਰਣਨ ਕੀਤਾ ਹੈ। ਜਦੋਂ ਚਿੱਤ ਇੰਨ੍ਹਾਂ ਵ੍ਰਿਤੀਆਂ ਦਾ ਤਿਆਗ ਕਰ ਦਿੰਦਾ ਹੈ, ਉਦੋਂ ਸਮਾਧੀ ਦੀ ਅਵਸਥਾ ਹੁੰਦੀ ਹੈ। ਯੋਗ ਸੂਤ੍ਰ ਵਿੱਚ ਆਚਾਰੀਆ ਪਤੰਜਲੀ ਜੀ ਨੇ ਇਸ ਨੂੰ 'ਯੋਗ' ਆਖਿਆ ਹੈ ਤੇ ਕਿਹਾ ਹੈ ਕਿ ਚਿੱਤ ਦੀਆਂ ਵ੍ਰਿਤੀਆਂ ਦਾ ਰੁੱਕ ਜਾਣਾ ਯੋਗ ਹੈ।

> योगश्चित्तवृत्तिनिरोधः ॥ (२, समाधिपाद, योगसूत्र)।
>
> ਯੋਗਸ਼ਚਿੱਤਵ੍ਰਿਤੀ ਨਿਰੋਧ: ॥ (੨, ਸਮਾਧੀ ਪਾਦ, ਯੋਗਸੂਤ੍ਰ)।

ਯੋਗ ਦਾ ਸ਼ਾਬਦਿਕ ਅਰਥ ਹੈ, 'ਜੁੜਨਾ'। ਚਿੱਤ ਦਾ ਹੋਰਨਾਂ ਵਿਸ਼ਿਆਂ ਜਾਂ ਵ੍ਰਿਤੀਆਂ ਤੋਂ ਹੱਟ ਕੇ ਇੱਕ ਵਿਸ਼ੇ ਨਾਲ ਜੁੜ ਜਾਣਾ ਯੋਗ ਹੈ।

ਆਚਾਰੀਆ ਪਤੰਜਲੀ ਨੇ ਜਿਸ ਨੂੰ 'ਚਿੱਤਵ੍ਰਿਤੀ ਨਿਰੋਧ' ਜਾਂ 'ਚਿੱਤਵ੍ਰਿਤੀ ਦਾ ਰੁੱਕ ਜਾਣਾ' ਆਖਿਆ ਹੈ, ਉਸੇ ਨੂੰ ਹੀ ਭਗਤ ਰਾਮਾਨੰਦ ਜੀ ਨੇ 'ਚਿੱਤ ਦਾ ਨਾ ਚਲਣਾ' ਆਖਿਆ ਹੈ: -

> ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ ॥੧॥
> (੧੧੯੫, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਭਾਵ, ਮੇਰਾ ਚਿੱਤ ਹੁਣ (ਇਧਰ-ਉਧਰ) ਚੱਲਦਾ ਨਹੀਂ ਤੇ ਮਨ ਪੰਗੂ ਹੋ ਗਿਆ ਹੈ।

ਚਿੱਤ ਦਾ ਰੁੱਕ ਜਾਣਾ ਜਾਂ ਚਿੱਤ ਦਾ ਨਾ ਚਲਣਾ ਇੱਕ ਹੀ ਗੱਲ ਹੈ। ਮਨ ਦੇ ਪੰਗੂ (ਪਿੰਗਲਾ) ਹੋਣ ਦਾ ਭਾਵ ਵੀ ਇਹ ਹੀ ਹੈ ਕਿ ਮਨ ਹੁਣ ਇੱਧਰ-ਉੱਧਰ ਨਹੀਂ ਦੌੜਦਾ, ਇੱਕ ਜਗ੍ਹਾ ਟਿੱਕ ਗਿਆ ਹੈ, ਰੁੱਕ ਗਿਆ ਹੈ।

ਚਿੱਤ ਦੀਆਂ ਵ੍ਰਿਤੀਆਂ ਦਾ ਰੁੱਕ ਜਾਣਾ, ਚਿੱਤ ਦਾ ਨਾ ਚਲਣਾ, ਜਾਂ ਮਨ ਦਾ ਰੁੱਕ ਜਾਣਾ ਹੀ ਯੋਗ ਜਾਂ ਸਮਾਧੀ ਹੈ।

ਪਰ, ਵ੍ਰਿਤੀਆਂ ਅਨੇਕ ਹਨ। ਇਸ ਤਰ੍ਹਾਂ ਹੋ ਜਾਂਦਾ ਹੈ ਕਿ ਕੁੱਝ ਵ੍ਰਿਤੀਆਂ ਤਾਂ ਰੁੱਕ ਜਾਂਦੀਆਂ ਹਨ ,ਪਰ ਕੁੱਝ ਨਹੀਂ ਵੀ ਰੁੱਕਦੀਆਂ। ਕੁੱਝ ਵ੍ਰਿਤੀਆਂ ਰੁੱਕ ਤਾਂ ਗਈਆਂ, ਪਰ ਕੁੱਝ ਵ੍ਰਿਤੀਆਂ ਨਾ ਰੁੱਕਣ ਕਾਰਣ ਚਿੱਤ ਦੀਆਂ ਵੀ ਭਿੰਨ-ਭਿੰਨ ਅਵਸਥਾਵਾਂ ਹੋ ਜਾਂਦੀਆਂ ਹਨ। ਇਹ ਭਿੰਨ-ਭਿੰਨ ਅਵਸਥਾਵਾਂ ਕਾਰਣ ਹੀ ਸਮਾਧੀ ਦਾ ਵਰਣਨ ਵੀ ਭਿੰਨ-ਭਿੰਨ ਪੜਾਵਾਂ ਜਾਂ ਅਵਸਥਾਵਾਂ ਦੇ ਤੌਰ 'ਤੇ ਕਰਨਾ ਜ਼ਰੂਰੀ ਹੋ ਜਾਂਦਾ ਹੈ।

ਸਮਾਧੀ ਅੰਤਹਕਰਣ ਵਿੱਚ ਵਾਪਰਦੀ ਹੈ। ਅੰਤਹਕਰਣ ਕੋਈ ਇੱਕਹਰੀ ਵਸਤੂ ਨਹੀਂ ਹੈ। ਇਸ ਦੇ ਵੀ ਵੱਖ-ਵੱਖ ਹਿੱਸੇ ਹਨ, ਵੱਖ-ਵੱਖ ਭੂਮੀਆਂ ਹਨ। ਇੱਕ ਭੂਮੀ ਉੱਤੇ ਵਾਪਰੀ ਸਮਾਧੀ ਦੂਜੀ ਭੂਮੀ ਉੱਤੇ ਵਾਪਰੀ ਸਮਾਧੀ ਨਾਲੋਂ ਵੱਖਰੀ ਹੁੰਦੀ ਹੈ। ਇਸ ਵੱਖਰੇਵਾਂ ਇੰਨਾਂ ਸਪਸ਼ਟ ਹੁੰਦਾ ਹੈ ਕਿ ਸਾਧਕ ਇਸ ਵਖਰੇਵੇਂ ਨੂੰ ਬਹੁਤ ਆਸਾਨੀ ਨਾਲ ਮਹਿਸੂਸ ਕਰ ਸਕਦਾ ਹੈ ।

ਜਦੋਂ ਸਾਰੀਆਂ ਵ੍ਰਿਤੀਆਂ ਨਹੀਂ ਰੁਕੀਆਂ, ਪਰ ਸਮਾਧੀ ਹੋ ਗਈ, ਤਾਂ ਉਹ ਅਵਸਥਾ 'ਸੰਪਰਗਿਆਤ' ਸਮਾਧੀ ਦੀ ਅਵਸਥਾ ਹੈ। ਇਸ ਅਵਸਥਾ ਵਿੱਚ ਸਾਰੀਆਂ ਵ੍ਰਿਤੀਆਂ ਰੁਕੀਆਂ ਤਾਂ ਨਹੀਂ, ਪਰ ਫਿਰ ਵੀ ਇਹ ਅਵਸਥਾ ਜਾਗਰਤ ਦੀ ਸਾਧਾਰਣ ਅਵਸਥਾ ਤੋਂ ਬਹੁਤ ਉੱਪਰ ਦੀ ਅਵਸਥਾ ਹੈ। ਇਹ ਇਕਾਗਰਤਾ ਆਰੰਭ ਦੀ ਅਵਸਥਾ ਤੋਂ ਵੀ ਕਾਫ਼ੀ ਉੱਪਰ ਦੀ ਅਵਸਥਾ ਹੈ। ਸੰਪਰਗਿਆਤ ਸਮਾਧੀ ਦੀ ਅਵਸਥਾ ਦੇ ਵੀ ਵੱਖ-ਵੱਖ ਪੜਾਅ ਹਨ।

ਆਚਾਰੀਆ ਪਤੰਜਲੀ ਜੀ ਨੇ योगश्चित्तवृत्तिनिरोधः (ਯੋਗਸ਼ਚਿੱਤਵ੍ਰਿਤਿਨਿਰੋਧ:) ਆਖਿਆ ਹੈ। ਭਾਵ, ਚਿੱਤ ਦੀਆਂ ਵ੍ਰਿਤੀਆਂ ਦਾ ਰੁੱਕ ਜਾਣਾ 'ਯੋਗ' ਹੈ। ਇੱਥੇ ਸਾਰੀਆਂ ਹੀ ਵ੍ਰਿਤੀਆਂ ਦਾ ਰੁੱਕ ਜਾਣਾ ਨਹੀਂ ਆਖਿਆ। ਵ੍ਰਿਤੀਆਂ ਸਾਰੀਆਂ ਵੀ ਰੁੱਕ ਸਕਦੀਆਂ ਹਨ ਤੇ ਸਾਰੀਆਂ ਨਹੀਂ ਵੀ ਰੁੱਕ ਸਕਦੀਆਂ। ਇਹ ਵੱਖ-ਵੱਖ ਅਵਸਥਾਵਾਂ ਹਨ 'ਯੋਗ' ਦੀਆਂ। ਇਹ ਵੱਖ-ਵੱਖ ਪੜਾਅ ਹਨ ਆਪਣੇ ਮੂਲ ਤਕ ਪੁੱਜਣ ਦੇ ਰਾਸਤੇ ਦੇ ।

ਚਿੱਤ ਵ੍ਰਿਤੀ ਤੋਂ ਭਾਵ ਚਿੱਤ ਦਾ ਰੂਪ ਹੈ। ਜਿਉਂ-ਜਿਉਂ ਚਿੱਤ ਵਿੱਚੋਂ ਵੱਖ-ਵੱਖ ਵ੍ਰਿਤੀਆਂ ਹਟਾਈਆਂ ਜਾਂਦੀਆਂ ਹਨ, ਚਿੱਤ ਦਾ ਰੂਪ ਵੀ ਬਦਲਦਾ ਜਾਂਦਾ ਹੈ। ਚਿੱਤ ਦੇ ਇਹ ਬਦਲਦੇ ਰੂਪ ਹੀ ਸਮਾਧੀ ਦੇ ਵੱਖ-ਵੱਖ ਪੜਾਅ ਹਨ। ਜਦੋਂ ਚਿੱਤ ਵਿੱਚੋਂ ਸਾਰੀਆਂ ਵ੍ਰਿਤੀਆਂ ਹੱਟ ਜਾਂਦੀਆਂ ਹਨ, ਤਾਂ ਚਿੱਤ ਦਾ ਇੱਕ ਅਜਿਹਾ ਰੂਪ ਹੋ ਜਾਂਦਾ ਹੈ, ਜਿਸ ਨੂੰ ਅਸੰਪਰਗਿਆਤ ਸਮਾਧੀ ਜਾਂ ਸੁੰਨ ਸਮਾਧੀ ਕਿਹਾ ਜਾਂਦਾ ਹੈ। ਇਹ ਅਵਸਥਾ ਸੰਪਰਗਿਆਤ ਸਮਾਧੀ ਨਾਲੋਂ ਬਹੁਤ ਹੀ ਵੱਖਰੀ ਹੈ।

**ਦਸਮ ਦੁਆਰ**

ਸਰੀਰ ਇੱਕ ਗੁਫਾ ਵਰਗਾ ਹੈ। ਸਥੂਲ ਸਰੀਰ ਰੂਪੀ ਗੁਫਾ ਅੰਦਰ ਪ੍ਰਵੇਸ਼ ਕਰਨ ਲਈ ਪ੍ਰਸਿੱਧ ਨੌ ਦਰਵਾਜ਼ੇ ਜਾਂ ਦੁਆਰ ਹਨ। ਇਹ ਦੁਆਰ ਹਨ, ਦੋ ਅੱਖਾਂ, ਦੋ ਕੰਨ, ਨੱਕ ਦੇ ਦੋ ਛੇਦ (ਨਾਸਾਂ), ਮੂੰਹ, ਜਨਨ-ਇੰਦਰੀ, ਤੇ ਗੁਦਾ ਦੁਆਰ। ਇਹ ਸਾਰੇ ਨੌਂ ਦੁਆਰ ਤ੍ਰਿਗੁਣਾਤਮਕ ਸੰਸਾਰ ਵਿੱਚ ਖੁੱਲ੍ਹਦੇ ਹਨ ਤੇ ਤ੍ਰਿਗੁਣਾਤਮਕ ਸੰਸਾਰ ਨਾਲ ਹੀ ਜੁੜੇ ਹੋਏ ਹਨ।

ਚਿੱਤ ਦੀ ਵਿਆਖਿਆ ਕਰਦਿਆਂ ਅਸੀਂ ਚਿੱਤ ਦੇ ਵੱਖਰੇ-ਵੱਖਰੇ ਅੰਗਾਂ ਮਨ, ਬੁੱਧੀ, ਅਹੰਕਾਰ, ਤੇ ਅਸਮਿਤਾ ਦਾ ਵਰਣਨ ਕੀਤਾ ਹੈ। ਇਨ੍ਹਾਂ ਚਾਰੇ ਅੰਗਾਂ ਸਮੇਤ ਚਿੱਤ ਇੱਕ ਸੂਖਮ ਵਸਤੂ ਹੈ। ਇਸ ਨੂੰ ਸਥੂਲ ਅੱਖਾਂ ਨਾਲ, ਜਾਂ ਸੂਖਮਦਰਸ਼ੀ ਯੰਤਰ (Microskope) ਨਾਲ ਵੀ ਨਹੀਂ ਦੇਖਿਆ ਜਾ ਸਕਦਾ। ਇਸ ਨੂੰ ਸਰੀਰ ਦਾ ਸਥੂਲ ਅੰਗ 'ਦਿਮਾਗ਼' ਨਹੀਂ ਸਮਝ ਲਿਆ ਜਾਣਾ ਚਾਹੀਦਾ। ਸਥੂਲ ਦਿਮਾਗ਼ ਨੂੰ ਦੇਖਿਆ ਜਾ ਸਕਦਾ ਹੈ। ਇਸ ਸਥੂਲ ਦਿਮਾਗ਼ ਦੀ ਚੀਰ-ਫਾੜ (ਆਪਰੇਸ਼ਨ / ਸਰਜਰੀ) ਵੀ ਕੀਤਾ ਜਾ ਸਕਦਾ ਹੈ।

ਚਿੱਤ ਸੂਖਮ ਵਸਤੂ ਹੈ, ਜੋ ਸਥੂਲ 'ਦਿਮਾਗ਼' ਨੂੰ ਸੰਚਾਲਿਤ ਕਰਦੀ ਹੈ। ਸੂਖਮ ਚਿੱਤ ਬਹੁਤ ਸਾਰੀ ਜਾਣਕਾਰੀ ਸਥੂਲ 'ਦਿਮਾਗ਼' ਵਿੱਚ ਭਰ ਦਿੰਦਾ ਹੈ। ਦਿਮਾਗ਼ ਨੂੰ ਵੀ ਚਿੱਤ ਉਸੇ ਪ੍ਰਕਾਰ ਹੀ ਵਰਤਦਾ ਹੈ, ਜਿਸ ਤਰ੍ਹਾਂ ਉਹ ਸਰੀਰ ਦੇ ਹੋਰਨਾਂ ਸਥੂਲ ਅੰਗਾਂ ਨੂੰ ਵਰਤਦਾ ਹੈ।

ਸਰੀਰ ਰੂਪੀ ਗੁਫਾ ਦੇ ਅੰਦਰ ਅੰਤਹਕਰਣ ਵੀ ਇੱਕ ਹੋਰ ਗੁਫਾ ਵਰਗਾ ਹੈ। ਇਹ ਅੰਤਹਕਰਣ ਰੂਪੀ ਗੁਫਾ ਵਿੱਚ ਬੈਠਾ ਮਨ ਪੰਜ ਗਿਆਨ-ਇੰਦਰੀਆਂ ਰਾਹੀਂ ਸਰੀਰ ਰੂਪੀ ਗੁਫਾ ਤੋਂ ਬਾਹਰ ਸਥਿੱਤ ਵਿਸ਼ੇ (ਸ਼ਬਦ, ਸਪਰਸ਼, ਰੂਪ, ਰਸ, ਤੇ ਗੰਧ) ਅਨੁਭਵ ਕਰਦਾ ਹੈ। ਅੰਤਹਕਰਣ ਇੱਕ ਅਜਿਹੀ ਗੁਫਾ ਹੈ, ਜਿਸ ਦਾ ਇੱਕ ਸਿਰਾ ਖੁੱਲ੍ਹਾ ਹੈ, ਪਰ ਦੂਜਾ ਸਿਰਾ ਬੰਦ ਵਰਗਾ ਹੀ ਜਾਪਦਾ ਹੈ।

ਜਦੋਂ ਅੰਤਹਕਰਣ ਰੂਪੀ ਗੁਫਾ ਉਸ ਬੰਦ ਪਾਸੇ ਤੋਂ ਵੀ ਪ੍ਰੱਤਖ ਖੁੱਲ੍ਹ ਜਾਂਦੀ ਹੈ, ਤਾਂ ਨਿਰਗੁਣ (ਤ੍ਰਿਗੁਣ ਅਤੀਤ) ਬ੍ਰਹਮ ਨਾਲ ਜੁੜ ਜਾਂਦੀ ਹੈ ਤੇ ਉਸ ਵਿੱਚ ਹੀ ਜਾ ਖੁੱਲ੍ਹਦੀ ਹੈ। ਅੰਤਹਕਰਣ ਅਤੇ ਅੰਤਹਕਰਣ ਦਾ ਨਿਰਗੁਣ (ਤ੍ਰਿਗੁਣ ਅਤੀਤ) ਬ੍ਰਹਮ ਵਿੱਚ ਖੁੱਲ੍ਹਣ ਵਾਲਾ ਇਹ ਦੁਆਰ ਹੀ ਇਸ ਸਰੀਰ ਰੂਪੀ ਗੁਫਾ ਦਾ ਦਸਵਾਂ ਦੁਆਰ ਆਖਿਆ ਜਾਂਦਾ ਹੈ।

ਸੁੰਨ ਸਮਾਧਿ ਗੁਫਾ ਤਹ ਆਸਨੁ ॥
ਕੇਵਲ ਬ੍ਰਹਮ ਪੂਰਨ ਤਹ ਬਾਸਨੁ ॥
ਭਗਤ ਸੰਗਿ ਪ੍ਰਭੁ ਗੋਸਟਿ ਕਰਤ ॥
ਤਹ ਹਰਖ ਨ ਸੋਗ ਨ ਜਨਮ ਨ ਮਰਤ ॥੩॥
(੮੯੪, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਅਲਿਪਤ ਗੁਫਾ ਮਹਿ ਰਹਹਿ ਨਿਰਾਰੇ ॥
ਤਸਕਰ ਪੰਚ ਸਬਦਿ ਸੰਘਾਰੇ ॥
ਪਰ ਘਰ ਜਾਇ ਨ ਮਨੁ ਡੋਲਾਏ ॥
ਸਹਜ ਨਿਰੰਤਰਿ ਰਹਉ ਸਮਾਏ ॥੫॥
(੯੦੪, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ ॥
ਵਜਾਇਆ ਵਾਜਾ ਪਉਣ ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ ॥
ਗੁਰਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ ॥
ਤਹ ਅਨੇਕ ਰੂਪ ਨਾਉ ਨਵ ਨਿਧਿ ਤਿਸ ਦਾ ਅੰਤੁ ਨ ਜਾਈ ਪਾਇਆ ॥
ਕਹੈ ਨਾਨਕੁ ਹਰਿ ਪਿਆਰੈ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ ॥੩੮॥
(੯੨੨, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਇਸੁ ਗੁਫਾ ਮਹਿ ਅਖੁਟ ਭੰਡਾਰਾ ॥
ਤਿਸੁ ਵਿਚਿ ਵਸੈ ਹਰਿ ਅਲਖ ਅਪਾਰਾ ॥
ਆਪੇ ਗੁਪਤੁ ਪਰਗਟੁ ਹੈ ਆਪੇ ਗੁਰ ਸਬਦੀ ਆਪੁ ਵੰਞਾਵਣਿਆ ॥੧॥
(੧੨੪, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਸਭ ਸੰਪਰਗਿਆਤ ਸਮਾਧੀਆਂ ਦਸਮਦੁਆਰ ਦੇ ਅੰਦਰਵਾਰ ਲੱਗਦੀਆਂ ਹਨ। ਧਰਮਮੇਘ ਸਮਾਧੀ ਜਾਂ ਵਿਵੇਕ ਖਿਆਤੀ ਦਸਮਦੁਆਰ ਦੇ ਬਾਹਰੀ ਸਿਰੇ 'ਤੇ ਲੱਗਦੀ ਹੈ, ਜਿੱਥੇ ਆਤਮਾ ਤੇ ਅੰਤਹਕਰਣ ਦੋਹਾਂ ਦਾ ਅਨੁਭਵ ਹੁੰਦਾ ਹੈ। ਸੁੰਨ-ਸਮਾਧੀ ਦਸਮਦੁਆਰ ਤੋਂ ਬਾਹਰ ਨਿਰਗੁਣ ਬ੍ਰਹਮ ਵਿੱਚ ਲੱਗਦੀ ਹੈ। ਸਭ ਸੂਖਮ ਵਿਸ਼ੇ ਦਸਮ ਦੁਆਰ ਵਿੱਚ ਜਾਣੇ ਜਾਂਦੇ ਹਨ। ਅਨਾਹਤ ਨਾਦ ਦਸਮ ਦੁਆਰ ਵਿੱਚ ਹੀ ਸੁਣਿਆ ਜਾਂਦਾ ਹੈ।

ਆਉ, ਹੁਣ ਸਮਾਧੀ ਦੀਆਂ ਵੱਖ-ਵੱਖ ਅਵਸਥਾਵਾਂ ਦਾ ਵਰਣਨ ਕਰੀਏ: -

**੧. ਸੰਪਰਗਿਆਤ ਸਮਾਧੀ**

ਜਦੋਂ ਧਿਆਨ ਕੀਤੇ ਜਾ ਰਹੇ ਆਕਾਰ ਜਾਂ ਰੂਪ (ਧਯੇਯ) ਦਾ ਸਰੂਪ ਚੰਗੀ ਤਰ੍ਹਾਂ ਜਾਣ ਲਿਆ ਜਾਂਦਾ ਹੈ, ਉਸ ਭਾਵਨਾ ਨੂੰ 'ਸੰਪਰਗਿਆਤ' ਆਖਦੇ ਹਨ। ਇਸਲਈ, 'ਸੰਪਰਗਿਆਤ' ਦਾ ਅਰਥ ਹੈ, ਚੰਗੀ ਤਰ੍ਹਾਂ ਜਾਣਿਆ ਹੋਇਆ।

ਇੱਕਾਗਰਤਾ ਆਰੰਭ ਦੀ ਅਵਸਥਾ ਦੌਰਾਨ ਮਨ ਕਿਸੇ ਇੱਕ ਹੀ ਵਿਸ਼ੇ ਵੱਲ ਕੇਂਦਰਿਤ ਹੁੰਦਾ ਜਾਂਦਾ ਹੈ ਤੇ ਦੂਜੇ ਵਿਸ਼ੇ ਉਸ ਲਈ ਗੌਣ ਹੁੰਦੇ ਜਾਂਦੇ ਹਨ। ਫਿਰ ਵੀ, ਦੂਜੇ ਵਿਸ਼ਿਆਂ ਦੀ ਹੋਂਦ ਮਨ ਵਿੱਚ ਬਣੀ ਹੀ ਰਹਿੰਦੀ ਹੈ। ਦੂਜੇ ਵਿਸ਼ੇ ਵੀ ਮਨ ਵਿੱਚ ਮੌਜੂਦ ਹਨ, ਪਰ ਮਨ ਉਨ੍ਹਾਂ ਸਭ ਵਿਸ਼ਿਆਂ ਵਿੱਚੋਂ ਸਿਰਫ਼ ਇੱਕ ਹੀ ਵਿਸ਼ੇ ਵੱਲ ਵਿਸ਼ੇਸ਼ ਤਵੱਜੋ ਦਿੰਦਾ ਹੈ। ਇਹ ਇੱਕਾਗਰਤਾ ਆਰੰਭ ਦੀ ਅਵਸਥਾ ਹੈ।

ਜਦੋਂ ਮਨ ਕਿਸੇ ਇੱਕ ਹੀ ਵਿਸ਼ੇ ਦਾ ਚਿੰਤਨ ਕਰਦਾ-ਕਰਦਾ ਬਾਕੀ ਸਭ ਵਿਸ਼ਿਆਂ ਨੂੰ ਮੁੱਢ ਤੋਂ ਹੀ ਭੁਲਾ ਦਏ, ਤਾਂ ਉਹ ਇੱਕਾਗਰਤਾ ਆਰੰਭ ਦੀ ਅਵਸਥਾ ਤੋਂ ਵੀ ਪਰ੍ਹੇ ਨਿਕਲ ਜਾਂਦਾ ਹੈ। ਇੱਥੇ ਮਨ ਤੋਂ ਇਲਾਵਾ ਸਿਰਫ਼ ਉਹ ਵਿਸ਼ਾ ਹੀ ਬਾਕੀ ਰਹਿੰਦਾ ਹੈ, ਜਿਸ ਦਾ ਚਿੰਤਨ ਮਨ ਕਰ ਰਿਹਾ ਹੈ। ਇੱਕ ਦਰਸ਼ਕ (ਮਨ) ਹੈ ਤੇ ਦੂਜਾ ਦ੍ਰਿਸ਼ (ਵਿਸ਼ਾ)। ਇਹ ਸੰਪਰਗਿਆਤ ਸਮਾਧੀ ਦੀ ਅਵਸਥਾ ਹੈ।

'ਸੰਪਰਗਿਆਤ ਸਮਾਧੀ' ਦਾ ਭਾਵ ਹੈ ਕਿ ਚਿੱਤ ਦੀ ਉਹ ਅਵਸਥਾ, ਜਦੋਂ ਉਸ ਦੀਆਂ ਕੁੱਝ ਵ੍ਰਿਤੀਆਂ ਰੁੱਕ ਗਈਆਂ ਹਨ, ਪਰ ਅਜੇ ਵੀ ਚਿੱਤ ਵਿੱਚ ਆਪਣੇ ਆਪ ਦਾ ਅਤੇ ਆਪਣੇ ਚਿੰਤਨ ਕੀਤੇ ਜਾ ਰਹੇ ਵਿਸ਼ੇ ਦਾ ਗਿਆਨ ਬਣਿਆ ਰਹਿੰਦਾ ਹੈ। ਇਹ ਸਮਾਧੀ ਦੀ ਉਹ ਅਵਸਥਾ ਹੈ, ਜਦੋਂ ਚਿੱਤ ਵਿੱਚ 'ਦੋ' ਦੀ ਹੋਸ਼ ਬਣੀ ਰਹਿੰਦੀ ਹੈ। ਇੱਕ ਉਹ ਹੈ, ਜੋ ਜਾਣ ਰਿਹਾ ਹੈ ਤੇ ਦੂਜਾ ਉਹ ਹੈ, ਜਿਸ ਬਾਰੇ ਜਾਣਿਆ ਜਾ ਰਿਹਾ ਹੈ।

ਦੂਜੇ ਸ਼ਬਦਾਂ ਵਿੱਚ, ਇਹ ਉਹ ਅਵਸਥਾ ਹੈ, ਜਿੱਥੇ ਇੱਕ ਭਗਤ ਹੈ, ਤੇ ਦੂਜਾ ਭਗਵਾਨ। ਕਿਸੇ ਤੀਜੇ ਲਈ ਇੱਥੇ ਕੋਈ ਜਗ੍ਹਾ ਨਹੀਂ ਹੈ।

**ਸੰਪਰਗਿਆਤ ਸਮਾਧੀ ਤੇ ਸਵੈ-ਸੰਮੋਹਨ**

ਸੰਮੋਹਨ ਜਦੋਂ ਆਪਣੇ-ਆਪ ਉੱਤੇ ਕੀਤਾ ਜਾਏ, ਤਾਂ ਉਸ ਨੂੰ ਸਵੈ-ਸੰਮੋਹਨ (Self-Hynotism) ਆਖਿਆ ਜਾਂਦਾ ਹੈ। ਮਨ ਨੂੰ ਕਿਸੇ ਵੀ ਧਾਰਣਾ (ਕਿਸੇ ਲਫ਼ਜ਼, ਆਵਾਜ਼ ਜਾਂ ਵਸਤੂ ਆਦਿ) ਉੱਤੇ ਟਿਕਾ ਕੇ ਸਵੈ-ਸੰਮੋਹਨ ਦੀ ਸਥਿੱਤੀ ਵਿੱਚ ਪਹੁੰਚਿਆ ਜਾ ਸਕਦਾ ਹੈ। ਇਹ ਮਨ ਨੂੰ ਇਕਾਗਰ ਕਰਨ ਦਾ ਤਰੀਕਾ ਹੈ । ਸਵੈ-ਸੰਮੋਹਨ ਮਾਨਸਿਕ-ਸ਼ਕਤੀ ਵਧਾਉਣ ਦਾ ਇੱਕ ਬਹੁਤ ਵਧੀਆ ਉਪਾਅ ਮੰਨਿਆ ਜਾਂਦਾ ਹੈ।

ਸਵੈ-ਸੰਮੋਹਨ ਦੀ ਅਜਿਹੀ ਸਥਿੱਤੀ ਆਪਣੀ ਇੱਛਾ ਨਾਲ ਪੈਦਾ ਕੀਤੀ ਜਾਂਦੀ ਹੈ। ਪ੍ਰੰਤੂ, ਕਦੇ-ਕਦੇ ਆਪਣੀ ਇੱਛਾ ਤੋਂ ਬਿਨ੍ਹਾਂ ਵੀ ਸਵੈ-ਸੰਮੋਹਨ ਦੀ ਸਥਿੱਤੀ ਪੈਦਾ ਹੋ ਜਾਂਦੀ ਹੈ।

ਉਦਾਹਰਣ ਵਜੋਂ, 'ਹਾਈ-ਵੇਅ ਹਿਪਨੋਸਿਸ' (High Way Hypnosis) ਸਵੈ-ਸੰਮੋਹਨ ਦੀ ਇੱਕ ਅਜਿਹੀ ਹੀ ਸਥਿੱਤੀ ਹੈ, ਜਦੋਂ ਕੋਈ ਵਿਅਕਤੀ ਆਪਣੀ ਇੱਛਾ ਤੋਂ ਬਿਨ੍ਹਾਂ ਹੀ ਅਜਿਹੀ ਸਥਿੱਤੀ ਵਿੱਚ ਪੁੱਜ ਜਾਂਦਾ ਹੈ।

'ਹਾਈ-ਵੇਅ ਹਿਪਨੋਸਿਸ' (High Way Hypnosis) ਬਾਰੇ ਅਸੀਂ ਪਿੱਛੇ ਜ਼ਿਕਰ ਕਰ ਚੁੱਕੇ ਹਾਂ। ਅਸੀਂ ਦੱਸ ਚੁੱਕੇ ਹਾਂ ਕਿ ਕਈ ਵਾਰ ਕੋਈ ਗੱਡੀ-ਚਾਲਕ (Driver) ਦਾ ਚਿੱਤ ਇੱਕ ਅਜਿਹੀ ਸਥਿੱਤੀ ਵਿੱਚ ਪਹੁੰਚ ਜਾਂਦਾ ਹੈ, ਜਿੱਥੇ ਉਹ ਸੜਕ ਉੱਤੇ ਉਕਰੀ ਹੋਈ ਚਿੱਟੀ ਰੇਖਾ ਨਾਲ ਹੀ ਇੱਕ-ਰੂਪ ਹੋ ਜਾਂਦਾ ਹੈ। ਉਸ ਸਮੇਂ ਉਹ ਬਾਕੀ ਸਭ ਕੁੱਝ ਭੁੱਲ ਜਾਂਦਾ ਹੈ। ਇੱਥੋਂ ਤਕ ਕਿ ਉਸ ਨੂੰ ਇਹ ਵੀ ਚੇਤਾ ਨਹੀਂ ਰਹਿੰਦਾ ਕਿ ਉਹ ਕੋਈ ਗੱਡੀ ਚਲਾ ਰਿਹਾ ਹੈ ਜਾਂ ਯਾਤਰਾ ਕਰ ਰਿਹਾ ਹੈ। ਫਿਰ ਵੀ ਉਹ ਗੱਡੀ ਚਲਾਉਂਦਿਆਂ ਆਪਣਾ ਸਫ਼ਰ ਪੂਰਾ ਕਰ ਲੈਂਦਾ ਹੈ। ਅਜਿਹੀ ਸਥਿੱਤੀ ਵਿੱਚ ਅਕਸਰ ਦੁਰਘਟਨਾ ਵੀ ਵਾਪਰ ਜਾਂਦੀ ਹੈ, ਪਰ ਚਾਲਕ ਨੂੰ ਉਸ ਦੁਰਘਟਨਾ ਦੇ ਕਾਰਣ ਦਾ ਕੁੱਝ ਪਤਾ ਨਹੀਂ ਚਲਦਾ, ਕਿਉਂਕਿ ਦੁਰਘਟਨਾ ਵੇਲੇ ਉਹ 'ਹਾਈ-ਵੇਅ ਹਿਪਨੋਸਿਸ' (High Way Hypnosis) ਦੀ ਅਵਸਥਾ ਵਿੱਚ ਪੁੱਜਾ ਹੋਇਆ ਸੀ।

'ਹਾਈ-ਵੇਅ ਹਿਪਨੋਸਿਸ' (High Way Hypnosis) ਵਰਗੀ ਕਿਸੀ ਵੀ ਅਵਸਥਾ ਨੂੰ ਸੰਪਰਗਿਆਤ ਸਮਾਧੀ ਨਹੀਂ ਸਮਝ ਲੈਣਾ ਚਾਹੀਦਾ। ਸੰਪਰਗਿਆਤ ਸਮਾਧੀ ਵਿੱਚ ਚਿੱਤ ਦਾ ਵਿਸ਼ਾ ਸਾਧਕ ਦਾ ਇਸ਼ਟ ਹੁੰਦਾ ਹੈ । ਸੰਪਰਗਿਆਤ ਸਮਾਧੀ ਵਿੱਚ ਸਾਧਕ ਆਪਣੇ ਇਸ਼ਟ ਦਾ ਧਿਆਨ ਕਰ ਰਿਹਾ ਹੈ।

ਸੰਪਰਗਿਆਤ ਸਮਾਧੀ ਦੋ ਪ੍ਰਕਾਰ ਦੀ ਹੁੰਦੀ ਹੈ: -

੧. ਬਾਹਰਮੁਖ ਸੰਪਰਗਿਆਤ ਸਮਾਧੀ,
੨. ਅੰਤਰਮੁਖ ਸੰਪਰਗਿਆਤ ਸਮਾਧੀ।

**ਬਾਹਰਮੁਖ ਸੰਪਰਗਿਆਤ ਸਮਾਧੀ**

ਬਾਹਰਮੁਖ ਸੰਪਰਗਿਆਤ ਸਮਾਧੀ ਵਿੱਚ ਚਿੱਤ ਨੂੰ ਜਿਸ ਵਿਸ਼ੇ ਜਾਂ ਵਸਤੂ ਆਦਿ ਉੱਤੇ ਟਿਕਾਇਆ ਜਾਂਦਾ ਹੈ, ਉਹ ਵਸਤੂ ਸਾਧਕ ਦੇ ਸਰੀਰ ਤੋਂ ਬਾਹਰ ਮੌਜੂਦ ਹੁੰਦੀ ਹੈ। ਕਿਸੇ ਰੂਪ ਜਾਂ ਆਕਾਰ ਉੱਤੇ ਧਿਆਨ ਲਗਾ ਕੇ ਕੀਤੀ ਜਾ ਰਹੀ ਸਾਧਨਾ ਰਾਹੀਂ ਸਾਧਕ ਬਾਹਰਮੁਖ ਸੰਪਰਗਿਆਤ ਸਮਾਧੀ ਦੀ ਅਵਸਥਾ ਵਿੱਚ ਪੁੱਜ ਸਕਦਾ ਹੈ। ਕਿਸੇ ਮੰਤਰ ਆਦਿ ਦਾ ਜਾਪ, ਕਿਸੇ ਤੰਤਰ ਜਾਂ ਜੰਤਰ ਆਦਿ ਦੀ ਵਰਤੋਂ ਵੀ ਐਸੀ ਹੀ ਸਾਧਨਾ ਦਾ ਹਿੱਸਾ ਹੁੰਦੀ ਹੈ। ਕਿਸੇ ਸ਼ਬਦ (Word) ਦੇ ਸ਼ਬਦ-ਜੋੜਾਂ (Spellings) ਉੱਤੇ ਧਿਆਨ ਲਗਾਉਣਾ ਵੀ ਬਿਲਕੁਲ ਉਂਝ ਹੀ ਹੈ, ਜਿਵੇਂ ਕਿਸੇ ਮੂਰਤੀ ਜਾਂ ਤਸਵੀਰ ਉੱਤੇ ਧਿਆਨ ਟਿਕਾਉਣਾ। ਦੋਹਾਂ ਹਾਲਤਾਂ ਵਿੱਚ ਕਿਸੇ ਆਕਾਰ ਉੱਤੇ ਹੀ ਧਿਆਨ ਲਗਾਇਆ ਜਾ ਰਿਹਾ ਹੁੰਦਾ ਹੈ । ਇਸੇ ਪ੍ਰਕਾਰ, ਕਿਸੇ ਆਵਾਜ਼ ਵਿਸ਼ੇਸ਼ ਉੱਤੇ ਧਿਆਨ ਲਗਾ ਕੇ ਸਮਾਧੀ ਦੀ ਸਥਿੱਤੀ ਵਿੱਚ ਪੁੱਜਣਾ ਵੀ ਇਸੇ ਅਵਸਥਾ ਵਿੱਚ ਹੀ ਹੁੰਦਾ ਹੈ । ਕੋਈ ਵੀ ਅਜਿਹਾ ਸਾਧਕ, ਜੋ ਕਿਸੇ ਵਿਅਕਤੀ, ਦਰਖ਼ਤ, ਸੂਰਜ, ਚੰਦ, ਤਾਰੇ, ਤਸਵੀਰ ਜਾਂ ਮੂਰਤੀ, ਮੰਤਰ, ਤੰਤਰ, ਜਾਂ ਜੰਤਰ ਆਦਿ ਉੱਤੇ ਧਿਆਨ ਲਗਾਉਣ ਦਾ ਅਭਿਆਸ ਕਰਦਾ ਹੈ, ਉਹ ਸਮਾਧੀ ਦੀ ਜਿਹੜੀ ਅਵਸਥਾ ਵਿੱਚ ਪੁੱਜ ਸਕਦਾ ਹੈ, ਉਸ ਨੂੰ ਬਾਹਰਮੁਖ ਸੰਪਰਗਿਆਤ ਸਮਾਧੀ ਆਖਦੇ ਹਨ । ਇਸੇ ਨੂੰ ਯੋਗ ਦੇ ਗ੍ਰੰਥਾਂ ਵਿੱਚ ਵਿਤਰਕਾਨੁਗਤ ਸੰਪਰਗਿਆਤ ਸਮਾਧੀ ਆਖਿਆ ਗਿਆ ਹੈ । ਕਿਸੇ ਵੀ ਸਥੂਲ ਵਿਸ਼ੇ

(ਸ਼ਬਦ/ਆਵਾਜ਼, ਸਪਰਸ਼, ਰੂਪ, ਰਸ, ਤੇ ਗੰਧ) ਬਾਰੇ ਧਿਆਨ ਕਰ ਕੇ ਸਮਾਧੀ ਦੀ ਜਿਸ ਅਵਸਥਾ ਵਿੱਚ ਪਹੁੰਚਿਆ ਜਾਂਦਾ ਹੈ, ਉਹ ਬਾਹਰਮੁਖ ਸੰਪਰਗਿਆਤ ਸਮਾਧੀ ਦੀ ਅਵਸਥਾ ਹੁੰਦੀ ਹੈ।

ਨ ਜੰਤ੍ਰ ਮੈ ਨ ਤੰਤ੍ਰ ਮੈ ਨ ਮੰਤ੍ਰ ਬਸਿ ਆਵਈ ॥
ਪੁਰਾਨ ਔ ਕੁਰਾਨ ਨੇਤਿ ਨੇਤਿ ਕੈ ਬਤਾਵਈ ॥
ਨ ਕਰਮ ਮੈ ਨ ਧਰਮ ਮੈ ਨ ਭਰਮ ਮੈ ਬਤਾਈਐ ॥
ਅਗੰਜ ਆਦਿ ਦੇਵ ਹੈ ਕਹੋ ਸੁ ਕੈਸ ਪਾਈਐ॥੫॥੧੬੫॥
(੧੬੫, ਅਕਾਲ ਉਸਤਤ, ਸ੍ਰੀ ਦਸਮ ਗ੍ਰੰਥ ਸਾਹਿਬ)।

ਨ ਤੰਤ੍ਰ ਹੈ ਨ ਮੰਤ੍ਰ ਹੈ ਨ ਜੰਤ੍ਰ ਕੋ ਸਰੂਪ ਹੈ ॥
(੧੬੯, ਅਕਾਲ ਉਸਤਤ, ਸ੍ਰੀ ਦਸਮ ਗ੍ਰੰਥ ਸਾਹਿਬ)।

ਨ ਜੰਤ੍ਰ ਹੈ ਨ ਮੰਤ੍ਰ ਹੈ ਨ ਤੰਤ੍ਰ ਕੋ ਬਨਾਉ ਹੈ ॥
(੧੭੦, ਅਕਾਲ ਉਸਤਤ, ਸ੍ਰੀ ਦਸਮ ਗ੍ਰੰਥ ਸਾਹਿਬ)।

ਸਾਧਕ ਦੇ ਸਰੀਰ ਤੋਂ ਬਾਹਰ ਅਸੰਖ ਵਸਤੂਆਂ ਹਨ, ਜਿਨ੍ਹਾਂ ਦਾ ਧਿਆਨ ਕੀਤਾ ਜਾ ਸਕਦਾ ਹੈ। ਇਨ੍ਹਾਂ ਅਸੰਖ ਵਸਤੂਆਂ ਦੇ ਧਿਆਨ ਦੌਰਾਨ ਚਿੱਤ ਦੀਆਂ ਵੀ ਅਸੰਖ ਵ੍ਰਿਤੀਆਂ ਬਣ ਜਾਂਦੀਆਂ ਹਨ। ਇਨ੍ਹਾਂ ਸਭ ਦਾ ਵਰਣਨ ਕਰਨਾ ਅਸੰਭਵ ਹੈ। ਇਸਲਈ ਸਾਰੇ ਸਥੂਲ ਆਕਾਰਾਂ ਨੂੰ ਇੱਕ ਹੀ ਵਰਗ ਵਿੱਚ ਗਿਣ ਕੇ 'ਬਾਹਰਮੁਖ ਸੰਪਰਗਿਆਤ ਸਮਾਧੀ' ਨੂੰ ਸਮਾਧੀ ਦੀ ਇੱਕ ਹੀ ਕਿਸਮ ਮੰਨ ਕੇ ਇੱਥੇ ਵੀਚਾਰ ਕੀਤੀ ਜਾ ਰਹੀ ਹੈ।

ਇਹ ਧਿਆਨ ਰਹੇ ਕਿ ਜਿਸ ਵਸਤੂ (ਰੂਪ ਜਾਂ ਆਕਾਰ) ਆਦਿ ਦਾ ਧਿਆਨ ਕੀਤਾ ਜਾ ਰਿਹਾ ਹੈ (ਧਯੇਯ ਵਸਤੂ), ਉਹ ਸਰੀਰ ਤੋਂ ਬਾਹਰ ਹੈ, ਪਰ ਸਮਾਧੀ ਅੰਦਰ ਚਿੱਤ ਵਿੱਚ ਹੀ ਲੱਗ ਰਹੀ ਹੁੰਦੀ ਹੈ।

ਸਾਧਕ ਆਪਣੇ ਚਿੱਤ ਨੂੰ ਕਿਸੀ ਦਰਖ਼ਤ, ਸੂਰਜ, ਚੰਦ, ਤਾਰੇ, ਤਸਵੀਰ, ਮੂਰਤੀ, ਮੰਤ੍ਰ, ਜੰਤ੍ਰ, ਜਾਂ ਤੰਤ੍ਰ ਆਦਿ ਉੱਤੇ ਟਿਕਾ ਕੇ ਉਸ ਨੂੰ ਇੱਕ ਸੁਝਾਅ ਦੇ ਰਿਹਾ ਹੁੰਦਾ ਹੈ। ਮਨ ਬਹੁਤ ਸ਼ਕਤੀਸ਼ਾਲੀ ਕਰਣ (ਸਾਧਨ) ਹੈ। ਜਦੋਂ ਮਨ ਉਸ ਦਿੱਤੇ ਜਾ ਰਹੇ ਸੁਝਾਅ ਨੂੰ ਬਹੁਤ ਚੰਗੀ ਤਰ੍ਹਾਂ ਗ੍ਰਹਿਣ ਕਰ ਲੈਂਦਾ ਹੈ, ਤਾਂ ਉਹ ਉਸ ਤਸਵੀਰ ਜਾਂ ਮੂਰਤੀ ਦੇ ਸਾਹਮਣੇ ਨਾ ਹੋਣ ਦੇ ਬਾਵਜੂਦ ਵੀ (ਜਾਂ ਬੰਦ ਅੱਖਾਂ ਨਾਲ ਵੀ) ਉਸ ਨੂੰ ਦੇਖ ਰਿਹਾ ਮਹਿਸੂਸ ਕਰਦਾ ਹੈ। ਸਮ੍ਰਿਤੀ ਵਿੱਚ ਪਈ ਹੋਈ ਉਸ ਆਕ੍ਰਿਤੀ (ਮੂਰਤੀ ਜਾਂ ਤਸਵੀਰ) ਨੂੰ ਵਰਤ ਕੇ ਹੀ ਚਿੱਤ ਆਪਣੀ ਵ੍ਰਿਤੀ ਉਸ ਅਨੁਸਾਰ ਹੀ ਬਣਾ ਲੈਂਦਾ ਹੈ ਤੇ ਬਾਹਰਮੁਖ ਸੰਪਰਗਿਆਤ ਸਮਾਧੀ ਦੀ ਅਵਸਥਾ ਵਿੱਚ ਚਲਾ ਜਾਂਦਾ ਹੈ।

ਬਾਹਰਮੁਖ ਸੰਪਰਗਿਆਤ ਸਮਾਧੀ ਦੀ ਅਵਸਥਾ ਵਿੱਚ ਅੰਤਹਕਰਣ ਦੇ ਸਾਰੇ ਅੰਗ (ਮਨ, ਬੁੱਧੀ, ਅਹੰਕਾਰ ਤੇ ਅਸਮਿਤਾ) ਵਰਤੇ ਜਾਂਦੇ ਹਨ। ਸਮਾਧੀ ਮਨ ਦੀ ਭੂਮੀ ਉੱਤੇ ਲੱਗਦੀ ਹੈ। ਪ੍ਰੰਤੂ ਮਨ ਜਿਸ ਵਸਤੂ ਦਾ ਮਨਨ ਕਰਦਾ ਹੈ, ਉਹ ਸਰੀਰ ਤੋਂ ਬਾਹਰ ਮੌਜੂਦ ਹੁੰਦੀ ਹੈ। ਸਾਧਕ ਆਪਣੀ ਹੋਂਦ ਨੂੰ ਆਪਣੇ ਸਰੀਰ ਸਹਿਤ ਮਹਿਸੂਸ ਕਰਦਾ ਹੈ। ਉਹ ਆਪਣੇ ਆਪ ਨੂੰ ਤੇ ਮਨ, ਬੁੱਧੀ, ਅਹੰਕਾਰ ਤੇ ਅਸਮਿਤਾ ਨੂੰ ਵੱਖ-ਵੱਖ ਅਨੁਭਵ ਕਰਨ ਤੋਂ ਅਸਮਰਥ ਹੁੰਦਾ ਹੈ। ਇੱਥੇ 'ਦੋ' ਦੀ ਹੋਂਦ ਮੌਜੂਦ ਹੈ। ਇਨ੍ਹਾਂ 'ਦੋ' ਵਿੱਚ ਇੱਕ ਉਹ ਆਪ (ਸਰੀਰ ਤੇ ਨਾਮ ਆਦਿ ਸਹਿਤ) ਹੈ ਤੇ ਦੂਜਾ ਉਸਦਾ ਇਸ਼ਟ (ਧਯੇਯ)।

ਬਾਹਰਮੁਖ ਸੰਪਰਗਿਆਤ ਸਮਾਧੀ ਦੇ ਦੋ ਭੇਦ ਹਨ: -

੧. ਸਵਿਤਰਕ ਸੰਪਰਗਿਆਤ ਸਮਾਧੀ, ਤੇ
੨. ਨਿਰਵਿਤਰਕ ਸੰਪਰਗਿਆਤ ਸਮਾਧੀ।

ਜਦੋਂ ਕਿਸੇ ਵਸਤੂ ਦਾ ਜ਼ਿਕਰ ਕੀਤਾ ਜਾਂਦਾ ਹੈ, ਤਾਂ ਉਸ ਵਸਤੂ ਬਾਰੇ ਤਿੰਨ ਭਾਵਨਾਵਾਂ ਜਾਣਨ ਵਾਲੇ ਦੇ ਮਨ ਵਿੱਚ ਹੁੰਦੀਆਂ ਹਨ। ਇਹ ਤਿੰਨ ਭਾਵਨਾਵਾਂ ਹਨ, ਸ਼ਬਦ, ਅਰਥ ਤੇ ਗਿਆਨ। ਉਦਾਹਰਣ ਵਜੋਂ, 'ਗੁਰੂ' ਇੱਕ ਸ਼ਬਦ ਹੈ, ਜਿਸ ਦਾ ਇੱਕ ਨਿਸ਼ਚਿਤ ਅਰਥ ਹੈ 'ਜੋ ਗਿਆਨ ਦਿੰਦਾ ਹੈ', ਤੇ ਇਸ 'ਗੁਰੂ' ਸ਼ਬਦ ਤੋਂ ਸਾਨੂੰ ਇੱਕ ਨਿਸ਼ਚਿਤ ਜਾਣਕਾਰੀ ਮਿਲਦੀ ਹੈ। ਇਸਤਰ੍ਹਾਂ, 'ਗੁਰੂ' ਤੋਂ ਸਾਨੂੰ ਤਿੰਨ ਭਾਵਨਾਵਾਂ ਪ੍ਰਾਪਤ ਹੋਈਆਂ, ੧. ਗੁਰੂ (ਸ਼ਬਦ), ੨. ਗੁਰੂ (ਅਰਥ), ਤੇ ੩ ਗੁਰੂ (ਗਿਆਨ)। ਇਨ੍ਹਾਂ ਤਿੰਨਾਂ ਭਾਵਨਾਵਾਂ ਤੋਂ ਮਿਲਵੇਂ ਰੂਪ ਵਿੱਚ ਸਾਨੂੰ ਇਹ ਜਾਣਕਾਰੀ ਮਿਲੀ ਕਿ ਲਫ਼ਜ਼ 'ਗੁਰੂ' ਉਸ ਵਿਅਕਤੀ ਆਦਿ ਬਾਰੇ ਵਰਤਿਆ ਜਾਂਦਾ ਹੈ, ਜਿਸ ਤੋਂ ਸਾਨੂੰ ਗਿਆਨ ਮਿਲਦਾ ਹੈ। ਪ੍ਰੰਤੂ ਇਹ ਵੀ ਤਾਂ ਹੋ ਸਕਦਾ ਹੈ ਕਿ ਕਿਸੇ ਕਾਰਣ ਸਾਨੂੰ ਲਫ਼ਜ਼ 'ਗੁਰੂ' ਤਾਂ ਯਾਦ ਨਾ ਰਹੇ, ਪਰ ਇਹ ਭਾਵਨਾ ਬਣੀ ਰਹੇ ਕਿ ਇਹ ਉਹ ਹੈ, ਜਿਸ ਤੋਂ ਸਾਨੂੰ ਗਿਆਨ ਪ੍ਰਾਪਤ ਹੁੰਦਾ ਹੈ। ਇਸ ਸਥਿੱਤੀ ਵਿੱਚ ਸਾਨੂੰ ਇਹ ਤਾਂ ਯਾਦ ਨਹੀਂ ਰਿਹਾ ਕਿ ਲਫ਼ਜ਼ (ਗੁਰੂ) ਕੀ ਸੀ, ਪਰ ਇਹ ਯਾਦ ਰਿਹਾ ਕਿ 'ਉਹ ਵਿਅਕਤੀ ਆਦਿ, ਜੋ ਗਿਆਨ ਦਿੰਦਾ ਹੈ'। ਕਈ ਵਾਰ ਅਜਿਹਾ ਹੋ ਜਾਂਦਾ ਹੈ ਕਿ ਕਿਸੇ ਵਿਅਕਤੀ ਨੂੰ ਕਿਸੇ ਗ੍ਰੰਥ ਦੀ ਕੋਈ ਪੰਕਤੀ ਤਾਂ ਯਾਦ ਨਹੀਂ ਰਹਿੰਦੀ, ਪਰ ਉਸ ਦਾ ਸਮੁੱਚਾ ਅਰਥ ਉਸਨੂੰ ਬਿਲਕੁਲ ਠੀਕ-ਠੀਕ ਪਤਾ ਹੁੰਦਾ ਹੈ।

ਜਦੋਂ ਸਮਾਧੀ ਵਿੱਚ 'ਸ਼ਬਦ', 'ਅਰਥ' ਤੇ 'ਗਿਆਨ' ਦੀ ਭਾਵਨਾ ਬਣੀ ਰਹੇ, ਤਾਂ ਉਹ ਸਵਿਤਰਕ ਸੰਪਰਗਿਆਤ ਸਮਾਧੀ ਦੀ ਅਵਸਥਾ ਹੈ ਤੇ ਜਦੋਂ 'ਸ਼ਬਦ' ਦੀ ਭਾਵਨਾ ਖ਼ਤਮ ਹੋ ਜਾਏ, ਪਰ ਉਸ ਤੋਂ ਪ੍ਰਾਪਤ ਹੋਣ ਵਾਲੇ ਗਿਆਨ ਦੀ ਭਾਵਨਾ ਬਣੀ ਰਹੇ, ਤਾਂ ਇਹ ਨਿਰਵਿਤਰਕ ਸੰਪਰਗਿਆਤ ਸਮਾਧੀ ਦੀ ਅਵਸਥਾ ਹੈ।

ਆਪਣੇ ਇਸ਼ਟ ਦੇਵਤਾ ਦਾ ਧਿਆਨ ਕਰਨ ਵਾਲਾ ਕੋਈ ਸਾਧਕ ਆਪਣੇ ਇਸ਼ਟ ਦੇਵਤਾ ਦਾ 'ਨਾਮ', ਉਸ ਦਾ 'ਅਰਥ' (ਕਿ ਇਸ ਨਾਮ ਦਾ ਅਰਥ ਇਹ ਇਸ਼ਟ ਦੇਵਤਾ ਹੈ) ਤੇ ਉਸ ਸ਼ਬਦ/ਨਾਮ ਤੋਂ ਪ੍ਰਾਪਤ 'ਗਿਆਨ' (ਕਿ ਇਹ ਮੇਰਾ ਇਸ਼ਟ ਹੈ), ਇਨ੍ਹਾਂ ਤਿੰਨ ਚੀਜ਼ਾਂ ਨੂੰ ਯਾਦ ਰੱਖਦਾ ਹੈ। ਅਜਿਹੀ ਸਥਿੱਤੀ ਵਿੱਚ ਜਦੋਂ ਉਹ ਸਮਾਧੀ ਵਿੱਚ ਪੁੱਜਦਾ ਹੈ, ਤਾਂ ਉਹ ਸਵਿਤਰਕ ਸੰਪਰਗਿਆਤ ਸਮਾਧੀ ਹੁੰਦੀ ਹੈ। ਪ੍ਰੰਤੂ, ਅਜਿਹਾ ਵੀ ਹੋ ਸਕਦਾ ਹੈ ਕਿ ਉਸ ਨੂੰ ਆਪਣੇ ਇਸ਼ਟ ਦਾ ਨਾਮ (ਜੋ ਕਿ ਇੱਕ ਲਫ਼ਜ਼ ਹੀ ਹੈ) ਵੀ ਯਾਦ ਨਾ ਰਹੇ, ਪਰ ਉਸ ਦਾ ਅਰਥ ਯਾਦ ਰਹੇ ਕਿ ਇਹ ਮੇਰਾ ਇਸ਼ਟ ਹੈ। ਸਮਾਧੀ ਦੀ ਅਜਿਹੀ ਸਥਿੱਤੀ ਨਿਰਵਿਤਰਕ ਸੰਪਰਗਿਆਤ ਸਮਾਧੀ ਹੈ। ਅਜਿਹੀ ਸਥਿੱਤੀ ਵਿੱਚ ਭਾਵੇਂ 'ਸ਼ਬਦ' (ਲਫ਼ਜ਼) ਦੀ ਹੋਂਦ ਨਹੀਂ ਰਹਿੰਦੀ, ਪਰ ਸਥੂਲ ਆਕਾਰ ਦੀ ਮੌਜੂਦਗੀ ਬਣੀ ਰਹਿੰਦੀ ਹੈ।

ਬਾਹਰਮੁਖ ਸੰਪਰਗਿਆਤ ਸਮਾਧੀ ਬ੍ਰਹਮਗਿਆਨ ਦੀ ਅਵਸਥਾ ਨਹੀਂ ਹੈ। ਇਹ ਆਪਣੇ ਨਿਜ-ਘਰ (ਸਵਰੂਪ-ਸਥਿਤੀ) ਵਿੱਚ ਟਿੱਕਣਾ ਨਹੀਂ ਹੈ।

ਜਦੋਂ ਚਿੱਤ ਨੂੰ ਕਿਸੇ ਵਿਅਕਤੀ, ਤਸਵੀਰ ਜਾਂ ਮੂਰਤੀ ਆਦਿ (ਧਯੇਯ) ਦੇ ਰੂਪ ਵਿੱਚ ਧਿਆਨ ਕਰਨ ਲਈ ਕੋਈ ਸੁਝਾਅ ਦਿੱਤਾ ਜਾਂਦਾ ਹੈ, ਤਾਂ ਉਹ ਉਸ ਤਸਵੀਰ ਜਾਂ ਮੂਰਤੀ ਦੇ ਆਕਾਰ ਦੀ ਹੀ ਵ੍ਰਿਤੀ ਧਾਰਣ ਕਰ ਲੈਂਦਾ ਹੈ। ਮਗਰੋਂ ਜਦੋਂ ਉਹ ਉਸ ਧਯੇਯ ਵਸਤੂ ਦੇ ਮੌਜੂਦ ਨਾ ਹੋਣ ਸਮੇਂ ਉਸ ਦਾ ਧਿਆਨ ਕਰਦਾ ਹੈ, ਤਾਂ ਉਹ ਉਸ ਧਯੇਯ ਵਸਤੂ ਦੇ ਉਸ ਸਰੂਪ ਦੀ ਵਰਤੋਂ ਕਰਦਾ ਹੈ, ਜੋ ਉਸ ਦੀ ਸਮ੍ਰਿਤੀ/ਚੇਤੇ (Memory) ਵਿੱਚ ਹੈ। ਆਪਣੀ ਸਮ੍ਰਿਤੀ ਨੂੰ ਠੀਕ ਤਰ੍ਹਾਂ ਨਾ ਵਰਤ ਸਕਣ ਕਾਰਣ ਬਹੁਤ ਵਾਰ ਚਿੱਤ ਯਾਦਦਾਸ਼ਤ ਵਿੱਚ ਪਈ ਧਯੇਯ ਵਸਤੂ ਦੇ ਆਕਾਰ ਨੂੰ ਠੀਕ ਤਰ੍ਹਾਂ ਯਾਦ ਨਹੀਂ ਕਰ ਸਕਦਾ, ਪਰ ਬਾਹਰਮੁਖ ਸੰਪਰਗਿਆਤ ਸਮਾਧੀ ਵਿੱਚ ਪਹੁੰਚ ਜਾਂਦਾ ਹੈ । ਇਹ ਹੀ ਕਾਰਣ ਹੈ ਕਿ ਬਹੁਤ ਸਾਰੇ ਅਜਿਹੇ ਸਾਧਕ, ਜੋ ਬਾਹਰਮੁਖ ਸੰਪਰਗਿਆਤ ਸਮਾਧੀ ਦਾ ਅਨੁਭਵ ਕਰਦੇ ਹਨ, ਉਹ ਆਪਣੀ ਧਿਆਨ ਕੀਤੀ ਜਾ ਰਹੀ ਧਯੇਯ ਵਸਤੂ ਦਾ ਰੂਪ ਪ੍ਰਚਲਿਤ ਰੂਪ ਨਾਲੋਂ ਵੱਖਰਾ ਬਿਆਨ ਕਰਦੇ ਹਨ।

ਉਦਾਹਰਣ ਵਜੋਂ, ਸ੍ਰੀ ਕ੍ਰਿਸ਼ਨ ਜੀ ਦੀ ਕਿਸੇ ਵੀ ਪ੍ਰਚਲਿਤ ਤਸਵੀਰ ਦਾ ਧਿਆਨ ਕਰਨ ਵਾਲਾ ਸਾਧਕ ਕ੍ਰਿਸ਼ਨ ਜੀ ਨੂੰ ਮੁਕਟ, ਬਾਂਸੁਰੀ ਆਦਿ ਤੋਂ ਬਿਨ੍ਹਾਂ ਹੀ ਦੇਖਦਾ ਮਹਿਸੂਸ ਕਰ ਸਕਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਕਿਸੀ ਪ੍ਰਚਲਿਤ ਤਸਵੀਰ ਦਾ ਧਿਆਨ ਕਰਨ ਵਾਲਾ ਸਾਧਕ ਉਨ੍ਹਾਂ ਨੂੰ ਕਲਗ਼ੀ ਤੋਂ ਬਿਨ੍ਹਾਂ ਦੇਖ ਸਕਦਾ ਹੈ। ਚੰਦਰਮਾ ਦੇ ਰੂਪ ਦਾ ਧਿਆਨ ਕਰਨ ਵਾਲਾ ਕੋਈ ਸਾਧਕ ਚੰਦਰਮਾ ਦੇ ਅਜਿਹੇ ਰੂਪ ਨੂੰ ਦੇਖ ਸਕਦਾ ਹੈ, ਜੋ ਚੰਦਰਮਾ ਦਾ ਅਸਲ ਰੂਪ ਨਹੀਂ ਹੈ।

ਕਈ ਵਾਰ ਉਸ ਦੇ ਅੰਦਰ ਦੱਬੇ ਹੋਏ ਸੰਸਕਾਰ ਪ੍ਰਗਟ ਹੋ ਕੇ ਆਪਣਾ ਪ੍ਰਭਾਵ ਪਾ ਜਾਂਦੇ ਹਨ। ਅਜਿਹੀ ਸਥਿੱਤੀ ਵਿੱਚ ਜਦੋਂ ਕੋਈ ਸਾਧਕ ਬਾਹਰਮੁਖ ਸੰਪਰਗਿਆਤ ਸਮਾਧੀ ਵਿੱਚ ਜਾਂਦਾ ਹੈ, ਤਾਂ ਉਸ ਨੂੰ ਦੋ ਪ੍ਰਕਾਰ ਦਾ ਤਜੁਰਬਾ ਹੋ ਸਕਦਾ ਹੈ। ਪਹਿਲਾ ਤਾਂ ਇਹ ਕਿ ਉਸ ਦੇ ਅੰਦਰਲੇ ਤਾਮਸਿਕ ਸੰਸਕਾਰਾਂ ਦਾ ਉਦੇ ਹੋ ਜਾਏ, ਦੂਜਾ ਇਹ ਕਿ ਉਸਦੇ ਅੰਦਰਲੇ ਸਾਤਵਿਕ ਸੰਸਕਾਰਾਂ ਦਾ ਉਦੇ ਹੋ ਜਾਏ। ਤਾਮਸਿਕ ਸੰਸਕਾਰਾਂ ਦੇ ਪ੍ਰਗਟ ਹੋਣ ਨਾਲ ਉਸ ਨੂੰ ਡਰਾਵਣੇ ਆਕਾਰ ਦਿਖਾਈ ਦੇ ਸਕਦੇ ਹਨ ਤੇ ਸਾਤਵਿਕ ਸੰਸਕਾਰਾਂ ਦੇ ਉਦੇ ਹੋਣ ਨਾਲ ਉਸ ਨੂੰ ਸ਼ਾਂਤ ਰੂਪ ਜਾਂ ਆਕਾਰ ਦਿਖਾਈ ਦੇ ਸਕਦੇ ਹਨ।

ਅਜਿਹਾ ਵੀ ਮੁਮਕਿਨ ਹੈ ਕਿ ਚਿੱਤ ਧਯੇਯ ਵਸਤੂ ਤੇ ਸਮ੍ਰਿਤੀ/ਚੇਤੇ ਵਿੱਚ ਪਈ ਕਿਸੇ ਹੋਰ ਵਸਤੂ ਦੇ ਆਕਾਰ ਨੂੰ ਮਿਲਾ ਕੇ ਕੋਈ ਬਿਲਕੁਲ ਹੀ ਨਵਾਂ ਆਕਾਰ ਸਿਰਜ ਕੇ ਉਸ ਵਿੱਚ ਹੀ ਸਮਾਧੀ ਲਗਾ ਲਏ ।

ਬਾਹਰਮੁਖ ਸਮਾਧੀ ਵਿੱਚ ਆਪਣੇ ਇਸ਼ਟ ਦਾ ਧਿਆਨ ਕਰਨ ਲੱਗਿਆਂ ਬੜੀ ਬਾਰੀਕੀ ਨਾਲ ਇਸ਼ਟ ਦੇ ਬਾਹਰੀ (ਸਥੂਲ) ਰੂਪ ਦੀ ਕਲਪਨਾ ਕੀਤੀ ਜਾਂਦੀ ਹੈ। ਉਦਾਹਰਣ ਵਜੋਂ, ਪੁਰਾਣਾਂ ਵਿੱਚ ਵਾਸੁਦੇਵ ਦਾ ਧਿਆਨ ਕਰਨ ਲਈ ਵਾਸੁਦੇਵ ਦੇ ਰੂਪ ਦਾ ਬਹੁਤ ਬਾਰੀਕੀ ਨਾਲ ਵਰਣਨ ਕੀਤਾ ਗਿਆ ਹੈ। ਇਹ ਵਰਣਨ ਕਾਲਪਨਿਕ ਹੈ। ਵਾਸੁਦੇਵ ਦੇ ਰੂਪ ਦੀ ਇਹ ਕਲਪਨਾ ਪੁਰਾਣਕਾਰ ਦੀ ਆਪਣੀ ਕਲਪਨਾ ਹੈ। ਪੁਰਾਣਾਂ ਦਾ ਅਧਿਐਨ ਕਰਨ ਤੋਂ ਬਾਅਦ ਕੋਈ ਸਾਧਕ ਵਾਸੁਦੇਵ ਦੀ ਕਾਲਪਨਿਕ ਮੂਰਤੀ (ਜਾਂ ਆਕਾਰ) ਆਪਣੇ ਚਿੱਤ ਵਿੱਚ ਸਿਰਜ ਲੈਂਦਾ ਹੈ। ਹੁਣ ਸਾਧਕ ਆਪਣੇ ਇਸ਼ਟ ਦੇ ਉਸ ਕਾਲਪਨਿਕ ਰੂਪ ਦਾ ਧਿਆਨ ਕਰਦਾ ਹੈ। ਇਹ (ਪੁਰਾਣਕਾਰ ਦੀ) ਕਲਪਨਾ ਦੀ (ਸਾਧਕ ਵੱਲੋਂ ਕੀਤੀ ਜਾ ਰਹੀ) ਕਲਪਨਾ ਦਾ ਧਿਆਨ ਕਰਨਾ ਹੈ।

ਵਾਸੁਦੇਵ ਦਾ ਜੋ ਰੂਪ ਪੁਰਾਣਾਂ ਵਿੱਚ ਚਿੱਤਰਿਆ ਗਿਆ ਹੈ, ਉਸ ਦੀ ਕਲਪਨਾ ਕਰ ਕੇ ਕੋਈ ਚਿੱਤਰਕਾਰ ਜਾਂ ਮੂਰਤੀਕਾਰ ਵਾਸੁਦੇਵ ਦੀ ਤਸਵੀਰ ਜਾਂ ਮੂਰਤੀ ਬਣਾ ਦਿੰਦਾ ਹੈ। ਕੋਈ ਸਾਧਕ ਇਸ ਚਿੱਤਰ ਜਾਂ ਮੂਰਤੀ ਦਾ ਧਿਆਨ ਕਰਨਾ ਸ਼ੁਰੂ ਕਰ ਦਿੰਦਾ ਹੈ। ਜਦੋਂ ਉਹ ਮੂਰਤੀ ਨਾ ਹੋਣ ਦੀ ਸਥਿੱਤੀ ਵਿੱਚ ਉਸ ਦਾ (ਅੱਖਾਂ ਬੰਦ ਕਰਕੇ) ਧਿਆਨ ਕਰਦਾ ਹੈ, ਤਾਂ ਇਹ ਪੁਰਾਣਕਾਰ ਦੀ ਕਲਪਨਾ ਨੂੰ (ਚਿੱਤਰਕਾਰ ਜਾਂ ਮੂਰਤੀਕਾਰ ਵੱਲੋਂ ਦਿੱਤੇ ਗਏ ਰੂਪ ਦੀ) ਆਪਣੇ ਚਿੱਤ ਵਿੱਚ ਕੀਤੀ ਗਈ ਕਲਪਨਾ ਦਾ ਧਿਆਨ ਹੈ।

ਵਾਸੁਦੇਵ ਦੇ ਇਸ ਕਾਲਪਨਿਕ ਰੂਪ ਦਾ ਇੱਕਾਗਰਤਾ ਨਾਲ ਧਿਆਨ ਕਰਨ ਨਾਲ ਚਿੱਤ ਦੀ ਇੱਕ ਖ਼ਾਸ ਅਵਸਥਾ ਬਣ ਜਾਂਦੀ ਹੈ। ਚਿੱਤ ਆਪਣੇ ਇਸ਼ਟ ਦਾ ਕਾਲਪਨਿਕ ਰੂਪ ਸਿਰਜ ਲੈਂਦਾ ਹੈ। ਇਹ ਬਾਹਰਮੁਖ ਸਮਾਧੀ ਦੀ ਅਵਸਥਾ ਹੈ।

ਬਾਹਰਮੁਖ ਸੰਪਰਗਿਆਤ ਸਮਾਧੀ ਵਿੱਚ ਵੇਖੀ ਜਾਣ ਵਾਲੀ ਵਸਤੂ ਜਾਂ ਆਕਾਰ (ਰੂਪ) ਸਾਧਕ ਦੀ ਆਪਣੀ ਹੀ ਚਿੱਤਵ੍ਰਿਤੀ ਦਾ ਪ੍ਰਤੀਬਿੰਬ ਹੈ । ਇਹੀ ਕਾਰਣ ਹੈ ਕਿ ਕਮਜ਼ੋਰ ਚਿੱਤਵ੍ਰਿਤੀ ਵਾਲੇ ਆਪਣੇ ਇਸ਼ਟ ਦਾ ਅਜਿਹਾ ਰੂਪ ਵੇਖ ਲੈਂਦੇ ਹਨ, ਜਿਸ ਵਿੱਚ ਉਨ੍ਹਾਂ ਦਾ ਉਹ ਇਸ਼ਟ ਕਮਜ਼ੋਰ ਸਰੀਰ ਵਾਲਾ ਹੁੰਦਾ ਹੈ । ਸਤੋਗੁਣ ਪ੍ਰਧਾਨ ਵ੍ਰਿਤੀ ਵਾਲਾ ਸਾਧਕ ਆਪਣੇ ਇਸ਼ਟ ਨੂੰ ਰੌਸ਼ਨੀ ਦੇ ਰੂਪ ਵਿੱਚ ਵੇਖ ਸਕਦਾ ਹੈ । ਉਦਾਹਰਣ ਵਜੋਂ, ਕੋਈ ਸਾਧਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਕਲਗ਼ੀ ਤੋਂ ਬਿਨ੍ਹਾਂ ਇੱਕ ਨੂਰ ਦੇ ਰੂਪ ਵਿੱਚ ਦੇਖਦਾ ਹੈ ਤੇ ਇਹ ਪਹਿਚਾਣਦਾ ਵੀ ਹੈ ਕਿ ਇਹ ਗੁਰੂ ਗੋਬਿੰਦ ਸਿੰਘ ਹਨ, ਜਦਕਿ ਗੁਰੂ ਗੋਬਿੰਦ ਸਿੰਘ ਜੀ ਦਾ ਅਜਿਹਾ ਰੂਪ ਚਿੱਤਰਾਂ ਆਦਿ ਵਿੱਚ ਨਹੀਂ ਮਿਲਦਾ । ਅਜਿਹਾ ਇਸ ਕਾਰਣ ਹੋ ਜਾਂਦਾ ਹੈ ਕਿ ਸਾਧਕ ਦੀ ਆਪਣੀ ਚਿੱਤਵ੍ਰਿਤੀ ਹੀ ਸਤੋਗੁਣੀ ਪ੍ਰਕਾਸ਼ ਨਾਲ ਉੱਜਵਲ ਹੋਈ ਇੱਕ ਸਥੂਲ ਆਕਾਰ ਨੂੰ ਪ੍ਰਕਾਸ਼ ਦੇ ਰੂਪ ਵਿੱਚ ਵੇਖਣ ਲੱਗ ਜਾਂਦੀ ਹੈ ।

ਕਿਸੇ ਵੀ ਆਕਾਰ ਜਾਂ ਰੂਪ ਆਦਿ ਦਾ ਵਾਰ-ਵਾਰ ਧਿਆਨ ਲਗਾਉਣ ਨਾਲ ਉਹ ਵਸਤੂ ਸਾਧਕ ਦੇ ਸੁਪਨਿਆਂ ਵਿੱਚ ਵੀ ਦਿਖਾਈ ਦੇਣ ਲੱਗ ਜਾਂਦੀ ਹੈ । ਅਜਿਹਾ ਵੀ ਅਕਸਰ ਹੋ ਜਾਂਦਾ ਹੈ ਕਿ ਸਾਧਕ ਸੁਪਨੇ ਵਿੱਚ ਦੇਖੀ ਗਈ ਆਪਣੀ ਧਯੇਯ ਵਸਤੂ ਤੇ ਸਮਾਧੀ ਵਿੱਚ ਦੇਖੀ ਗਈ ਆਪਣੀ ਧਯੇਯ ਵਸਤੂ ਵਿੱਚਲਾ ਅੰਤਰ ਵੀ ਨਹੀਂ ਸਮਝ ਸਕਦਾ । ਅਜਿਹੇ ਸਾਧਕ ਸੁਪਨੇ ਵਿੱਚ ਦੇਖੀ ਗਈ ਆਪਣੀ ਧਯੇਯ ਵਸਤੂ ਨੂੰ ਸਮਾਧੀ ਵਿੱਚ ਦੇਖੀ ਗਈ ਧਯੇਯ ਵਸਤੂ ਆਖ-ਆਖ ਕੇ ਲੋਕਾਂ ਵਿੱਚ ਆਪਣਾ ਪ੍ਰਚਾਰ ਕਰਨਾ ਸ਼ੁਰੂ ਕਰ ਦਿੰਦੇ ਹਨ ਕਿ ਮੈਨੂੰ ਮੇਰੇ ਇਸ਼ਟ ਦੇਵਤਾ ਜਾਂ ਗੁਰੂ ਨੇ ਪ੍ਰਤੱਖ ਦਰਸ਼ਨ ਦਿੱਤੇ ਹਨ । ਲਾਈ-ਲੱਗ ਲੋਕ ਅਜਿਹੇ ਸਾਧਕ ਪਿੱਛੇ ਲੱਗ ਜਾਂਦੇ ਹਨ ਤੇ ਉਸ ਸਾਧਕ ਦਾ ਇਸ ਨਾਲ ਅਧਿਆਤਮਿਕ ਤੌਰ 'ਤੇ ਨੁਕਸਾਨ ਹੀ ਹੁੰਦਾ ਹੈ । ਅਜਿਹੇ ਸਾਧਕ ਪ੍ਰਭੂ-ਮਿਲਾਪ ਲਈ ਤੁਰੇ ਸਨ, ਪਰ ਚੇਲੇ ਬਨਾਉਣ ਵਿੱਚ ਹੀ ਉਨ੍ਹਾਂ ਨੇ ਆਪਣਾ ਚਿੱਤ ਲਗਾ ਲਿਆ ।

ਕਬੀਰ ਸਿਖ ਸਾਖਾ ਬਹੁਤੇ ਕੀਏ ਕੇਸੋ ਕੀਓ ਨ ਮੀਤੁ ॥
ਚਾਲੇ ਥੇ ਹਰਿ ਮਿਲਨ ਕਉ ਬੀਚੈ ਅਟਕਿਓ ਚੀਤੁ ॥੯੬॥
(੧੩੬੯, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਬਾਹਰਮੁਖ ਸੰਪਰਗਿਆਤ ਸਮਾਧੀ ਦੌਰਾਨ ਚਿੱਤ ਦੀਆਂ ਪ੍ਰਮੁੱਖ ਵ੍ਰਿਤੀਆਂ ਪ੍ਰਮਾਣ, ਵਿਪਰਯਯ ਤੇ ਸਮ੍ਰਿਤੀ ਬਣੀਆਂ ਰਹਿੰਦੀਆਂ ਹਨ । ਨੀਂਦ ਦੀ ਵ੍ਰਿਤੀ ਦੀ ਅਣਹੋਂਦ ਹੁੰਦੀ ਹੈ । ਕਿਉਂਕਿ ਵਿਪਰਯਯ, ਜੋ ਕਿ ਮਿਥਿਆ-ਗਿਆਨ ਹੈ, ਦੀ ਚਿੱਤ ਵ੍ਰਿਤੀ ਇਸ ਸਮਾਧੀ ਦੌਰਾਨ ਬਣੀ ਰਹਿੰਦੀ ਹੈ, ਇਸ ਕਾਰਣ ਇਸ ਦੌਰਾਨ ਭਰਮ ਦਾ ਪੈਦਾ ਹੋ ਜਾਣਾ ਬਹੁਤ ਸੰਭਵ ਹੈ । ਇਸ ਬਾਹਰਮੁਖ ਸੰਪਰਗਿਆਤ ਸਮਾਧੀ ਦੌਰਾਨ ਮੁੱਖ ਰੂਪ ਵਿੱਚ ਮਨ ਹੀ ਕਿਰਿਆਸ਼ੀਲ ਹੁੰਦਾ ਹੈ । ਮਨ ਜਿਸ ਧਯੇਯ ਵਸਤੂ ਜਾਂ ਇਸ਼ਟ ਦਾ ਧਿਆਨ ਕਰ ਰਿਹਾ ਹੈ, ਉਹ ਸਰੀਰ ਤੋਂ ਬਾਹਰ ਮੌਜੂਦ ਹੈ । ਸੰਕਲਪ-ਵਿਕਲਪ ਉਠਾਉਣੇ ਤੇ ਤਰਕ-ਵਿਤਰਕ ਕਰਨਾ ਮਨ ਦੀ ਸੁਭਾਵਿਕ ਕਿਰਿਆ ਹੈ । ਉਹ ਆਪਣੀ ਇਸ ਸੁਭਾਵਿਕ ਕਿਰਿਆ ਨੂੰ ਇਸ ਦੌਰਾਨ ਤਿਆਗਦਾ ਨਹੀਂ ਹੈ । ਮਨ ਦੀ ਇਹ ਸੁਭਾਵਿਕ ਕਿਰਿਆ ਹੀ ਭਰਮ ਦੀ ਸਥਿੱਤੀ ਵੀ ਪੈਦਾ ਕਰ ਦਿੰਦੀ ਹੈ ।

**ਕੀ ਬਾਹਰਮੁਖ ਸੰਪਰਗਿਆਤ ਸਮਾਧੀ ਵਿਚਲਾ ਅਨੁਭਵ ਸਿਰਫ਼ ਭਰਮ ਹੀ ਹੈ?**

ਬਾਹਰਮੁਖ ਸੰਪਰਗਿਆਤ ਸਮਾਧੀ ਵਿੱਚ ਕੀਤਾ ਜਾ ਰਿਹਾ ਅਨੁਭਵ ਭਰਮ ਵੀ ਹੋ ਸਕਦਾ ਹੈ ਤੇ ਯਥਾਰਥ ਵੀ । ਕਿਸੇ ਸਾਧਕ ਦੀ ਬਾਹਰਮੁਖ ਸੰਪਰਗਿਆਤ ਸਮਾਧੀ ਦੀ ਅਵਸਥਾ ਵਿੱਚ ਕੀ ਵਾਪਰ ਰਿਹਾ ਹੈ, ਇਸ ਨੂੰ ਕੋਈ ਨਹੀਂ ਜਾਣ ਸਕਦਾ । ਜੇ ਸਾਧਕ ਆਪਣੇ ਇਸ਼ਟ ਦੇ ਦਰਸ਼ਨ ਸਮਾਧੀ ਵਿੱਚ ਕਰਦਾ ਹੈ, ਤਾਂ ਇਸ ਦਾ ਪ੍ਰਭਾਵ ਕੋਈ ਦੂਜਾ ਵਿਅਕਤੀ ਨਹੀਂ ਜਾਣ ਸਕਦਾ ।

ਬਾਹਰਮੁਖ ਸੰਪਰਗਿਆਤ ਸਮਾਧੀ ਦੀ ਅਵਸਥਾ ਵਿੱਚ ਨੀਂਦ ਦੀ ਵ੍ਰਿਤੀ ਰੁੱਕ ਗਈ ਹੁੰਦੀ ਹੈ । ਪ੍ਰਮਾਣ ਰਾਹੀਂ ਪ੍ਰਾਪਤ ਪ੍ਰਮਾ ਦਾ ਸਥਾਨ ਜ਼ਰੂਰ ਹੈ, ਪਰ ਕੇਵਲ ਪ੍ਰਤੱਖ ਕੀਤੀ ਪ੍ਰਮਾ ਹੀ । ਕਲਪਨਾ ਜਾਂ ਸੁਣੀ-ਸੁਣਾਈ ਗੱਲ ਵਾਲੀ ਪ੍ਰਮਾ ਤੋਂ ਭਰਮ ਪੈਦਾ ਹੋ ਸਕਦਾ ਹੈ । ਭਰਮ ਪੈਦਾ ਹੋ ਹੀ ਜਾਂਦਾ ਹੈ । ਭਰਮ, ਜੋ ਕਿ ਅਗਿਆਨ ਹੈ, ਚਿੱਤ ਦੀ ਇੱਕ ਬੁਰੀ ਵ੍ਰਿਤੀ ਹੈ । ਇਸ ਬੁਰੀ ਵ੍ਰਿਤੀ ਦਾ ਸੰਪਰਗਿਆਤ ਸਮਾਧੀ ਵਿੱਚ ਰੁੱਕ ਜਾਣਾ ਅਤਿਅੰਤ ਜ਼ਰੂਰੀ ਹੈ । ਇਹ ਬੁਰੀ ਵ੍ਰਿਤੀ ਨਾ ਰੁਕੀ, ਤਾਂ ਬਾਹਰਮੁਖ ਸੰਪਰਗਿਆਤ ਸਮਾਧੀ ਵਿੱਚ ਭਰਮ ਹੋਏਗਾ ਹੀ ।

ਕੋਈ ਵਿਅਕਤੀ ਇਹ ਕਹਿੰਦਾ ਹੈ ਕਿ ਉਸ ਨੇ ਧਿਆਨ ਸਾਧਨਾ ਕਰਦਿਆਂ ਆਪਣੇ ਇਸ਼ਟ ਦੇ ਦਰਸ਼ਨ ਕੀਤੇ । ਉਸ ਦੇ ਚਿੱਤ ਵਿੱਚ ਅਸਲ ਵਿੱਚ ਕੀ ਵਾਪਰਿਆ, ਅਸੀਂ ਇਹ ਨਹੀਂ ਜਾਣ ਸਕਦੇ । ਹੋ ਸਕਦਾ ਹੈ ਕਿ ਉਸ ਨੇ ਕੋਈ ਸੁਪਨਾ ਵੇਖਿਆ ਹੋਵੇ । ਉਹ ਸੁਪਨਾ ਟੁੱਟਣ ਤੋਂ ਬਾਅਦ ਉਹ ਇਹ ਸਮਝ ਹੀ ਨਾ ਸਕਿਆ ਹੋਵੇ ਕਿ ਉਹ ਸੁਪਨਾ ਵੇਖ ਰਿਹਾ ਸੀ । ਹਾਂ, ਜੇ ਉਹ ਜਾਗ ਰਿਹਾ ਸੀ, ਤਾਂ ਸੰਭਵ ਹੈ ਕਿ ਉਸ ਨੇ ਆਪਣੇ ਇਸ਼ਟ ਦੇ ਦਰਸ਼ਨ ਆਪਣੇ ਚਿੱਤ ਵਿੱਚ ਕੀਤੇ ਹੋਣ । ਅਜਿਹਾ ਸੰਭਵ ਹੈ । ਹਰ ਵਿਅਕਤੀ ਹੀ ਜਾਗਦਿਆਂ ਕਈ ਵਾਰ ਆਪਣੇ ਕਿਸੇ ਪਿਆਰੇ ਨੂੰ ਆਪਣੇ ਧਿਆਨ ਵਿੱਚ ਦੇਖ ਲੈਂਦਾ ਹੈ । ਕੋਈ ਸਾਧਕ ਆਪਣੇ ਇਸ਼ਟ ਨੂੰ ਦੇਖ ਲਵੇ, ਤਾਂ ਕੋਈ ਹੈਰਾਨੀ ਨਹੀਂ । ਉਸ ਨੇ ਸਿਰਫ਼ ਆਪਣੇ ਇਸ਼ਟ ਨੂੰ ਧਿਆਨ ਕਰਦਿਆਂ ਦੇਖਿਆ ਹੈ, ਕੋਈ ਗੱਲ ਬਾਤ ਨਹੀਂ ਕੀਤੀ ।

ਪਟਨਾ ਸ਼ਹਿਰ ਦੇ ਅਮੀਰ ਬ੍ਰਾਹਮਣ ਪੰਡਿਤ ਸ਼ਿਵਦੱਤ ਜੀ ਦਾ ਮਨ ਸ੍ਰੀ ਰਾਮ ਚੰਦਰ ਦੀ ਭਗਤੀ ਕਰ-ਕਰ ਕੇ ਉਨ੍ਹਾਂ ਦੇ ਹੀ ਰੰਗ ਵਿੱਚ ਰੰਗਿਆ ਜਾ ਚੁੱਕਾ ਸੀ । ਉਹ ਅਕਸਰ ਗੰਗਾ ਨਦੀ ਕਿਨਾਰੇ ਪੂਜਾ ਕਰਨ ਲਈ ਜਾਇਆ ਕਰਦੇ ਸਨ । ਉਦੋਂ ਉਹ ਕਿਸੀ ਅਜਿਹੀ ਹੀ ਮਾਨਸਿਕ ਅਵਸਥਾ ਵਿੱਚ ਆਨੰਦਿਤ ਹੋ ਰਹੇ ਹੋਣਗੇ, ਜਦੋਂ ਉਨ੍ਹਾਂ ਨੇ ਉੱਥੇ ਹੀ ਖੇਡ ਰਹੇ ਬਾਲ (ਗੁਰੂ) ਗੋਬਿੰਦ ਰਾਇ ਜੀ (ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਾਹਿਬ) ਨੂੰ ਪ੍ਰਤੱਖ ਹੀ ਸ੍ਰੀ ਰਾਮ ਚੰਦਰ ਜੀ ਦੇ ਰੂਪ ਵਿੱਚ ਤੱਕਿਆ ਤੇ ਉਨ੍ਹਾਂ ਦੇ ਸ਼ਰਧਾਲੂ ਹੋ ਗਏ । ਪੰਡਿਤ ਸ਼ਿਵਦੱਤ ਜੀ ਬਾਲ (ਗੁਰੂ) ਗੋਬਿੰਦ ਰਾਇ ਜੀ ਨੂੰ ਅਕਸਰ ਹੀ ਹਾਥੀ ਜਾਂ ਘੋੜੇ ਉੱਤੇ ਬਿਠਾ ਕੇ ਆਪਣੇ ਬਾਗ਼ ਵਿੱਚ ਲੈ ਜਾਂਦੇ, ਜਿੱਥੇ ਬਾਲ (ਗੁਰੂ) ਗੋਬਿੰਦ ਜੀ ਹੋਰਨਾਂ ਬਾਲਕਾਂ ਨਾਲ ਖੇਡਦੇ ਰਹਿੰਦੇ ।

ਉਨ੍ਹਾਂ ਨੂੰ ਆਪਣੇ ਇਸ਼ਟ ਦੇ ਪ੍ਰਤੱਖ ਦਰਸ਼ਨ ਹੋ ਰਹੇ ਹਨ। ਨਾ ਕੇਵਲ ਪ੍ਰਤੱਖ ਦਰਸ਼ਨ ਹੋ ਰਹੇ ਹਨ, ਬਲਕਿ ਉਹ ਆਪਣੇ ਇਸ਼ਟ ਨਾਲ ਗੱਲ-ਬਾਤ ਵੀ ਕਰ ਰਹੇ ਹਨ ਤੇ ਉਸ ਦੀ ਸੇਵਾ ਵੀ। ਇਹ ਸਮਾਧੀ ਦੀ ਹੀ ਇੱਕ ਅਵਸਥਾ ਹੈ, ਪਰ ਇਸ ਦਾ ਪ੍ਰਭਾਵ ਕੋਈ ਦੂਜਾ ਨਹੀਂ ਵੇਖ ਸਕਦਾ। ਇਹ ਕੋਈ ਅਜਿਹੀ ਸਥਿੱਤੀ ਨਹੀਂ ਕਿ ਪੰਡਿਤ ਸ਼ਿਵਦੱਤ ਜੀ ਆਪਣੇ ਧਿਆਨ ਵਿੱਚ ਕਿਸੇ ਮੂਰਤੀ ਜਾਂ ਤਸਵੀਰ ਆਦਿ ਨੂੰ ਦੇਖ ਰਹੇ ਹਨ। ਇੱਥੇ ਤਾਂ ਇੱਕ ਪ੍ਰਤੱਖ ਚੱਲਦਾ ਫਿਰਦਾ, ਗੱਲਬਾਤ ਕਰਦਾ ਉਨ੍ਹਾਂ ਦਾ ਆਪਣਾ ਪਿਆਰਾ ਇਸ਼ਟ ਹੈ, ਜਿਸ ਦੀ ਉਹ ਸੇਵਾ ਕਰਦੇ ਹਨ ਤੇ ਆਨੰਦ ਮਾਣਦੇ ਹਨ। ਸ੍ਰੀ ਸ਼ਿਵਦੱਤ ਜੀ ਨੇ ਜੋ ਸ੍ਰੀ ਰਾਮ ਚੰਦਰ ਜੀ ਦੇ ਪ੍ਰਤੱਖ ਦਰਸ਼ਨ ਕੀਤੇ, ਇਹ ਅਪਰਾ ਵਿਦਿਆ (ਕਿਤਾਬੀ-ਗਿਆਨ) ਦਾ ਕੋਈ ਮਾਹਿਰ ਵਿਅਕਤੀ ਕੀ ਜਾਣ ਸਕਦਾ ਹੈ? ਇਹ ਸਮਾਧੀ ਦੀ ਮਸਤੀ ਹੈ, ਜੋ ਪੰਡਿਤ ਸ਼ਿਵਦੱਤ ਜੀ ਵਰਗੇ ਮਸਤਾਨਿਆਂ ਦੇ ਹਿੱਸੇ ਹੀ ਆਉਂਦੀ ਹੈ, ਕਿਤਾਬੀ-ਗਿਆਨੀਆਂ ਦੇ ਨਹੀਂ।

ਜਦੋਂ ਸਾਧਕ ਨੂੰ ਆਪਣੇ ਇਸ਼ਟ ਦੇ ਦਰਸ਼ਨ ਬਾਹਰਮੁਖ ਸੰਪਰਗਿਆਤ ਸਮਾਧੀ ਤੋਂ ਉੱਪਰ ਦੀ ਕਿਸੇ ਅਵਸਥਾ, ਜਿਵੇਂ ਸਹਜ ਸਮਾਧੀ, ਵਿੱਚ ਹੋਣ, ਤਾਂ ਉਸ ਦਾ ਅਸਰ ਦੂਜੇ ਵਿਅਕਤੀ ਵੀ ਮਹਿਸੂਸ ਕਰ ਸਕਦੇ ਹਨ।

ਭਗਤ ਨਾਮਦੇਵ ਜੀ ਨੇ ਪ੍ਰਭੂ ਦੇ ਪ੍ਰਤੱਖ ਦਰਸ਼ਨ ਕਰ ਕੇ ਵਾਰਤਾਲਾਪ ਕੀਤੀ। ਉਸ ਪ੍ਰਤੱਖ ਦਰਸ਼ਨ ਦਾ ਪ੍ਰਭਾਵ ਮਰੀ ਹੋਈ ਗਾਂ ਦੇ ਜੀਉਂਦੇ ਹੋਣ ਦੇ ਰੂਪ ਵਿੱਚ ਬਾਕੀ ਲੋਕ ਵੀ ਦੇਖ ਸਕੇ: -

> ਪਾਖੰਤਣ ਬਾਜ ਬਜਾਇਲਾ ॥ ਗਰੁੜ ਚੜੇ ਗੋਬਿੰਦ ਆਇਲਾ ॥੧੫॥
> ਅਪਨੇ ਭਗਤ ਪਰਿ ਕੀ ਪ੍ਰਤਿਪਾਲ ॥ ਗਰੁੜ ਚੜ੍ਹੇ ਆਏ ਗੋਪਾਲ ॥੧੬॥
> ਕਹਹਿ ਤ ਧਰਣਿ ਇਕੋਡੀ ਕਰਉ ॥ ਕਹਹਿ ਤ ਲੇ ਕਰਿ ਊਪਰਿ ਧਰਉ ॥੧੭॥
> ਕਹਹਿ ਤ ਮੁਈ ਗਊ ਦੇਉ ਜੀਆਇ ॥ ਸਭੁ ਕੋਈ ਦੇਖੈ ਪਤੀਆਇ ॥੧੮॥
> ਨਾਮਾ ਪ੍ਰਣਵੈ ਸੇਲ ਮਸੇਲ ॥ ਗਊ ਦੁਹਾਈ ਬਛਰਾ ਮੇਲਿ ॥੧੯॥
> ਦੂਧਹਿ ਦੁਹਿ ਜਬ ਮਟੁਕੀ ਭਰੀ ॥ ਲੇ ਬਾਦਿਸਾਹ ਕੇ ਆਗੇ ਧਰੀ ॥੨੦॥
> (੧੧੬੬, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਬਾਹਰਮੁਖ ਸੰਪਰਗਿਆਤ ਸਮਾਧੀ ਦੀ ਸਾਧਨਾ ਦੌਰਾਨ ਜਦ ਤਕ ਧਯੇਯ ਵਸਤੂ (ਵਿਅਕਤੀ, ਦਰਖ਼ਤ, ਸੂਰਜ, ਚੰਦ, ਤਾਰੇ, ਮੂਰਤੀ ਜਾਂ ਤਸਵੀਰ ਆਦਿ) ਆਦਿ ਦਾ ਧਿਆਨ ਚਿੱਤ ਕਰ ਰਿਹਾ ਹੈ, ਉਦੋਂ ਤਕ ਉਹ ਇਸ ਤੋਂ ਉੱਪਰਲੀ ਅਵਸਥਾ ਵੱਲ ਨਹੀਂ ਜਾ ਸਕੇਗਾ। ਇਹ ਧਯੇਯ ਵਸਤੂ (ਵਿਅਕਤੀ, ਦਰਖ਼ਤ, ਸੂਰਜ, ਚੰਦ, ਤਾਰੇ, ਮੂਰਤੀ ਜਾਂ ਤਸਵੀਰ ਆਦਿ) ਹੀ ਉਸ ਦੀ ਹੋਰ ਉੱਚੇਰੀ ਸਾਧਨਾ ਵਿੱਚ ਰੁਕਾਵਟ ਬਣ ਜਾਂਦੀ ਹੈ।

ਬਾਹਰਮੁਖ ਸੰਪਰਗਿਆਤ ਸਮਾਧੀ ਵਿੱਚ ਸਿਰਫ਼ ਵਿਕ੍ਰਿਤੀ, ਭਾਵ ਵਿਅਕਤ ਸਥੂਲ-ਭੂਤਾਂ (ਆਕਾਸ਼, ਵਾਯੂ, ਅਗਨੀ, ਜਲ ਤੇ ਪ੍ਰਿਥਵੀ) ਦਾ ਹੀ ਪ੍ਰਤੱਖ ਹੁੰਦਾ ਹੈ। ਵਿਕ੍ਰਿਤੀ ਤੋਂ ਭਾਵ ਅਜਿਹਾ ਕੋਈ ਵੀ ਤੱਤ ਜਾਂ ਵਸਤੂ ਹੈ, ਜੋ ਕਿਸੇ ਹੋਰ ਤੱਤ ਜਾਂ ਵਸਤੂ ਤੋਂ ਪੈਦਾ ਹੋਈ ਹੈ। ਉਹ ਸਾਧਕ, ਜੋ ਇਸ ਅਵਸਥਾ ਤੋਂ ਵੀ ਅੱਗੇ ਜਾਣ ਯੋਗ ਹੁੰਦੇ ਹਨ, ਇਸ ਸਮਾਧੀ ਦੌਰਾਨ ਪ੍ਰਤੱਖ ਕੀਤੇ ਗਏ ਗਏ ਇਨ੍ਹਾਂ ਵਿਅਕਤ ਸਥੂਲ-ਭੂਤਾਂ ਦੀ ਪ੍ਰਕ੍ਰਿਤੀ, ਜੋ ਕਿ ਇਨ੍ਹਾਂ ਦੇ ਸੂਖਮ ਰੂਪ ਹਨ, ਦਾ ਅਨੁਮਾਨ ਲਗਾ ਲੈਂਦੇ ਹਨ। ਸਥੂਲ-ਭੂਤਾਂ ਦੀ ਪ੍ਰਕ੍ਰਿਤੀ, ਜਿਨ੍ਹਾਂ ਨੂੰ ਤਨਮਾਤ੍ਰਾ ਆਖਿਆ ਜਾਂਦਾ ਹੈ, ਦਾ ਅਨੁਮਾਨ ਲਗਾ ਲੈਣ ਵਾਲੇ ਸਾਧਕ ਹੀ ਇਹ ਅਨੁਮਾਨ ਲਗਾ ਸਕਦੇ ਹਨ ਕਿ ਬਾਹਰਮੁਖ ਸੰਪਰਗਿਆਤ ਸਮਾਧੀ ਦੀ ਅਵਸਥਾ ਤੋਂ ਅੱਗੇ ਵੀ ਕੋਈ ਦੁਨੀਆਂ ਹੈ।

> ਨੇਤ ਨੇਤ ਕਥੰਤਿ ਬੇਦਾ ॥ (੧੩੫੯, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

'ਨੇਤਿ ਨੇਤਿ' ਦਾ ਸ਼ਾਬਦਿਕ ਅਰਥ ਹੈ ਕਿ 'ਇਹ ਨਹੀਂ ਹੈ, ਇਹ ਨਹੀਂ ਹੈ'। ਇਸ ਦੀ ਵਿਆਖਿਆ ਵਜੋਂ ਇਹ ਕਿਹਾ ਜਾ ਸਕਦਾ ਹੈ ਕਿ ਇਸ ਦਾ ਭਾਵ ਹੈ ਕਿ ਇਹ ਸਰੀਰ ਆਤਮਾ ਨਹੀਂ ਹੈ, ਇਹ ਮਨ ਆਤਮਾ ਨਹੀਂ ਹੈ, ਇੱਥੋਂ ਤਕ ਕਿ ਜੋ ਕੁੱਝ ਵੀ ਇਹ ਪ੍ਰਤੀਤ ਹੋ ਰਿਹਾ ਹੈ, ਇਹ ਆਤਮਾ ਨਹੀਂ ਹੈ। ਜੋ ਕੁੱਝ ਵੀ ਸਥੂਲ ਜਾਂ ਸੂਖਮ ਸਰੀਰ ਰਾਹੀਂ ਜਾਣਿਆ ਜਾ ਰਿਹਾ ਹੈ, ਉਹ ਆਤਮਾ ਨਹੀਂ ਹੈ। ਸਿਰਫ਼ ਇੰਨਾ ਹੀ ਨਹੀਂ, ਸਗੋਂ ਜੋ ਕੋਈ ਇਹ ਆਖ ਰਿਹਾ ਹੈ ਕਿ 'ਨੇਤਿ ਨੇਤਿ', ਉਹ ਵੀ ਆਤਮਾ ਨਹੀਂ ਹੈ। ਜਦੋਂ ਤਕ 'ਨੇਤਿ ਨੇਤਿ' ਕਹਿਣ ਵਾਲਾ ਮੌਜੂਦ ਹੈ, ਸਮਝ ਲਉ ਕਿ ਆਤਮਾ ਤਕ ਦੀ ਯਾਤਰਾ ਅਜੇ ਪੂਰੀ ਨਹੀਂ ਹੋਈ।

'ਨੇਤਿ' 'ਨੇਤਿ' ਦੀ ਰੱਟ ਲਾਈ ਰੱਖਣ ਵਾਲਾ ਸਾਧਕ ਹੋਰ ਉੱਚੇਰੀ ਅਵਸਥਾ ਵੱਲ ਨੂੰ ਤੁਰ ਪੈਂਦਾ ਹੈ।

**ਅੰਤਰਮੁਖ ਸਮਾਧੀ**

ਹਰ ਉਹ ਸਮਾਧੀ, ਜੋ ਸਰੀਰ ਦੇ ਅੰਦਰ ਦੀ ਕਿਸੇ ਵਸਤੂ ਨੂੰ ਧਿਆਨ ਕਰ ਕੇ ਹੁੰਦੀ ਹੈ, ਅੰਤਰਮੁਖ ਸਮਾਧੀ ਹੁੰਦੀ ਹੈ। ਇਹ ਅੰਤਰਮੁਖ ਸਮਾਧੀ 'ਸੰਪਰਗਿਆਤ ਸਮਾਧੀ' ਵੀ ਹੋ ਸਕਦੀ ਹੈ ਤੇ 'ਅਸੰਪਰਗਿਆਤ ਸਮਾਧੀ' ਵੀ। 'ਵਿਵੇਕ ਖਿਆਤੀ' ਤੇ 'ਸਹਿਜ ਸਮਾਧੀ' ਵੀ ਅੰਤਰਮੁਖ ਸਮਾਧੀਆਂ ਹੀ ਹਨ।

**ਅੰਤਰਮੁਖ ਸੰਪਰਗਿਆਤ ਸਮਾਧੀ**

ਸਮਾਧੀ ਦੀ ਉੱਚੀ ਅਵਸਥਾ ਤੇ ਬ੍ਰਹਮ-ਗਿਆਨ ਦੀ ਪ੍ਰਾਪਤੀ ਲਈ ਜ਼ਰੂਰੀ ਹੈ ਕਿ ਬਾਹਰਮੁਖ ਧਿਆਨ ਤੋਂ ਵੀ ਅੱਗੇ ਦੀ ਸਥਿੱਤੀ ਵਿੱਚ ਜਾ ਕੇ ਅੰਤਰਮੁਖ ਸੰਪਰਗਿਆਤ ਸਮਾਧੀ ਤੇ ਫਿਰ ਉਸ ਤੋਂ ਵੀ ਅੱਗੇ ਅਸੰਪਰਗਿਆਤ ਸਮਾਧੀ ਤੇ ਸਹਿਜ ਸਮਾਧੀ ਦੀ ਅਵਸਥਾ ਹਾਸਿਲ ਕੀਤੀ ਜਾਏ। ਬਾਹਰਮੁਖ ਸਮਾਧੀ ਵਿੱਚ ਪ੍ਰਕ੍ਰਿਤੀ ਦਾ ਬੰਧਨ ਬਣਿਆ ਹੀ ਰਹਿੰਦਾ ਹੈ। ਕਿਸੇ ਆਕਾਰ ਜਾਂ ਰੂਪ ਦੇ ਸਥੂਲ ਧਿਆਨ ਉੱਤੇ ਹੀ ਟਿਕੇ ਰਹਿਣਾ ਬ੍ਰਹਮਗਿਆਨ ਪ੍ਰਾਪਤ ਕਰਨ ਦੇ ਰਾਸਤੇ ਵਿੱਚ ਵੱਡੀ ਰੁਕਾਵਟ ਹੈ। ਪ੍ਰਾਪਤ ਕਰਨ ਯੋਗ ਵਸਤੂ ਅੰਦਰ ਹੀ ਮੌਜੂਦ ਹੈ। ਉਸ ਦੀ ਭਾਲ ਬਾਹਰ ਕਰਨ ਵਾਲਾ ਭਰਮ ਵਿੱਚ ਹੀ ਪਿਆ ਹੋਇਆ ਹੈ: -

ਸਭ ਕਿਛੁ ਘਰ ਮਹਿ ਬਾਹਰਿ ਨਾਹੀ ॥
ਬਾਹਰਿ ਟੋਲੈ ਸੋ ਭਰਮਿ ਭੁਲਾਹੀ ॥
ਗੁਰ ਪਰਸਾਦੀ ਜਿਨੀ ਅੰਤਰਿ ਪਾਇਆ ਸੋ ਅੰਤਰਿ ਬਾਹਰਿ ਸੁਹੇਲਾ ਜੀਉ ॥੧॥
(੧੦੨, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਸਰੀਰਹੁ ਭਾਲਣਿ ਕੋ ਬਾਹਰਿ ਜਾਏ ॥
ਨਾਮੁ ਨ ਲਹੈ ਬਹੁਤੁ ਵੇਗਾਰਿ ਦੁਖੁ ਪਾਏ ॥
(੧੨੪, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਅੰਤਰਮੁਖ ਸੰਪਰਗਿਆਤ ਸਮਾਧੀ ਵਿੱਚ ਜਿਸ ਵਸਤੂ (ਧਯੇਯ) ਦਾ ਧਿਆਨ ਕੀਤਾ ਜਾਂਦਾ ਹੈ, ਉਹ ਸਰੀਰ ਦੇ ਅੰਦਰ ਹੀ ਮੌਜੂਦ ਹੁੰਦੀ ਹੈ। ਅੰਤਰਮੁਖ ਸੰਪਰਗਿਆਤ ਸਮਾਧੀ ਤਿੰਨ ਤਰ੍ਹਾਂ ਦੀ ਹੈ: -

੧. ਵੀਚਾਰ ਆਧਾਰਿਤ ਅੰਤਰਮੁਖ ਸੰਪਰਗਿਆਤ ਸਮਾਧੀ,
੨. ਅਹੰਕਾਰ-ਭੂਮੀ ਆਧਾਰਿਤ ਅੰਤਰਮੁਖ ਸੰਪਰਗਿਆਤ ਸਮਾਧੀ, ਤੇ
੩. ਅਸਮਿਤਾ-ਭੂਮੀ ਆਧਾਰਿਤ ਅੰਤਰਮੁਖ ਸੰਪਰਗਿਆਤ ਸਮਾਧੀ ।

**ਵੀਚਾਰ ਆਧਾਰਿਤ ਸੰਪਰਗਿਆਤ ਸਮਾਧੀ**

ਪਿੱਛੇ ਦੱਸਿਆ ਜਾ ਚੁੱਕਾ ਹੈ ਕਿ ਬਾਹਰਮੁਖ ਸੰਪਰਗਿਆਤ ਸਮਾਧੀ ਵਿੱਚ ਸਥੂਲ ਆਕਾਰ ਜਾਂ ਰੂਪ, ਮੰਤ੍ਰ, ਤੰਤ੍ਰ, ਜਾਂ ਜੰਤ੍ਰ ਆਦਿ ਦਾ ਧਿਆਨ ਕੀਤਾ ਜਾਂਦਾ ਹੈ। ਬਾਹਰਮੁਖ ਸੰਪਰਗਿਆਤ ਸਮਾਧੀ ਦੌਰਾਨ ਚਿੱਤ ਦੀਆਂ ਪ੍ਰਮੁੱਖ ਵ੍ਰਿਤੀਆਂ ਪ੍ਰਮਾਣ, ਵਿਪਰਯਯ ਤੇ ਸਮ੍ਰਿਤੀ ਬਣੀਆਂ ਰਹਿੰਦੀਆਂ ਹਨ। ਨੀਂਦ ਦੀ ਵ੍ਰਿਤੀ ਦੀ ਅਣਹੋਂਦ ਹੁੰਦੀ ਹੈ।

ਜਦੋਂ ਵਿਪਰਯਯ (ਮਿਥਿਆ-ਗਿਆਨ) ਦੀ ਵ੍ਰਿਤੀ ਬਿਲਕੁਲ ਖ਼ਤਮ ਹੋ ਜਾਏ ਤੇ ਸਥੂਲ ਆਕਾਰ ਜਾਂ ਰੂਪ ਆਦਿ ਦਾ ਧਿਆਨ ਕਰਦਿਆਂ ਚਿੱਤ ਵਿੱਚ ਉਸ ਦਾ ਸਿਰਫ਼ ਵੀਚਾਰ ਹੀ ਬਾਕੀ ਰਹਿ ਜਾਏ, ਤਾਂ ਇਹ ਅੰਤਰਮੁਖ ਸੰਪਰਗਿਆਤ ਸਮਾਧੀ ਦਾ ਪਹਿਲਾ ਪੜਾਅ ਹੋ ਜਾਂਦਾ ਹੈ। ਹੁਣ ਮਨ ਸੰਕਲਪ-ਵਿਕਲਪ ਤੇ ਤਰਕ ਵਿਤਰਕ ਦੀ ਆਪਣੀ ਸੁਭਾਵਿਕ ਕਿਰਿਆ ਨਹੀਂ ਕਰਦਾ। ਪੰਜ ਗਿਆਨ ਇੰਦਰੀਆਂ ਤੋਂ ਪ੍ਰਾਪਤ ਹੋ ਰਹੇ ਪੰਜ ਵਿਸ਼ੇ (ਸ਼ਬਦ, ਸਪਰਸ਼, ਰੂਪ, ਰਸ, ਤੇ ਗੰਧ) ਮਨ ਨੂੰ ਭਟਕਾਉਂਦੇ ਨਹੀਂ। ਇੱਥੇ ਵਸਤੂ ਦਾ ਸਥੂਲ ਰੂਪ ਲੁਪਤ ਹੋ ਚੁੱਕਾ ਹੈ, ਸਿਰਫ਼ ਉਸਦਾ ਵੀਚਾਰ ਹੀ ਰਹਿ ਗਿਆ ਹੈ। ਕਿਸੇ ਵਰਣਾਤਮਿਕ ਮੰਤਰ ਦੇ ਵਰਣ ਇੱਥੇ ਕੋਈ ਹੋਂਦ ਨਹੀਂ ਰੱਖਦੇ ਤੇ ਉਹ ਮੰਤਰ ਹੁਣ ਸਿਰਫ਼ ਵੀਚਾਰ ਦੇ ਰੂਪ ਵਿੱਚ ਹੀ ਬਾਕੀ ਰਹਿ ਗਿਆ ਹੈ। ਇਹ ਵੀਚਾਰ ਹੀ ਹੁਣ ਧਯੇਯ ਹੈ ਤੇ ਇਹ ਧਯੇਯ ਸਾਧਕ ਦੇ ਸਰੀਰ ਤੋਂ ਬਾਹਰ ਨਹੀਂ, ਬਲਕਿ ਚਿੱਤ ਦੇ ਅੰਦਰ (ਦਸਮ-ਦੁਆਰ) ਵਿੱਚ ਹੀ ਮੌਜੂਦ ਹੈ। ਇਹ 'ਵੀਚਾਰ ਆਧਾਰਿਤ ਸੰਪਰਗਿਆਤ ਸਮਾਧੀ' ਹੈ। ਇਸੇ ਨੂੰ ਹੀ ਵੀਚਾਰਾਨੁਗਤ ਸੰਪਰਗਿਆਤ ਸਮਾਧੀ ਆਖਦੇ ਹਨ। ਡੂੰਘੇ ਰਹੱਸਵਾਦ ਦਾ ਆਰੰਭ 'ਵੀਚਾਰ ਆਧਾਰਿਤ ਸੰਪਰਗਿਆਤ ਸਮਾਧੀ' ਨਾਲ ਹੀ ਹੁੰਦਾ ਮੰਨਿਆ ਜਾਂਦਾ ਹੈ।

ਬਾਹਰਮੁਖ ਸੰਪਰਗਿਆਤ ਸਮਾਧੀ ਵਿੱਚ ਸਿਰਫ਼ ਵਿਕ੍ਰਿਤੀ, ਭਾਵ ਵਿਅਕਤ ਸਥੂਲ-ਭੂਤਾਂ (ਆਕਾਸ਼, ਵਾਯੂ, ਅਗਨੀ, ਜਲ ਤੇ ਪ੍ਰਿਥਵੀ) ਦਾ ਹੀ ਪ੍ਰਤੱਖ ਹੁੰਦਾ ਹੈ। ਯੋਗਤਾ ਵਾਲੇ ਸਾਧਕ ਇਸ ਸਮਾਧੀ ਦੌਰਾਨ ਪ੍ਰਤੱਖ ਕੀਤੇ ਗਏ ਗਏ ਇਨ੍ਹਾਂ ਵਿਅਕਤ ਸਥੂਲ-ਭੂਤਾਂ ਦੀ ਪ੍ਰਕ੍ਰਿਤੀ, ਜੋ ਕਿ ਇਨ੍ਹਾਂ ਦੇ ਸੂਖਮ ਰੂਪ (ਤਨਮਾਤ੍ਰਾਵਾਂ) ਹਨ, ਦਾ ਅਨੁਮਾਨ ਲਗਾ ਲੈਂਦੇ ਹਨ। ਉਹ ਅੰਦਾਜ਼ਾ ਲਗਾ ਲੈਂਦੇ ਹਨ ਕਿ ਬਾਹਰਮੁਖ ਸੰਪਰਗਿਆਤ ਸਮਾਧੀ ਦੀ ਅਵਸਥਾ ਤੋਂ ਅੱਗੇ ਵੀ ਕੋਈ ਦੁਨੀਆਂ ਹੈ।

ਬਾਹਰਮੁਖ ਸੰਪਰਗਿਆਤ ਸਮਾਧੀ ਵਿੱਚ ਸਾਧਕ ਨੇ ਜੋ ਅਨੁਮਾਨ ਲਗਾਇਆ, ਉਸ ਨੂੰ ਹੀ ਵੀਚਾਰ ਆਧਾਰਿਤ ਸੰਪਰਗਿਆਤ ਸਮਾਧੀ ਵਿੱਚ ਉਹ ਪ੍ਰਤੱਖ ਕਰ ਲੈਂਦਾ ਹੈ। ਬਾਹਰਮੁਖ ਸੰਪਰਗਿਆਤ ਸਮਾਧੀ ਵਿੱਚ ਜੋ ਸਥੂਲ-ਭੂਤ ਪ੍ਰੱਤਖ ਕੀਤੇ ਗਏ, ਉਨ੍ਹਾਂ ਨੂੰ ਵਿਕ੍ਰਿਤੀ ਜਾਣ ਕੇ ਕਿਸੇ ਪ੍ਰਕ੍ਰਿਤੀ ਦਾ ਅਨੁਮਾਨ ਲਗਾਇਆ ਗਿਆ ਸੀ । ਹੁਣ, ਉਹ ਹੀ ਪ੍ਰਕ੍ਰਿਤੀ, ਜਿਸ ਦਾ ਅਨੁਮਾਨ ਬਾਹਰਮੁਖ ਸੰਪਰਗਿਆਤ ਸਮਾਧੀ ਵਿੱਚ ਕੀਤਾ ਗਿਆ, ਇਸ ਵੀਚਾਰ ਆਧਾਰਿਤ ਸੰਪਰਗਿਆਤ ਸਮਾਧੀ ਵਿੱਚ 'ਵਿਕ੍ਰਿਤੀ' ਹੀ ਸਿੱਧ ਹੁੰਦੀ ਹੈ ।

ਇਸ ਸਮਾਧੀ ਦੌਰਾਨ ਬੁੱਧੀ (ਬੁੱਧੀ ਵਿੱਚ ਪਿਆ ਵੀਚਾਰ), ਅਹੰਕਾਰ ਤੇ ਅਸਮਿਤਾ ਕਿਰਿਆਸ਼ੀਲ ਰਹਿੰਦੇ ਹਨ। ਬੁੱਧੀ ਵਿੱਚ ਇੱਕ ਵੀਚਾਰ ਹੈ, ਜਿਸ ਨੂੰ ਕੇਂਦਰ ਬਣਾਇਆ ਗਿਆ ਹੈ। ਅਹੰਕਾਰ ਕਿਰਿਆਸ਼ੀਲ ਰਹਿਣ ਕਾਰਣ ਸਾਧਕ ਨੂੰ ਇਹ ਮਹਿਸੂਸ ਹੁੰਦਾ ਰਹਿੰਦਾ ਹੈ ਕਿ ਉਹ 'ਮੌਜੂਦ ਹੈ'। ਇਸ ਦਾ ਭਾਵ ਇਹ ਹੈ ਕਿ ਸਾਧਕ ਨੂੰ ਇਹ ਮਹਿਸੂਸ ਹੁੰਦਾ ਰਹਿੰਦਾ ਹੈ ਕਿ ਉਹ ਅਤੇ ਉਸ ਦੇ ਧਿਆਨ ਦਾ ਵਿਸ਼ਾ, ਜੋ ਕਿ ਇੱਥੇ ਵੀਚਾਰ ਮਾਤਰ ਹੀ ਹੈ, ਦੋਨੋਂ ਵੱਖੋ-ਵੱਖਰੇ ਮੌਜੂਦ ਹਨ। ਜਦੋਂ ਉਹ ਇਸੀ ਸਮਾਧੀ ਵਿੱਚ ਹੋਰ ਡੂੰਘਾ ਉੱਤਰਦਾ ਹੈ, ਤਾਂ ਆਪਣੀ ਪਹਿਚਾਣ ਆਪਣੇ ਸਥੂਲ ਸਰੀਰ ਵਜੋਂ ਨਹੀਂ, ਬਲਕਿ ਸੂਖਮ ਸਰੀਰ ਵਜੋਂ ਕਰਦਾ ਹੈ। ਉਸ ਦੀ ਧਯੇਯ ਵਸਤੂ ਜਾਂ ਇਸ਼ਟ ਇੱਕ ਵੀਚਾਰ ਦੇ ਰੂਪ ਵਿੱਚ ਉਸ ਦੇ ਅੰਤਹਕਰਣ ਵਿੱਚ ਹੀ ਮੌਜੂਦ ਹੈ, ਇਸ ਲਈ ਉਸ ਦਾ ਚਿੰਤਨ ਕਰਨ ਲਈ ਜਾਂ ਉਸ ਤੱਕ ਪਹੁੰਚਣ ਲਈ ਉਸ ਨੂੰ ਪੰਜ ਸਥੂਲ ਗਿਆਨ-ਇੰਦਰੀਆਂ ਜਾਂ ਕਰਮ ਇੰਦਰੀਆਂ ਦੀ ਜ਼ਰੂਰਤ ਨਹੀਂ ਰਹਿੰਦੀ। ਇਹ ਹੀ ਕਾਰਣ ਹੈ ਕਿ ਹੁਣ ਉਹ ਆਪਣੇ ਆਪ ਦੀ ਪਹਿਚਾਣ ਕਿਸੇ ਸਥੂਲ ਸਰੀਰ (ਨਾਮ, ਨਸਲ, ਜਾਤੀ, ਵਰਣ, ਪੰਥ, ਸੰਪਰਦਾਇ, ਲਿੰਗ, ਭਾਸ਼ਾ, ਆਦਿ) ਦੇ ਤੌਰ 'ਤੇ ਨਹੀਂ ਕਰਦਾ, ਸਗੋਂ ਖ਼ੁਦ ਨੂੰ ਸੂਖਮ ਸਰੀਰਧਾਰੀ ਵਜੋਂ ਜਾਣਨ ਲੱਗਦਾ ਹੈ। ਅਜੇ ਵੀ ਉਹ 'ਅਹੰਕਾਰ', ਅਸਮਿਤਾ ਤੇ ਆਤਮਾ ਵਿੱਚ ਭੇਦ ਨਹੀਂ ਕਰ ਸਕਦਾ। ਅਜੇ ਵੀ ਉਸ ਨੂੰ ਆਪਣੇ ਕੋਲ ਮੌਜੂਦ ਤ੍ਰਿਗੁਣਾਤਮਕ ਗਿਆਨ ਆਪਣਾ ਹੀ ਹਿੱਸਾ ਮਹਿਸੂਸ ਹੁੰਦਾ ਰਹਿੰਦਾ ਹੈ।

ਵੀਚਾਰ ਆਧਾਰਿਤ ਸੰਪਰਗਿਆਤ ਸਮਾਧੀ ਦੌਰਾਨ ਸਾਧਕ ਇਹ ਜਾਣ ਲੈਂਦਾ ਹੈ ਕਿ ਮੈਂ 'ਮਨ' ਨਹੀਂ ਹਾਂ, ਬਲਕਿ ਮਨ ਮੇਰੇ ਦੁਆਰਾ ਵਰਤਿਆ ਜਾਣ ਵਾਲਾ ਇੱਕ ਕਰਣ ਜਾਂ ਔਜ਼ਾਰ (Tool) ਹੈ। ਮਨ ਦੀ ਇਹ ਅਸਲੀਅਤ ਜਾਣ ਲੈਣ ਤੋਂ ਬਾਅਦ ਉਹ ਮਨ ਨੂੰ ਸੰਕਲਪ ਕਰਨ ਤੋਂ ਰੋਕ ਦਿੰਦਾ ਹੈ। ਹੁਣ ਮਨ ਉਸ ਦੇ ਕਾਬੂ ਵਿੱਚ ਹੁੰਦਾ ਹੈ। ਜਿਵੇਂ ਜ਼ਰੂਰਤ ਨਾ ਹੋਣ 'ਤੇ ਅਸੀਂ ਮੋਬਾਈਲ ਫ਼ੋਨ ਨੂੰ ਬੰਦ (switch Off) ਕਰ ਦਿੰਦੇ ਹਾਂ, ਉਵੇਂ ਹੀ ਸਾਧਕ ਆਪਣੇ ਮਨ ਨੂੰ ਬੰਦ (Disconnect) ਕਰ ਦਿੰਦਾ ਹੈ, ਤਾਂ ਕਿ ਬੇਅਰਥ ਦੇ ਸੰਕਲਪ-ਵਿਕਲਪ ਨਾ ਪੈਦਾ ਹੋਣ ।

ਅੰਤਰਮੁਖ ਸੰਪਰਗਿਆਤ ਸਮਾਧੀ ਦੀ ਆਰੰਭਿਕ ਅਵਸਥਾ ਤੋਂ ਬਾਅਦ ਸਾਧਕ ਜਿਉਂ ਜਿਉਂ ਹੋਰ ਡੂੰਘੀ ਅਵਸਥਾ ਵਿੱਚ ਉਤਰਦਾ ਜਾਂਦਾ ਹੈ, ਉਸ ਨੂੰ ਉਹ ਹੈਰਾਨ ਕਰਨ ਦੇਣ ਵਾਲੇ ਤਜੁਰਬੇ ਹੋਣ ਲੱਗਦੇ ਹਨ, ਜਿਨ੍ਹਾਂ ਬਾਰੇ ਸਾਧਾਰਣ ਇਨਸਾਨ ਅੰਦਾਜ਼ਾ ਵੀ ਨਹੀਂ ਲਗਾ ਸਕਦਾ।ਇਸ ਸਮਾਧੀ ਦੀ ਉੱਚਤਮ ਅਵਸਥਾ ਵਿੱਚ ਉਸ ਦੀਆਂ ਸੂਖਮ ਜਾਂ ਦਿਵਯ (ਦਿੱਬ, Divine) ਗਿਆਨ-ਇੰਦਰੀਆਂ ਜਾਗਰਿਤ ਹੋਣੀਆਂ ਸ਼ੁਰੂ ਹੋ ਜਾਂਦੀਆਂ ਹਨ। ਜੇ ਉਹ ਵਾਰ-ਵਾਰ ਇਸ ਸਮਾਧੀ ਦੀ ਅਵਸਥਾ ਵਿੱਚ ਪਹੁੰਚਦਾ ਰਹੇ, ਤਾਂ ਉਸਦੀਆਂ ਸਭ ਸੂਖਮ ਜਾਂ ਦਿਵਯ ਗਿਆਨ-ਇੰਦਰੀਆਂ ਜਾਗਰਿਤ ਹੋ ਕੇ ਸੂਖਮ ਜਾਂ ਦਿਵਯ ਵਿਸ਼ਿਆਂ ਦਾ ਸੁੱਖ ਪ੍ਰਾਪਤ ਕਰਨ ਲੱਗ ਜਾਂਦੀਆਂ ਹਨ ।

ਦਿੱਬ ਗਿਆਨ-ਇੰਦਰੀਆਂ ਦੇ ਜਾਗਰਿਤ ਹੋਣ ਨਾਲ ਉਹ ਸਥੂਲ ਗਿਆਨ-ਇੰਦਰੀਆਂ ਦੇ ਵਿਸ਼ਿਆਂ ਤੋਂ ਉਪਰਾਮ ਹੋਣਾ ਸ਼ੁਰੂ ਹੋ ਜਾਂਦਾ ਹੈ। ਇਹ ਵੈਰਾਗ ਦੀ ਇਧਰਲੀ ਅਵਸਥਾ ਹੈ, ਜਿਸਨੂੰ 'ਅਪਰ-ਵੈਰਾਗ' ਆਖਿਆ ਜਾਂਦਾ ਹੈ। ਆਚਾਰੀਆ ਪਤੰਜਲੀ ਨੇ ਇਸ ਨੂੰ ਵਸ਼ੀਕਾਰ ਵੈਰਾਗ ਆਖਿਆ ਹੈ।

> दृष्टानुश्रविकविषयवितृष्णस्य वशीकारसंज्ञा वैराग्यम॥
> (१५, समाधिपाद, योगसूत्र)।

ਇੱਥੇ ਉਹ ਜਿਸ ਪ੍ਰਕਾਸ਼ ਨੂੰ ਦੇਖਦਾ ਹੈ, ਉਹ ਅਸਲ ਵਿੱਚ ਉਸ ਦੀ ਅਸਮਿਤਾ ਦਾ ਹੀ ਪ੍ਰਕਾਸ਼ ਹੈ, ਜੋ ਖ਼ੁਦ ਪ੍ਰਕਾਸ਼ਵਾਨ ਨਾ ਹੋ ਕੇ ਸਗੋਂ ਆਤਮਾ ਤੋਂ ਪ੍ਰਕਾਸ਼ਿਤ ਹੋਇਆ ਹੁੰਦਾ ਹੈ। ਆਮ ਇਨਸਾਨ ਨੂੰ ਸਥੂਲ ਸਰੀਰ ਵਿੱਚ ਅੱਖਾਂ ਬੰਦ ਕਰਨ 'ਤੇ ਹਨੇਰਾ ਦਿੱਸਦਾ ਹੈ, ਜੋ ਕਿ ਤਮੋਗੁਣ ਦੇ ਪ੍ਰਭਾਵ ਕਾਰਣ ਹੁੰਦਾ ਹੈ। ਸਾਧਕ ਇਸ ਸਮਾਧੀ ਵਿੱਚ ਸਤੋਗੁਣ ਦੀ ਬਹੁਲਤਾ ਵਾਲੇ ਅਸਮਿਤਾ ਦੇ ਨਜ਼ਦੀਕ ਜਾਣ ਕਾਰਣ ਪ੍ਰਕਾਸ਼ ਮਹਿਸੂਸ ਕਰਦਾ ਹੈ। ਇਹ ਪ੍ਰਕਾਸ਼ ਅਸਮਿਤਾ ਦੇ ਸਤੋਗੁਣ ਦਾ ਹੈ। ਅਜੇ ਵੀ ਉਹ ਨਿਰੋਲ ਸਤੋਗੁਣੀ ਅਸਮਿਤਾ ਤੋਂ ਤਾਂ ਅਹੰਕਾਰ ਕਾਰਣ ਦੂਰ ਹੀ ਹੈ, ਪਰ ਉਸ ਦਾ ਪ੍ਰਕਾਸ਼ ਉਸ ਤੱਕ ਪੁੱਜਣਾ ਸ਼ੁਰੂ ਹੋ ਚੁੱਕਾ ਹੈ। ਇਹ ਪ੍ਰਕਾਸ਼ ਉਸ ਨੂੰ ਅਜਿਹਾ ਗਿਆਨ ਦੇਣਾ ਸ਼ੁਰੂ ਕਰਦਾ ਹੈ, ਜੋ ਸਥੂਲ ਅੱਖਾਂ ਨਾਲ ਪ੍ਰਾਪਤ ਹੋਣਾ ਮੁਮਕਿਨ ਨਹੀਂ। ਸਾਧਕ ਅਸਮਿਤਾ ਦੇ ਪ੍ਰਕਾਸ਼ ਨੂੰ ਦੇਖ ਕੇ ਉਸੇ ਨੂੰ ਹੀ ਆਤਮਪ੍ਰਕਾਸ਼ ਸਮਝ ਬੈਠਦਾ ਹੈ। ਇਸੇ ਕਾਰਣ ਉਹ ਅਜੇ ਵੀ ਪ੍ਰਾਕ੍ਰਿਤਕ ਬੰਧ ਵਿੱਚ ਹੀ ਰਹਿੰਦਾ ਹੈ।

**ਅਨਾਹਤ ਨਾਦ**

ਸੂਖਮ ਕੰਨਾਂ ਦੇ ਕਿਰਿਆਸ਼ੀਲ ਹੋਣ ਨਾਲ ਸਾਧਕ ਸੂਖਮ (ਦਿੱਬ) ਆਵਾਜ਼ਾਂ ਨੂੰ ਸੁਣਨ ਦੇ ਯੋਗ ਹੋ ਜਾਂਦਾ ਹੈ: -

> ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ ॥
> (੯੧੭, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

> ਪੰਚ ਸਬਦ ਧੁਨਿ ਅਨਹਦ ਵਾਜੇ ਹਮ ਘਰਿ ਸਾਜਨ ਆਏ ॥੧॥

(੭੬੪, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਅਨਹਤ ਧੁਨਿ ਵਾਜਹਿ ਨਿਤ ਵਾਜੇ ਹਰਿ ਅੰਮ੍ਰਿਤ ਧਾਰ ਰਸਿ ਲੀੜਾ ॥੧॥
(੬੯੮, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਦਰਿ ਵਾਜਹਿ ਅਨਹਤ ਵਾਜੇ ਰਾਮ ॥
ਘਟਿ ਘਟਿ ਹਰਿ ਗੋਬਿੰਦੁ ਗਾਜੇ ਰਾਮ ॥
(੫੭੮, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਡੂੰਘੇ ਰਹੱਸ ਦਾ ਵਿਸ਼ਾ ਹੋਣ ਕਾਰਣ ਤੇ ਤੁੱਛ ਮਾਨਵ ਦੀ ਇਸ ਤੱਕ ਪਹੁੰਚ ਵੀ ਨਾ ਹੋਣ ਕਾਰਣ ਇਨ੍ਹਾਂ ਦਿੱਬ ਆਵਾਜ਼ਾਂ ਬਾਰੇ ਵਿਸਥਾਰ ਨਾਲ ਚਰਚਾ ਲੱਗਭੱਗ ਨਾ ਦੇ ਬਰਾਬਰ ਹੀ ਕੀਤੀ ਜਾਂਦੀ ਹੈ। ਅਜਿਹੇ ਵੀ ਲੋਕ ਹਨ, ਜੋ ਇਹ ਮੰਨਦੇ ਹਨ ਕਿ ਗੁਰਬਾਣੀ ਵਿੱਚ ਅਨਾਹਤ ਨਾਦ ਦਾ ਜ਼ਿਕਰ ਸਿਰਫ਼ ਇੱਕ ਕਾਵਿ-ਉਡਾਰੀ ਹੀ ਹੈ ਤੇ ਸੱਚਮੁੱਚ ਦੀ ਕੋਈ ਸੰਗੀਤਕ ਧੁਨੀ ਕਿਸੇ ਸਾਧਕ ਨੂੰ ਨਹੀਂ ਸੁਣਦੀ। ਇਹ ਲੋਕ ਇਸ ਤੱਥ ਨੂੰ ਨਜ਼ਰ-ਅੰਦਾਜ਼ ਕਰ ਦਿੰਦੇ ਹਨ ਕਿ ਅਨਾਹਤ ਨਾਦ ਦਾ ਜ਼ਿਕਰ ਗੁਰਬਾਣੀ ਵਿੱਚ ਬਹੁਤ ਜ਼ਿਆਦਾ ਹੋਇਆ ਹੈ । ਜਿਸ ਸੰਕਲਪ (Concept) ਦਾ ਗੁਰਬਾਣੀ ਵਿੱਚ ਇੰਨੀ ਵਾਰ ਜ਼ਿਕਰ ਹੋਇਆ ਹੋਵੇ, ਉਸ ਨੂੰ ਮਹਿਜ਼ ਇੱਕ ਕਾਵਿ-ਉਡਾਰੀ ਆਖ ਕੇ ਟਾਲਿਆ ਨਹੀਂ ਜਾ ਸਕਦਾ।

ਗੁਰੂ ਨਾਨਕ ਦੇਵ ਜੀ ਨੇ ਵਿਰਾਟ ਪੁਰਖ ਪ੍ਰਭੂ ਦੀ ਹੋ ਰਹੀ ਵਿਰਾਟ ਆਰਤੀ ਦਾ ਜ਼ਿਕਰ ਬਹੁਤ ਹੀ ਸ਼ਾਨਦਾਰ ਢੰਗ ਨਾਲ ਕੀਤਾ ਹੈ: -

ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ ॥
ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥੧॥
ਕੈਸੀ ਆਰਤੀ ਹੋਇ ॥
ਭਵ ਖੰਡਨਾ ਤੇਰੀ ਆਰਤੀ ॥
ਅਨਹਤਾ ਸਬਦ ਵਾਜੰਤ ਭੇਰੀ ॥੧॥ ਰਹਾਉ ॥
(੧੩, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਇਸ ਸ਼ਬਦ ਵਿੱਚ ਗੁਰੂ ਨਾਨਕ ਦੇਵ ਜੀ ਨੇ ਮਨੁੱਖ ਵੱਲੋਂ ਕੀਤੀ ਜਾਂਦੀ ਆਰਤੀ ਵਿੱਚ ਵਰਤੀਆਂ ਜਾ ਰਹੀਆਂ ਵਸਤੂਆਂ ਨਾਲ ਤੁਲਨਾ ਕਰਦਿਆਂ ਪ੍ਰਭੂ ਦੀ ਹੋ ਰਹੀ ਵਿਰਾਟ ਆਰਤੀ ਦੀਆਂ ਵਿਰਾਟ ਵਸਤੂਆਂ ਦਾ ਜ਼ਿਕਰ ਕੀਤਾ ਹੈ। ਮਨੁੱਖ ਵੱਲੋਂ ਕੀਤੀ ਜਾਂਦੀ ਆਰਤੀ ਵਿੱਚ ਥਾਲ ਦੀ ਵਰਤੋਂ ਕੀਤੀ ਜਾਂਦੀ ਹੈ । ਵਿਰਾਟ ਦੀ ਹੋ ਰਹੀ ਆਰਤੀ ਵਿੱਚ ਗਗਨਮਈ ਥਾਲ ਵਰਤਿਆ ਜਾ ਰਿਹਾ ਹੈ। ਇੱਥੇ ਮਨੁੱਖ ਵੱਲੋਂ ਵਰਤਿਆ ਜਾ ਰਿਹਾ ਥਾਲ ਵੀ ਹਕੀਕਤ ਹੈ ਤੇ ਵਿਰਾਟ ਦੀ ਆਰਤੀ ਵਾਲਾ ਗਗਨਮਈ ਥਾਲ ਵੀ ਹਕੀਕਤ ਹੈ, ਕੋਈ ਕੋਰੀ ਕਲਪਨਾ ਜਾਂ ਮਹਿਜ਼ ਕਾਵਿ-ਉਡਾਰੀ ਨਹੀਂ। ਮਨੁੱਖ ਵੱਲੋਂ ਕੀਤੀ ਜਾਂਦੀ ਆਰਤੀ ਵਿੱਚ ਦੀਵੇ ਵਰਤੇ ਜਾਂਦੇ ਹਨ ਤੇ ਵਿਰਾਟ ਦੀ ਆਰਤੀ ਵਿੱਚ ਸੂਰਜ ਤੇ ਚੰਦਰ ਹੀ ਦੀਵੇ ਹਨ। ਇੱਥੇ ਮਨੁੱਖ ਵੱਲੋਂ ਵਰਤੇ ਜਾ ਰਹੇ ਦੀਵੇ ਵੀ ਹਕੀਕਤ ਹਨ ਤੇ ਵਿਰਾਟ ਦੀ ਆਰਤੀ ਵਾਲੇ ਸੂਰਜ ਤੇ ਚੰਦਰ ਵੀ ਹਕੀਕਤ ਹਨ, ਕੋਈ ਕਲਪਨਾ ਜਾਂ ਕਾਵਿ-ਉਡਾਰੀ ਨਹੀਂ। ਮਨੁੱਖ ਵੱਲੋਂ ਕੀਤੀ ਜਾਂਦੀ ਆਰਤੀ ਵਿੱਚ ਮੋਤੀ ਰੱਖੇ ਜਾਂਦੇ ਹਨ ਤੇ ਵਿਰਾਟ ਦੀ ਆਰਤੀ ਵਿੱਚ ਤਾਰੇ ਹੀ ਮੋਤੀ ਹਨ। ਇੱਥੇ ਮਨੁੱਖ ਵੱਲੋਂ ਵਰਤੇ ਜਾ ਰਹੇ ਮੋਤੀ ਵੀ ਹਕੀਕਤ ਹਨ ਤੇ ਵਿਰਾਟ ਦੀ ਆਰਤੀ ਵਾਲੇ ਤਾਰੇ ਵੀ ਹਕੀਕਤ ਹਨ, ਕੋਈ ਕੋਰੀ ਕਲਪਨਾ ਨਹੀਂ। ਮਨੁੱਖ ਆਰਤੀ ਲਈ ਧੂਪ ਦੀ ਵਰਤੋਂ ਕਰਦਾ ਹੈ ਤੇ ਵਿਰਾਟ ਦੀ ਆਰਤੀ ਵਿੱਚ ਮਲਯ ਪਰਬਤ ਤੋਂ ਆ ਰਹੀ ਮਹਿਕ ਹੀ ਧੂਪ ਹੈ। ਮਨੁੱਖ ਵੱਲੋਂ ਵਰਤੀ ਜਾ ਰਹੀ ਧੂਪ ਵੀ ਹਕੀਕਤ ਹੈ ਤੇ ਵਿਰਾਟ ਦੀ ਆਰਤੀ ਵਿੱਚ ਲੱਗੀ ਹੋਈ ਮਲਯ ਦੀ ਮਹਿਕ ਵੀ ਹਕੀਕਤ ਹੈ, ਕੋਈ ਕੋਰੀ ਕਲਪਨਾ ਨਹੀਂ। ਆਰਤੀ ਲਈ ਮਨੁੱਖ ਚਵਰ ਝੁਲਾਉਂਦਾ ਹੈ ਤੇ ਵਿਰਾਟ ਦੀ ਆਰਤੀ ਵਿੱਚ ਹਵਾ ਹੀ ਵਹਿ ਕੇ ਚਵਰ ਝੁਲਾ ਰਹੀ ਹੈ। ਮਨੁੱਖ ਵੱਲੋਂ ਕੀਤੀ ਜਾ ਰਹੀ ਆਰਤੀ ਵਿੱਚਲਾ ਚਵਰ ਵੀ ਹਕੀਕਤ ਹੈ ਤੇ ਵਿਰਾਟ ਦੀ ਆਰਤੀ ਵਿੱਚ ਵਹਿ ਰਹੀ ਹਵਾ ਵੀ ਹਕੀਕਤ ਹੈ, ਸਿਰਫ਼ ਕਾਵਿ-ਕਲਪਨਾ ਹੀ ਨਹੀਂ। ਮਨੁੱਖ ਵੱਲੋਂ ਕੀਤੀ ਜਾ ਰਹੀ ਆਰਤੀ ਵਿੱਚ ਫੁੱਲਾਂ ਦੀ ਵਰਤੋਂ ਕੀਤੀ ਜਾਂਦੀ ਹੈ ਤੇ ਵਿਰਾਟ ਦੀ ਹੋ ਰਹੀ ਆਰਤੀ ਵਿੱਚ ਸਾਰੀ ਵਨਸਪਤੀ ਹੀ ਫੁੱਲਾਂ ਵਜੋਂ ਵਰਤੀ ਜਾ ਰਹੀ ਹੈ। ਮਨੁੱਖ ਵੱਲੋਂ ਕੀਤੀ ਜਾ ਰਹੀ ਆਰਤੀ ਦੇ ਫੁੱਲ ਤੇ ਵਿਰਾਟ ਦੀ ਆਰਤੀ ਲਈ ਸਾਰੀ ਵਨਸਪਤੀ ਦੋਵੇਂ ਹੀ ਹਕੀਕਤ ਹਨ, ਕੋਈ ਕਾਵਿ-ਕਲਪਨਾ ਨਹੀਂ। ਮਨੁੱਖ ਵੱਲੋਂ ਕੀਤੀ ਜਾ ਰਹੀ ਆਰਤੀ ਵਿੱਚ ਭੇਰੀ ਵੱਜਦੀ ਹੈ ਤੇ ਵਿਰਾਟ ਦੀ ਆਰਤੀ ਵਿੱਚ ਅਨਾਹਤ ਸ਼ਬਦ ਵੱਜਦਾ ਹੈ। ਗੁਰੂ ਨਾਨਕ ਦੇਵ ਜੀ ਨੇ ਇੱਕ ਵਿਰਾਟ ਅਸਲੀ ਵਸਤੂ ਦੀ ਤੁਲਨਾ ਇੱਕ ਛੋਟੀ ਅਸਲੀ ਵਸਤੂ ਨਾਲ ਕੀਤੀ ਹੈ। ਜਿਵੇਂ ਵਿਰਾਟ ਦੀ ਆਰਤੀ ਵਿੱਚ ਲੱਗੇ ਹੋਏ ਆਕਾਸ਼, ਸੂਰਜ, ਚੰਦ, ਤਾਰੇ, ਮਲਯ ਪਰਬਤ ਤੋਂ ਆ ਰਹੀ ਖ਼ੁਸ਼ਬੂ, ਹਵਾ, ਵਨਸਪਤੀ ਆਦਿ ਅਸਲੀ ਹਨ, ਕੋਈ ਕਾਵਿ-ਉਡਾਰੀ ਜਾਂ ਕਾਵਿ-ਕਲਪਨਾ ਨਹੀਂ, ਉਵੇਂ ਹੀ ਅਨਾਹਤ ਸ਼ਬਦ ਵੀ ਅਸਲੀ ਹੀ ਹੈ, ਕੋਈ ਕਾਵਿ-ਉਡਾਰੀ ਜਾਂ ਕਾਵਿ-ਕਲਪਨਾ ਨਹੀਂ। ਅਜਿਹਾ ਕਹਿਣਾ ਬਿਲਕੁਲ ਗ਼ਲਤ ਹੋਏਗਾ ਕਿ ਆਕਾਸ਼, ਸੂਰਜ, ਚੰਦ, ਤਾਰੇ, ਮਲਯ ਪਰਬਤ ਤੋਂ ਆ ਰਹੀ ਖ਼ੁਸ਼ਬੂ, ਹਵਾ, ਵਨਸਪਤੀ ਆਦਿ ਤਾਂ ਅਸਲੀ ਵਸਤੂਆਂ ਹਨ, ਪਰ ਅਨਾਹਤ ਸ਼ਬਦ ਮਹਿਜ਼ ਇੱਕ ਕਾਵਿ ਉਡਾਰੀ ਹੀ ਹੈ।

ਭਾਈ ਗੁਰਦਾਸ ਜੀ ਨੇ ਵੀ ਅਨਾਹਤ ਸ਼ਬਦ (ਨਾਦ) ਦਾ ਜ਼ਿਕਰ ਬਿਲਕੁਲ ਸਪਸ਼ਟ ਰੂਪ ਵਿੱਚ ਇੱਕ 'ਤੱਥ' (Fact) ਵਜੋਂ ਹੀ ਕੀਤਾ ਹੈ: -

ਦਸਮ ਸਥਾਨ ਕੇ ਸਮਾਨਿ ਕਉਨ ਭਉਨ ਕਹਉ
ਗੁਰਮੁਖਿ ਪਾਵੈ ਸੁ ਤਉ ਅਨਤ ਨ ਪਾਵਈ ॥
ਉਨਮਨੀ ਜੋਤਿ ਪਟੰਤਰ ਦੀਜੈ ਕਉਨ ਜੋਤਿ

ਦਇਆ ਕੈ ਦਿਖਾਵੈ ਜਾਹੀ ਤਾਹੀ ਬਨਿ ਆਵਈ ॥
ਅਨਹਦ ਨਾਦ ਸਮਸਰਿ ਨਾਦ ਬਾਦ ਕਉਨ
ਸ੍ਰੀ ਗੁਰ ਸੁਨਾਵੇ ਜਾਹਿ ਸੋਈ ਲਿਵ ਲਾਵਈ ॥
ਨਿਝਰ ਅਪਾਰ ਧਾਰ ਤੁਲਿ ਨ ਅੰਮ੍ਰਿਤ ਰਸ
ਅਪਿਓ ਪੀਆਵੈ ਜਾਹਿ ਤਾਹੀ ਮੈ ਸਮਾਵਈ ॥੧੦॥

ਉਪਰੋਕਤ ਕਬਿੱਤ ਵਿੱਚ ਭਾਈ ਗੁਰਦਾਸ ਜੀ ਨੇ ਦਸਮ ਸਥਾਨ (ਦਸਮ ਦੁਆਰ), ਜੋਤਿ, ਅਨਹਦ ਨਾਦ, ਤੇ ਅੰਮ੍ਰਿਤ ਦਾ ਜੋ ਜ਼ਿਕਰ ਕੀਤਾ ਹੈ, ਉਹ ਇਨ੍ਹਾਂ ਦੇ ਤੱਥ ਹੋਣ ਦੇ ਤੌਰ 'ਤੇ ਜ਼ਿਕਰ ਹੈ, ਸਿਰਫ਼ ਕੋਈ ਕਾਵਿ ਉਪਮਾ ਦੇਣ ਲਈ ਨਹੀਂ ਹੈ। ਇੱਥੇ ਕਿਸੇ ਕਾਵਿ-ਉਪਮਾ ਦੀ ਕੋਈ ਗੁੰਜਾਇਸ਼ ਹੀ ਨਹੀਂ ਹੈ।

ਵੱਡੇ ਭਾਗਾਂ ਵਾਲੇ ਜਿਨ੍ਹਾਂ ਸਾਧਕਾਂ ਨੇ ਅਨਾਹਤ ਨਾਦ ਸੁਣਿਆ ਹੈ, ਉਨ੍ਹਾਂ ਨੂੰ ਅਨਾਹਤ ਨਾਦ ਦੀ ਹੋਂਦ ਤੋਂ ਇਨਕਾਰੀ ਵਿਅਕਤੀਆਂ ਨਾਲ ਕੋਈ ਮਤਲਬ ਨਹੀਂ ਹੁੰਦਾ। ਉਹ ਅਨਾਹਤ ਨਾਦ ਵਿੱਚ ਲਿਵ ਲਗਾ ਕੇ ਆਨੰਦਿਤ ਹੁੰਦੇ ਰਹਿੰਦੇ ਹਨ। ਵਿਸਮਾਦ ਦੀ ਜਿਸ ਅਵਸਥਾ ਦਾ ਉਹ ਆਨੰਦ ਮਾਣ ਰਹੇ ਹੁੰਦੇ ਹਨ, ਅਪਰਾ-ਵਿਦਿਆਧਾਰੀ ਉਸ ਦਾ ਅੰਦਾਜ਼ਾ ਵੀ ਨਹੀਂ ਲਗਾ ਸਕਦਾ।

ਜੈ ਜੈ ਸਬਦੁ ਅਨਾਹਦੁ ਵਾਜੈ ॥ ਸੁਨਿ ਸੁਨਿ ਅਨਦ ਕਰੇ ਪ੍ਰਭੁ ਗਾਜੈ ॥
ਪ੍ਰਗਟੇ ਗੁਪਾਲ ਮਹਾਂਤ ਕੈ ਮਾਥੇ ॥ ਨਾਨਕ ਉਧਰੇ ਤਿਨ ਕੈ ਸਾਥੇ ॥੩॥
(੨੯੫, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਅਨਾਹਤ ਨਾਦ ਦੀ ਹੋਂਦ ਤੋਂ ਇਨਕਾਰੀ ਲੋਕ ਉਹ ਹਨ, ਜਿਨ੍ਹਾਂ ਨੇ ਖ਼ੁਦ ਅਨਾਹਤ ਨਾਦ ਨਹੀਂ ਸੁਣਿਆ; ਬਿਲਕੁਲ ਉਵੇਂ ਹੀ, ਜਿਵੇਂ ਪਰਮਾਤਮਾ ਦੀ ਹੋਂਦ ਤੋਂ ਇਨਕਾਰੀ ਲੋਕ ਉਹ ਹਨ, ਜਿਨ੍ਹਾਂ ਨੇ ਪਰਮਾਤਮਾ ਦੀ ਹੋਂਦ ਨੂੰ ਅਨੁਭਵ ਨਹੀਂ ਕੀਤਾ। ਅਜਿਹੇ ਕਿਸੇ ਵਿਅਕਤੀ ਨਾਲ ਇਨ੍ਹਾਂ ਆਧਿਆਤਮਿਕ ਵਿਸ਼ਿਆਂ ਬਾਰੇ ਬਹਿਸ ਕਰਨਾ ਆਪਣਾ ਸਮਾਂ ਬਰਬਾਦ ਕਰਨਾ ਹੋਏਗਾ।

ਰਾਗੁ ਗੋਂਡ ਬਾਣੀ ਭਗਤਾ ਕੀ ॥ ਕਬੀਰ ਜੀ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਸੰਤੁ ਮਿਲੈ ਕਿਛੁ ਸੁਨੀਐ ਕਹੀਐ ॥ ਮਿਲੈ ਅਸੰਤੁ ਮਸਟਿ ਕਰਿ ਰਹੀਐ ॥੧॥
ਬਾਬਾ ਬੋਲਨਾ ਕਿਆ ਕਹੀਐ ॥ ਜੈਸੇ ਰਾਮ ਨਾਮ ਰਵਿ ਰਹੀਐ ॥੧॥ ਰਹਾਉ ॥
ਸੰਤਨ ਸਿਉ ਬੋਲੇ ਉਪਕਾਰੀ ॥ ਮੂਰਖ ਸਿਉ ਬੋਲੇ ਝਖ ਮਾਰੀ ॥੨॥
ਬੋਲਤ ਬੋਲਤ ਬਢਹਿ ਬਿਕਾਰਾ ॥ ਬਿਨੁ ਬੋਲੇ ਕਿਆ ਕਰਹਿ ਬੀਚਾਰਾ ॥੩॥
ਕਹੁ ਕਬੀਰ ਛੂਛਾ ਘਟੁ ਬੋਲੈ ॥ ਭਰਿਆ ਹੋਇ ਸੁ ਕਬਹੁ ਨ ਡੋਲੈ ॥੪॥੧॥
(੮੭੦, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਅਨਾਹਤ ਨਾਦ ਸਮਾਧੀ ਦੀ ਅਵਸਥਾ ਦਾ ਵਾਰ-ਵਾਰ ਅਨੁਭਵ ਹੋਣ ਨਾਲ ਹੀ ਸੁਣਨਾ ਸ਼ੁਰੂ ਹੁੰਦਾ ਹੈ। ਆਮ ਤੌਰ 'ਤੇ ਵੀਚਾਰ ਆਧਾਰਿਤ ਸੰਪਰਗਿਆਤ ਸਮਾਧੀ ਦੀ ਡੂੰਘੀ ਅਵਸਥਾ ਵਿੱਚ ਅਨਾਹਤ ਨਾਦ ਦਾ ਸੁਣਨਾ ਆਰੰਭ ਹੁੰਦਾ ਹੈ।

ਅਨਾਹਤ ਨਾਦ ਸਾਧਾਰਣ ਜਾਗਰਤ ਅਵਸਥਾ ਨਾਲ ਸੰਬੰਧਿਤ ਨਹੀਂ ਹੈ। ਕਈ ਵਿਅਕਤੀ ਆਪਣੇ ਦੋਹਾਂ ਕੰਨਾਂ ਵਿੱਚ ਉਂਗਲਾਂ ਪਾ ਕੇ ਨਾਦ ਸੁਣਨ ਦਾ ਦਾਅਵਾ ਕਰਦੇ ਹਨ। ਆਪਣੇ ਕੰਨਾਂ ਵਿੱਚ ਉਂਗਲਾਂ ਪਾ ਕੇ ਜੋ ਆਵਾਜ਼ ਸੁਣੀ ਜਾਂਦੀ ਹੈ, ਉਹ ਅਨਾਹਤ ਸ਼ਬਦ ਨਹੀਂ ਹੁੰਦਾ, ਬਲਕਿ ਆਹਤ ਸ਼ਬਦ ਹੈ, ਜੋ ਦਿਲ ਦੀ ਧੜਕਨ ਆਦਿ ਦੀ ਆਵਾਜ਼ ਹੁੰਦੀ ਹੈ। ਆਪਣੇ ਕੰਨਾਂ ਵਿੱਚ ਉਂਗਲਾਂ ਪਾ ਕੇ ਜੋ ਆਵਾਜ਼ ਸੁਣੀ ਜਾਂਦੀ ਹੈ, ਉਸ ਨੂੰ ਤਾਂ ਕੋਈ ਵੀ ਸੁਣ ਸਕਦਾ ਹੈ। ਉਸ ਲਈ ਨਾ ਤਾਂ ਗੁਰੂ ਦੀ ਜ਼ਰੂਰਤ ਹੈ, ਨਾ ਗਿਆਨ ਦੀ ਤੇ ਨਾ ਹੀ ਨਾਮ-ਅਭਿਆਸ ਦੀ।

**ਪੰਚ ਸ਼ਬਦ**

ਜਿਵੇਂ ਸਥੂਲ ਸਰੀਰ ਦੀਆਂ ਪੰਜ ਗਿਆਨ-ਇੰਦਰੀਆਂ (ਕੰਨ, ਚਮੜੀ, ਅੱਖਾਂ, ਜੀਭ, ਤੇ ਨੱਕ) ਹਨ, ਉਵੇਂ ਹੀ ਸੂਖਮ ਸਰੀਰ ਦੀਆਂ ਪੰਜ ਗਿਆਨ-ਇੰਦਰੀਆਂ (ਸੂਖਮ ਕੰਨ, ਸੂਖਮ ਚਮੜੀ, ਸੂਖਮ ਅੱਖਾਂ, ਸੂਖਮ ਜੀਭ, ਤੇ ਸੂਖਮ ਨੱਕ) ਹਨ। ਇਨ੍ਹਾਂ ਨੂੰ ਹੀ ਦਿੱਬ ਕੰਨ, ਦਿੱਬ ਚਮੜੀ, ਦਿੱਬ ਅੱਖਾਂ, ਦਿੱਬ ਜੀਭ, ਤੇ ਦਿੱਬ ਨੱਕ ਵੀ ਆਖ ਦਿੱਤਾ ਜਾਂਦਾ ਹੈ।

ਜਿਵੇਂ ਸਥੂਲ ਸਰੀਰ ਦੀਆਂ ਪੰਜ ਗਿਆਨ-ਇੰਦਰੀਆਂ ਦੇ ਪੰਜ ਵਿਸ਼ੇ (ਸ਼ਬਦ, ਸਪਰਸ਼, ਰੂਪ, ਰਸ, ਤੇ ਗੰਧ) ਹਨ, ਉਵੇਂ ਹੀ ਸੂਖਮ ਸਰੀਰ ਦੀਆਂ ਗਿਆਨ-ਇੰਦਰੀਆਂ ਵੀ ਪੰਜ ਵਿਸ਼ਿਆਂ ਦਾ ਉਪਭੋਗ ਕਰਦੀਆਂ ਹਨ। ਇਹ ਪੰਜ ਵਿਸ਼ੇ ਹਨ: - ਸੂਖਮ ਸ਼ਬਦ, ਸੂਖਮ ਸਪਰਸ਼, ਸੂਖਮ ਰੂਪ, ਸੂਖਮ ਰਸ, ਤੇ ਸੂਖਮ ਗੰਧ। ਇਨ੍ਹਾਂ ਨੂੰ ਹੀ ਦਿੱਬ ਸ਼ਬਦ, ਦਿੱਬ ਸਪਰਸ਼, ਦਿੱਬ ਰੂਪ, ਦਿੱਬ ਰਸ, ਤੇ ਦਿੱਬ ਗੰਧ ਆਖ ਲਿਆ ਜਾਂਦਾ ਹੈ।

ਪੰਜ ਸੂਖਮ ਜਾਂ ਦਿੱਬ ਗਿਆਨ-ਇੰਦਰੀਆਂ ਨਾਲ ਸਾਧਕ ਪੰਜ ਸੂਖਮ ਜਾਂ ਦਿੱਬ ਵਿਸ਼ਿਆਂ ਨੂੰ ਭੋਗਦਾ ਹੈ।

ਸੂਖਮ ਕੰਨ ਜਦੋਂ ਜਾਗਰਿਤ ਹੋ ਜਾਂਦੇ ਹਨ, ਤਾਂ ਸਾਧਕ ਕਈ ਪ੍ਰਕਾਰ ਦੀਆਂ ਸੂਖਮ ਆਵਾਜ਼ਾਂ ਸੁਣ ਲੈਣ ਦੀ ਯੋਗਤਾ ਪ੍ਰਾਪਤ ਕਰ ਲੈਂਦਾ ਹੈ। ਇਹ ਉਹ ਆਵਾਜ਼ਾਂ ਜਾਂ ਸ਼ਬਦ ਹਨ, ਜੋ ਸਾਧਾਰਣ ਇਨਸਾਨ ਆਪਣੇ ਸਥੂਲ ਕੰਨਾਂ ਨਾਲ ਨਹੀਂ ਸੁਣ ਸਕਦਾ।

ਅਨਾਹਤ ਨਾਦ ਜਾਂ ਅਨਾਹਤ ਸ਼ਬਦ ਦਾ ਜ਼ਿਕਰ ਕਰਦਿਆਂ ਗੁਰਬਾਣੀ ਵਿੱਚ ਇਸ ਦੀ ਤੁਲਨਾ ਕਿੰਗੁਰੀ, ਮ੍ਰਿਦੰਗ, ਤੂਰਾ, ਬੀਣਾ, ਬੇਨ (ਬੰਸਰੀ), ਛੁਣਕਾਰ (ਘੁੰਘਰੂਆਂ ਦੀ ਆਵਾਜ਼), ਭੇਰੀ ਆਦਿ ਨਾਲ ਕੀਤੀ ਗਈ ਮਿਲਦੀ ਹੈ।

ਰਾਜਾ ਰਾਮ ਅਨਹਦ ਕਿੰਗੁਰੀ ਬਾਜੈ ॥ ਜਾ ਕੀ ਦਿਸਟਿ ਨਾਦ ਲਿਵ ਲਾਗੈ ॥੧॥
(੯੨, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਥਿਰੁ ਭਈ ਤੰਤੀ ਤੂਟਸਿ ਨਾਹੀ ਅਨਹਦ ਕਿੰਗੁਰੀ ਬਾਜੀ ॥੩॥
(੩੩੫, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਬਾਜੇ ਬਜਹਿ ਮ੍ਰਿਦੰਗ ਅਨਾਹਦ ਕੋਕਿਲ ਰੀ ਰਾਮ ਨਾਮੁ ਬੋਲੈ ਮਧੁਰ ਬੈਨ ਅਤਿ ਸੁਹੀਆ ॥੧॥
(੧੨੭੧, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਵਾਜੇ ਤਾ ਕੈ ਅਨਹਦ ਤੂਰਾ ॥੫॥੪੦॥੯੧॥
(੩੯੩, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਤਹ ਬਾਜੇ ਅਨਹਦ ਬੀਣਾ ॥੩॥
(੯੭੨, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਬਾਜੰਤ ਨਾਨਕ ਸਬਦ ਬੀਣਾਂ ॥੧੩॥
(੧੩੫੫, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਅਖੰਡ ਮੰਡਲ ਨਿਰੰਕਾਰ ਮਹਿ ਅਨਹਦ ਬੇਨੁ ਬਜਾਵਉਗੋ ॥੧॥
(੯੭੩, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਅਨਹਦ ਰੁਣ ਝੁਣਕਾਰੁ ਸਹਜ ਧੁਨਿ ਸਾਚੀ ਕਾਰ ਕਮਾਈ ਹੇ ॥੧੨॥
(੧੦੭੨, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਅਨਹਤਾ ਸਬਦ ਵਾਜੰਤ ਭੇਰੀ ॥੧॥ ਰਹਾਉ ॥
(੧੩, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਆਮ ਤੌਰ 'ਤੇ ਰਹੱਸਵਾਦੀ ਸਾਧਕਾਂ ਨੇ ਦੱਸ ਪ੍ਰਕਾਰ ਦੀਆਂ ਉਨ੍ਹਾਂ ਆਵਾਜ਼ਾਂ ਦਾ ਜ਼ਿਕਰ ਕੀਤਾ ਹੈ, ਜੋ ਕੋਈ ਸਾਧਕ ਆਪਣੀ ਰਹੱਸਵਾਦੀ ਯਾਤਰਾ ਦੌਰਾਨ ਸੁਣਨ ਦਾ ਸੁਭਾਗ ਪ੍ਰਾਪਤ ਕਰਦਾ ਹੈ। ਸਵਾਮੀ ਨਯਨਾਨੰਦ ਸਰਸਵਤੀ ਜੀ ਨੇ ਇਨ੍ਹਾਂ ਦੱਸ ਆਵਾਜ਼ਾਂ ਦਾ ਜ਼ਿਕਰ ਇਸ ਪ੍ਰਕਾਰ ਕੀਤਾ ਹੈ: -

੧. ਪੰਜੇਬ,
੨. ਸਾਗਰ ਦੀ ਲਹਿਰ,
੩. ਮ੍ਰਿਦੰਗ,
੪. ਸ਼ੰਖ,
੫. ਤੁਰਹੀ,
੬. ਮੁਰਲੀ,
੭. ਬੀਨ,
੮. ਸਿੰਘ-ਗਰਜ,
੯. ਨਫ਼ੀਰੀ, ਤੇ
੧੦. ਬੁਲਬੁਲ।

ਦੇਖੋ, ਸਵਾਮੀ ਨਯਨਾਨੰਦ ਸਰਸਵਤੀ ਜੀ ਦਾ (ਹਿੰਦੀ) ਲੇਖ 'ਅਨਾਹਤ ਨਾਦ', ਕਲਿਆਣ ਸਾਧਨਾ ਅੰਕ, ਗੀਤਾ ਪ੍ਰੈੱਸ, ਗੋਰਖਪੁਰ।

ਇਸ ਤੋਂ ਇਲਾਵਾ, ਸਾਨੂੰ ਇਨ੍ਹਾਂ ਦੱਸ ਆਵਾਜ਼ਾਂ ਦਾ ਯੋਗੀਆਂ ਵੱਲੋਂ ਜ਼ਿਕਰ ਇਸ ਪ੍ਰਕਾਰ ਵੀ ਮਿਲਦਾ ਹੈ: -

੧. ਭ੍ਰਮਰ-ਗੁੰਜਾਰ (ਭੰਵਰੇ ਦੀ ਆਵਾਜ਼),
੨. ਸੰਖ,
੩. ਮ੍ਰਿਦੰਗ,
੪. ਤਾੜੀ,
੫. ਘੰਟੇ ਦੀ ਆਵਾਜ਼,
੬. ਵੀਣਾ,
੭. ਭੇਰੀ,
੮. ਦੁੰਦਭੀ,
੯. ਸਮੁੰਦਰ ਦੀ ਗਰਜ, ਤੇ
੧੦. ਮੇਘ ਦੀ ਗਰਜ਼ ।

ਅਸਲ ਗੱਲ ਇਹ ਹੈ ਕਿ ਜਦੋਂ ਕੋਈ ਵੀ ਸਾਧਕ ਆਪਣੇ ਵੱਲੋਂ ਸੁਣੇ ਗਏ ਕਿਸੇ ਸੂਖਮ ਸ਼ਬਦ ਜਾਂ ਆਵਾਜ਼ ਦਾ ਵਰਣਨ ਕਰਦਾ ਹੈ, ਤਾਂ ਸੁਭਾਵਿਕ ਹੀ ਉਹ ਉਸ ਸੂਖਮ ਜਾਂ ਦਿੱਬ ਆਵਾਜ਼ ਦੀ ਤੁਲਨਾ ਕਿਸੇ ਸਥੂਲ ਵਸਤੂ ਦੀ ਆਵਾਜ਼ ਨਾਲ ਹੀ ਕਰਦਾ ਹੈ । ਹਕੀਕਤ ਵਿੱਚ ਉਸ ਸੂਖਮ ਤੇ ਸਥੂਲ ਆਵਾਜ਼ ਵਿੱਚ ਬਹੁਤ ਅੰਤਰ ਹੁੰਦਾ ਹੈ, ਪ੍ਰੰਤੂ ਮਜਬੂਰੀ ਵਿੱਚ ਹੀ ਉਸ ਸੂਖਮ ਆਵਾਜ਼ ਦੀ ਤੁਲਨਾ ਕਿਸੀ ਸਥੂਲ ਵਸਤੂ ਦੀ ਆਵਾਜ਼ ਨਾਲ ਕਰ ਦਿੱਤੀ ਜਾਂਦੀ ਹੈ । ਸਥੂਲ ਵਸਤੂ ਦੀ ਆਵਾਜ਼ ਨਾਲ ਤੁਲਨਾ ਕਰਨ ਦੀ ਇਹ ਮਜਬੂਰੀ ਇਸ ਲਈ ਹੁੰਦੀ ਹੈ, ਕਿਉਂਕਿ ਸਾਧਾਰਣ ਵਿਅਕਤੀ ਨੇ ਸੂਖਮ ਆਵਾਜ਼ ਨਹੀਂ ਸੁਣੀ ਹੁੰਦੀ, ਪਰ ਸਥੂਲ ਵਸਤੂ ਦੀ ਆਵਾਜ਼ ਸੁਣੀ ਹੁੰਦੀ ਹੈ । ਇਸਲਈ ਸੁਭਾਵਿਕ ਹੀ ਸਾਧਕ ਉਸ ਸਾਧਾਰਣ ਵਿਅਕਤੀ ਨੂੰ ਦੱਸਣ ਲੱਗਿਆਂ ਸੂਖਮ ਆਵਾਜ਼ ਦੀ ਤੁਲਨਾ ਸਥੂਲ ਵਸਤੂ ਦੀ ਆਵਾਜ਼ ਨਾਲ ਕਰ ਦਿੰਦਾ ਹੈ ।

ਉਦਾਹਰਣ ਵਜੋਂ, ਭ੍ਰਮਰ-ਗੁੰਜਾਰ ਜਾਂ ਭੰਵਰੇ ਦੀ ਗੂੰਜ ਦੀ ਆਵਾਜ਼ ਵਰਗੀ ਸੂਖਮ ਆਵਾਜ਼ ਦੀ ਤੁਲਨਾ ਆਧੁਨਿਕ ਸਮੇਂ ਦਾ ਅਨੁਭਵੀ ਸਾਧਕ ਦੂਰ ਉੱਡ ਰਹੇ ਹਵਾਈ ਜਹਾਜ਼ ਦੀ ਆਵਾਜ਼ ਨਾਲ ਵੀ ਕਰ ਸਕਦਾ ਹੈ । ਹਕੀਕਤ ਤਾਂ ਇਹ ਹੀ ਹੈ ਕਿ ਉਹ ਸੂਖਮ ਆਵਾਜ਼ ਨਾ ਤਾਂ ਭ੍ਰਮਰ-ਗੁੰਜਾਰ ਵਰਗੀ ਹੀ ਹੈ ਤੇ ਨਾ ਹੀ ਦੂਰ ਉੱਡ ਰਹੇ ਹਵਾਈ ਜ਼ਹਾਜ਼ ਦੀ ਆਵਾਜ਼ ਵਰਗੀ ।

ਦਰਿ ਵਾਜਹਿ ਅਨਹਤ ਵਾਜੇ ਰਾਮ ॥
ਘਟਿ ਘਟਿ ਹਰਿ ਗੋਬਿੰਦੁ ਗਾਜੇ ਰਾਮ ॥
(੫੭੮, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਤੁਲਨਾ ਕਰਨ ਵਿੱਚ ਅਜਿਹੇ ਅੰਤਰ ਕਾਰਣ ਹੀ ਕਈ ਵਾਰ ਇਨ੍ਹਾਂ ਦੱਸ ਆਵਾਜ਼ਾਂ ਦਾ ਜ਼ਿਕਰ ਪੰਜ ਆਵਾਜ਼ਾਂ ਦੇ ਤੌਰ 'ਤੇ ਵੀ ਕਰ ਦਿੱਤਾ ਜਾਂਦਾ ਹੈ । ਇਹ ਪੰਜ ਸ਼ਬਦ ਇਸ ਪ੍ਰਕਾਰ ਹਨ: -

੧. ਸੰਖ,
੨. ਮ੍ਰਿਦੰਗ,
੩. ਕਿੰਗੁਰੀ,
੪. ਮੁਰਲੀ, ਤੇ
੫. ਵੀਣਾ ।

ਇਨ੍ਹਾਂ ਹੀ ਪੰਜ ਸ਼ਬਦਾਂ ਨੂੰ ਇਸ ਪ੍ਰਕਾਰ ਵੀ ਦੱਸਿਆ ਜਾਂਦਾ ਹੈ: -

੧. ਭ੍ਰਮਰ-ਗੁੰਜਾਰ,
੨. ਹਵਾ ਭਰੀ ਨਲਕੀ ਦੀ ਧੁਨੀ,
੩. ਘੰਟਾ,
੪. ਸਮੁੰਦਰ ਦੀ ਗਰਜ, ਤੇ
੫. ਮੇਘ ਦੀ ਗਰਜ ।

ਇਨ੍ਹਾਂ ਸੂਖਮ ਧੁਨਾਤਮਿਕ ਸ਼ਬਦਾਂ ਜਾਂ ਆਵਾਜ਼ਾਂ ਦਾ ਵਰਗੀਕਰਣ ਹੇਠ ਲਿਖੇ ਪੰਜ ਵਰਗਾਂ ਵਿੱਚ ਵੀ ਕੀਤਾ ਜਾਂਦਾ ਹੈ: -

੧. ਤਾਰ ਵਾਲੇ ਸਾਜ਼ਾਂ ਦੀ ਆਵਾਜ਼,
੨. ਚਮੜੇ ਨਾਲ ਮੜ੍ਹੇ ਹੋਏ (ਢੋਲ, ਤਬਲਾ, ਮ੍ਰਿਦੰਗ ਆਦਿ) ਦੀ ਆਵਾਜ਼,
੩. ਧਾਤ ਦੇ ਬਣੇ ਸਾਜ਼, ਜਿਵੇਂ ਘੰਟਾ, ਛੈਣੇ ਆਦਿ ਦੀ ਆਵਾਜ਼,
੪. ਅੰਦਰੋਂ ਖੋਖਲੇ ਸਾਜ਼ਾਂ ਦੀ ਆਵਾਜ਼, ਜਿਨ੍ਹਾਂ 'ਚੋਂ ਤਾਲ ਆਦਿ ਲਈ ਆਵਾਜ਼ ਕੱਢੀ ਜਾਂਦੀ ਹੈ, ਜਿਵੇਂ ਘੜਾ ਆਦਿ
੫. ਫੂਕ ਨਾਲ ਵਜਾਉਣ ਵਾਲੇ ਸਾਜ਼ਾਂ (ਬੰਸਰੀ, ਸ਼ਹਿਨਾਈ ਆਦਿ) ਦੀ ਆਵਾਜ਼ ।

ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ ॥
(੯੧੭, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਪੰਚ ਸਬਦ ਧੁਨਿ ਅਨਹਦ ਵਾਜੇ ਹਮ ਘਰਿ ਸਾਜਨ ਆਏ ॥੧॥
(੭੬੪, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਜਿਵੇਂ ਦੁਨੀਆਵੀ ਵਸਤੂਆਂ ਦੇ ਨਾਦ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ, ਇਵੇਂ ਹੀ ਵੱਖ-ਵੱਖ ਮਹਿਸੂਸ ਹੁੰਦੇ ਅਨਾਹਤ ਸ਼ਬਦਾਂ ਦੀ ਵੀ ਗਿਣਤੀ ਨਹੀਂ ਕੀਤੀ ਜਾ ਸਕਦੀ । ਇਸੇ ਕਰਕੇ ਭਾਈ ਗੁਰਦਾਸ ਜੀ ਨੇ ਅਨਾਹਤ ਨਾਦ ਦਾ ਜ਼ਿਕਰ ਕਰਦਿਆਂ 'ਅਸੰਖ' ਲਫ਼ਜ਼ ਵਰਤ ਲਿਆ ਹੈ : -

ਅਨਹਦ ਨਾਦ ਅਸੰਖ ਸੁਣ ਹੋਏ ਹੈਰਾਣੈ ॥
(ਭਾਈ ਗੁਰਦਾਸ ਜੀ, ਵਾਰ ੧੩, ਪਉੜੀ ੪)।

ਇਨ੍ਹਾਂ ਅਸੰਖ ਸ਼ਬਦਾਂ ਜਾਂ ਆਵਾਜ਼ਾਂ ਨੂੰ ਚਾਹੇ ਪੰਜ ਵਰਗਾਂ ਵਿੱਚ ਵੰਡ ਲਿਆ ਜਾਏ, ਚਾਹੇ ਦੱਸ ਵਰਗਾਂ ਵਿੱਚ , ਜਾਂ ਇਨ੍ਹਾਂ ਦੀ ਤੁਲਨਾ ਕਿਸੀ ਵੀ ਸਥੂਲ ਵਸਤੂ ਦੀ ਆਵਾਜ਼ ਨਾਲ ਕਰ ਲਈ ਜਾਏ, ਪਰ ਇੱਕ ਗੱਲ ਸਪਸ਼ਟ ਹੈ ਕਿ ਇਹ ਸ਼ਬਦ ਧੁਨਾਤਮਕ ਹਨ, ਵਰਣਾਤਮਕ ਨਹੀਂ । ਇਸ ਦਾ ਭਾਵ ਇਹ ਹੈ ਕਿ ਇਹ ਸ਼ਬਦ 'ਰਾਮ', 'ਸ਼ਾਮ', 'ਸੋਹੰ', 'ਨਿੰਰਜਨ' ਆਦਿ ਵਾਂਗ ਵਰਣਾਂ (Consonants) ਆਦਿ ਵਿੱਚ ਲਿਖੇ ਜਾਣ ਵਾਲੇ ਕਿਸੀ ਮਨੁੱਖੀ ਭਾਸ਼ਾ ਦੇ ਨਹੀਂ ਹਨ, ਬਲਕਿ ਇਹ 'ਧੁਨੀ' ਦੇ ਰੂਪ ਵਿੱਚ ਹਨ । ਵਰਣਾਤਮਕ ਸ਼ਬਦ ਮਨੁੱਖ ਉਚਾਰਦਾ ਹੈ, ਧੁਨਾਤਮਿਕ ਸ਼ਬਦ ਵਜਾਇਆ ਜਾਂਦਾ ਹੈ । ਜਦੋਂ ਇਨ੍ਹਾਂ ਪੰਚ ਸ਼ਬਦਾਂ ਦਾ ਜ਼ਿਕਰ ਕੀਤਾ ਜਾਂਦਾ ਹੈ, ਤਾਂ ਇਹ ਹੀ ਆਖਿਆ ਜਾਂਦਾ ਹੈ ਕਿ ਇਹ ਸ਼ਬਦ 'ਵੱਜੇ', 'ਵਜਾਏ ਗਏ' ਆਦਿ: -

ਪੰਚ ਸਬਦ ਨਿਰਮਾਇਲ ਬਾਜੇ ॥
(੯੭੪, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਪੰਚ ਸਬਦ ਦਰਗਹ ਬਾਜਿਆ ਹਰਿ ਮਿਲਿਓ ਮੰਗਲੁ ਗਾਇਓ ॥੨॥
(੯੮੫, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ ॥
(੧੨੯੧, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਤਹ ਬਾਜੇ ਸਬਦ ਅਨਾਹਦ ਬਾਣੀ ॥
(੯੭੪, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਬਾਜੇ ਬਜਹਿ ਮ੍ਰਿਦੰਗ ਅਨਾਹਦ ਕੋਕਿਲ ਰੀ ਰਾਮ ਨਾਮੁ ਬੋਲੈ ਮਧੁਰ ਬੈਨ ਅਤਿ ਸੁਹੀਆ ॥੧॥
(੧੨੭੧, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਅਨਹਦ ਧੁਨੀ ਦਰਿ ਵਜਦੇ ਦਰਿ ਸਚੈ ਸੋਭਾ ਪਾਇ ॥੩॥
(੪੨, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਅਨਹਦ ਧੁਨੀ ਸਦ ਵਜਦੇ ਉਨਮਨਿ ਹਰਿ ਲਿਵ ਲਾਇ ॥
(੯੧, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਰਾਜਾ ਰਾਮ ਅਨਹਦ ਕਿੰਗੁਰੀ ਬਾਜੈ ॥ ਜਾ ਕੀ ਦਿਸਟਿ ਨਾਦ ਲਿਵ ਲਾਗੈ ॥੧॥
(੯੨, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਨਉ ਦਰਵਾਜੇ ਦਸਵੈ ਮੁਕਤਾ ਅਨਹਦ ਸਬਦੁ ਵਜਾਵਣਿਆ ॥੩॥
(੧੧੦, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਨਿਰਮਲ ਵਾਜੈ ਅਨਹਦ ਧੁਨਿ ਬਾਣੀ ਦਰਿ ਸਚੈ ਸੋਭਾ ਪਾਵਣਿਆ ॥੪॥
(੧੨੧, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਨਉ ਦਰ ਠਾਕੇ ਧਾਵਤੁ ਰਹਾਏ ॥ ਦਸਵੈ ਨਿਜ ਘਰਿ ਵਾਸਾ ਪਾਏ ॥
ਓਥੈ ਅਨਹਦ ਸਬਦ ਵਜਹਿ ਦਿਨੁ ਰਾਤੀ ਗੁਰਮਤੀ ਸਬਦੁ ਸੁਣਾਵਣਿਆ ॥ ੬॥
(੧੨੪, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਅਨਹਦ ਬਾਣੀ ਸਬਦੁ ਵਜਾਏ ॥੭॥
(੨੩੨, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਤਹ ਬਾਜੇ ਨਾਨਕ ਅਨਹਦ ਤੂਰੇ ॥੩੬॥
(੨੫੮, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਥਿਰੁ ਭਈ ਤੰਤੀ ਤੂਟਸਿ ਨਾਹੀ ਅਨਹਦ ਕਿੰਗੁਰੀ ਬਾਜੀ ॥੩॥
(੩੩੫, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਅਹਿਨਿਸਿ ਬਾਜੇ ਅਨਹਦ ਤੂਰ ॥
(੩੪੪, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਅਨਹਦ ਬਾਣੀ ਨਾਦੁ ਵਜਾਇਆ ॥੩॥
(੩੭੫, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਰਬਾਬੁ ਪਖਾਵਜ ਤਾਲ ਘੁੰਘਰੂ ਅਨਹਦ ਸਬਦੁ ਵਜਾਵੈ ॥੧॥ ਰਹਾਉ ॥
(੩੮੧, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਵਾਜੇ ਤਾ ਕੈ ਅਨਹਦ ਤੂਰਾ ॥੫॥੪੦॥੯੧॥
(੩੯੩, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਅਨਹਦ ਧੁਨਿ ਵਾਜਹਿ ਨਿਤ ਵਾਜੇ ਗਾਈ ਸਤਿਗੁਰ ਬਾਣੀ ॥
(੪੪੨, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਗੋਵਿੰਦ ਗਾਜੇ ਅਨਹਦ ਵਾਜੇ ਅਚਰਜ ਸੋਭ ਬਣਾਈ ॥
(੪੫੨, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਨਉ ਨਿਧਿ ਪਾਈ ਵਜੀ ਵਾਧਾਈ ਵਾਜੇ ਅਨਹਦ ਤੂਰੇ ॥
(੫੭੭, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਬਿਨਵੰਤਿ ਨਾਨਕ ਸੁਖੁ ਨਾਮਿ ਭਗਤੀ ਦਰਿ ਵਜਹਿ ਅਨਹਦ ਵਾਜੇ ॥੪॥੩॥
(੫੭੮, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਕਮਲੁ ਪ੍ਰਗਾਸਿ ਸਦਾ ਰੰਗਿ ਰਾਤਾ ਅਨਹਦ ਸਬਦੁ ਵਜਾਇਆ ॥
(੬੦੨, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਸਾਂਤਿ ਸਹਜ ਆਨੰਦ ਨਾਮੁ ਜਪਿ ਵਾਜੇ ਅਨਹਦ ਤੂਰਾ ॥੧॥ ਰਹਾਉ ॥

(੬੧੮, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਤਾਪੁ ਗਵਾਇਆ ਗੁਰਿ ਪੂਰੇ ॥ ਵਾਜੇ ਅਨਹਦ ਤੂਰੇ ॥
(੬੨੬, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਸਗਲ ਮਨੋਰਥ ਪੂਰੇ ॥ ਬਾਜੇ ਅਨਹਦ ਤੂਰੇ ॥੧॥
(੬੨੯, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਮੂੰਦਿ ਲੀਏ ਦਰਵਾਜੇ ॥ ਬਾਜੀਅਲੇ ਅਨਹਦ ਬਾਜੇ ॥੧॥
(੬੫੬, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਜਹ ਝਿਲਿ ਮਿਲਿ ਕਾਰੁ ਦਿਸੰਤਾ ॥ ਤਹ ਅਨਹਦ ਸਬਦ ਬਜੰਤਾ ॥
(੬੫੭, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਪੰਚ ਸਬਦ ਧੁਨਿ ਅਨਹਦ ਵਾਜੇ ਹਮ ਘਰਿ ਸਾਜਨ ਆਏ ॥੧॥
(੭੬੪, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਗੁਰ ਸਬਦਿ ਮੇਲਾ ਤਾਂ ਸੁਹੇਲਾ ਬਾਜੰਤ ਅਨਹਦ ਬੀਣਾ ॥
(੭੬੭, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਅਨਦਿਨੋ ਸਬਦਿ ਰਵਹੁ ਅਨਹਦ ਸਬਦ ਵਜਾਏ ਰਾਮ ॥
(੭੭੦, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਜਨ ਨਾਨਕ ਦੂਜੀ ਲਾਵ ਚਲਾਈ ਅਨਹਦ ਸਬਦ ਵਜਾਏ ॥੨॥
(੭੭੪, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਮਹਾ ਬਿਕਾਰ ਗਏ ਸੁਖ ਉਪਜੇ ਬਾਜੇ ਅਨਹਦ ਤੂਰੇ ॥
(੭੮੧, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਅਨਹਦ ਚੋਜ ਭਗਤ ਭਵ ਭੰਜਨ ਅਨਹਦ ਵਾਜੇ ਧੁਨੀਐ ਰਾਮ ॥
(੭੮੩, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਅਨਹਦ ਸਬਦੁ ਵਜਾਇ ਜੋਤੀ ਜੋਤਿ ਧਰਿ ॥
(੭੯੦, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਸਾਂਤਿ ਪਾਈ ਗੁਰਿ ਸਤਿਗੁਰਿ ਪੂਰੇ ॥ ਸੁਖ ਉਪਜੇ ਬਾਜੇ ਅਨਹਦ ਤੂਰੇ ॥੧॥ ਰਹਾਉ ॥
(੮੦੬, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਇਹੁ ਮਨੁ ਨਾਚੈ ਸਤਿਗੁਰ ਆਗੈ ਅਨਹਦ ਸਬਦ ਧੁਨਿ ਤੂਰ ਵਜਈਆ ॥
(੮੩੪-੮੩੫, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਅਨਹਦ ਸਬਦੁ ਨਿਰਾਲਾ ਵਾਜੇ ॥
(੮੩੯, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਅਨਹਦ ਬਾਜਿਤ੍ਰਾ ਤਿਸੁ ਧੁਨਿ ਦਰਬਾਰਾ ਰਾਮ ॥
(੮੪੬, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਸਚੁ ਧਿਆਇ ਅਮਰਾ ਪਦੁ ਪਾਇਆ ਅਨਹਦ ਸਬਦ ਵਜਾਏ ॥

(੮੫੦, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਚੇਤਿ ਅਚੇਤ ਮੂੜ ਮਨ ਮੇਰੇ ਬਾਜੇ ਅਨਹਦ ਬਾਜਾ ॥
(੮੫੬, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਧੁਨਿ ਵਾਜੇ ਅਨਹਦ ਘੋਰਾ ॥
(੮੭੯, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਕਾਜ ਹਮਾਰੇ ਪੂਰੇ ਸਤਗੁਰ ॥ ਬਾਜੇ ਅਨਹਦ ਤੂਰੇ ਸਤਗੁਰ ॥੧॥ ਰਹਾਉ ॥
(੮੮੭, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਪੰਚ ਸਬਦ ਤਹ ਪੂਰਨ ਨਾਦ ॥ ਅਨਹਦ ਬਾਜੇ ਅਚਰਜ ਬਿਸਮਾਦ ॥
(੮੮੯, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਬਾਜੇ ਅਨਹਦ ਬਾਜਾ ॥
(੮੯੨, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਅਨਹਦ ਸਬਦੁ ਵਜੈ ਦਿਨੁ ਰਾਤੀ ॥
(੯੦੪, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਕਹੈ ਨਾਨਕੁ ਤਹ ਸੁਖੁ ਹੋਆ ਤਿਤੁ ਘਰਿ ਅਨਹਦ ਵਾਜੇ ॥੫॥
(੯੧੭, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਬਿਨਵੰਤਿ ਨਾਨਕੁ ਗੁਰ ਚਰਣ ਲਾਗੇ ਵਾਜੇ ਅਨਹਦ ਤੂਰੇ ॥੪੦॥੧॥
(੯੨੨, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਆਨੰਦ ਅਨਹਦ ਵਜਹਿ ਵਾਜੇ ਹਰਿ ਆਪਿ ਗਲਿ ਮੇਲਾਵਏ ॥
(੯੨੩, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਮੰਗਲਾ ਹਰਿ ਮੰਗਲਾ ਮੇਰੇ ਪ੍ਰਭ ਕੈ ਸੁਣੀਐ ਮੰਗਲਾ ॥ ਸੋਹਿਲੜਾ ਪ੍ਰਭ ਸੋਹਿਲੜਾ ਅਨਹਦ ਧੁਨੀਐ ਸੋਹਿਲੜਾ ॥
ਅਨਹਦ ਵਾਜੇ ਸਬਦ ਅਗਾਜੇ ਨਿਤ ਨਿਤ ਜਿਸਹਿ ਵਧਾਈ ॥ ਸੋ ਪ੍ਰਭੁ ਧਿਆਈਐ ਸਭੁ ਕਿਛੁ ਪਾਈਐ ਮਰੈ ਨ ਆਵੈ ਜਾਈ ॥
(੯੨੪, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ ॥
(੯੫੪, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਨਿਰਭਉ ਕੈ ਘਰਿ ਬਜਾਵਹਿ ਤੂਰ ॥ ਅਨਹਦ ਬਜਹਿ ਸਦਾ ਭਰਪੂਰ ॥੧॥
(੯੭੧, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਤਹ ਬਾਜੇ ਅਨਹਦ ਬੀਣਾ ॥੩॥
(੯੭੨, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਅਖੰਡ ਮੰਡਲ ਨਿਰੰਕਾਰ ਮਹਿ ਅਨਹਦ ਬੇਨੁ ਬਜਾਵਉਗੋ ॥੧॥
(੯੭੩, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਅਨਹਦ ਸਬਦੁ ਦਸਮ ਦੁਆਰਿ ਵਜਿਓ ਤਹ ਅੰਮ੍ਰਿਤ ਨਾਮੁ ਚੁਆਇਆ ਥਾ ॥੨॥
(੧੦੦੨, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਪਸਰੀ ਕਿਰਣਿ ਜੋਤਿ ਉਜਿਆਲਾ ॥ ਕਰਿ ਕਰਿ ਦੇਖੈ ਆਪਿ ਦਇਆਲਾ ॥
ਅਨਹਦ ਰੁਣ ਝੁਣਕਾਰੁ ਸਦਾ ਧੁਨਿ ਨਿਰਭਉ ਕੈ ਘਰਿ ਵਾਇਦਾ ॥੯॥
ਅਨਹਦੁ ਵਾਜੈ ਭ੍ਰਮੁ ਭਉ ਭਾਜੈ ॥ ਸਗਲ ਬਿਆਪਿ ਰਹਿਆ ਪ੍ਰਭੁ ਛਾਜੈ ॥
ਸਭ ਤੇਰੀ ਤੂ ਗੁਰਮੁਖਿ ਜਾਤਾ ਦਰਿ ਸੋਹੈ ਗੁਣ ਗਾਇਦਾ ॥੧੦॥
(੧੦੩੩-੧੦੩੪, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਤਹ ਅਨਹਦ ਸਬਦ ਵਜਹਿ ਧੁਨਿ ਬਾਣੀ ਸਹਜੇ ਸਹਜਿ ਸਮਾਈ ਹੇ ॥੬॥
(੧੦੬੯, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਅਨਹਦ ਸਬਦ ਵਜੇ ਦਰਬਾਰੇ ॥੩॥
(੧੧੩੭, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਨਾਨਕ ਅਨਹਦ ਧੁਨੀ ਦਰਿ ਵਜਦੇ ਮਿਲਿਆ ਹਰਿ ਸੋਈ ॥੨੮॥
(੧੨੪੮, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਗੁਰਮੁਖਿ ਜਾਇ ਮਿਲੈ ਨਿਜ ਮਹਲੀ ਅਨਹਦ ਸਬਦੁ ਬਜਾਵੈਗੋ ॥੫॥
(੧੩੧੦, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਨਉ ਦਰ ਠਾਕੇ ਧਾਵਤੁ ਰਹਾਏ ॥ ਦਸਵੈ ਨਿਜ ਘਰਿ ਵਾਸਾ ਪਾਏ ॥
ਓਥੈ ਅਨਹਦ ਸਬਦ ਵਜਹਿ ਦਿਨੁ ਰਾਤੀ ਗੁਰਮਤੀ ਸਬਦੁ ਸੁਣਾਵਣਿਆ ॥੬॥
(੧੨੪, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਜਨ ਨਾਨਕ ਮਨਿ ਅਨਦੁ ਭਇਆ ਹੈ ਮੇਰੀ ਜਿੰਦੁੜੀਏ ਅਨਹਤ ਸਬਦ ਵਜਾਏ ਰਾਮ ॥੨॥
(੫੩੮, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਜਨ ਨਾਨਕ ਹਰਿ ਮੇਲਾਇਆ ਮੇਰੀ ਜਿੰਦੁੜੀਏ ਘਰਿ ਵਾਜੇ ਸਬਦ ਘਣੇਰੇ ਰਾਮ ॥੨॥
(੫੩੮, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਜਹ ਝਿਲਿ ਮਿਲਿ ਕਾਰੁ ਦਿਸੰਤਾ ॥ ਤਹ ਅਨਹਦ ਸਬਦ ਬਜੰਤਾ ॥
(੬੫੭, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਪੰਚ ਸਬਦ ਧੁਨਿ ਅਨਹਦ ਵਾਜੇ ਹਮ ਘਰਿ ਸਾਜਨ ਆਏ ॥੧॥
(੭੬੪, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਆਵਹੋ ਸੰਤ ਜਨਹੁ ਗੁਣ ਗਾਵਹ ਗੋਵਿੰਦ ਕੇਰੇ ਰਾਮ ॥ ਗੁਰਮੁਖਿ ਮਿਲਿ ਰਹੀਐ ਘਰਿ ਵਾਜਹਿ ਸਬਦ ਘਨੇਰੇ ਰਾਮ ॥
(੭੭੫, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਨਾਮੁ ਜਿਨ ਕੈ ਮਨਿ ਵਸਿਆ ਵਾਜੇ ਸਬਦ ਘਨੇਰੇ ॥
(੯੧੭, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ ॥ ਘਰਿ ਸਭਾਗੈ ਸਬਦ ਵਾਜੇ ਕਲਾ ਜਿਤੁ ਘਰਿ ਧਾਰੀਆ ॥
(੯੧੭, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਗੁਰ ਪਰਸਾਦੀ ਪਿਰਮ ਕਸਾਈ ॥ ਮਿਲਉਗੀ ਦਇਆਲ ਪੰਚ ਸਬਦ ਵਜਾਈ ॥੩॥
(੧੧੨੮, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਜਿਤੁ ਗ੍ਰਿਹਿ ਗੁਨ ਗਾਵਤੇ ਹਰਿ ਕੇ ਗੁਨ ਗਾਵਤੇ ਰਾਮ ਗੁਨ ਗਾਵਤੇ ਤਿਤੁ ਗ੍ਰਿਹਿ ਵਾਜੇ ਪੰਚ ਸਬਦ ਵਡ ਭਾਗ ਮਥੋਰਾ ॥

(੧੨੦੧, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਪੰਚੇ ਸਬਦ ਵਜੇ ਮਤਿ ਗੁਰਮਤਿ ਵਡਭਾਗੀ ਅਨਹਦੁ ਵਜਿਆ ॥
(੧੩੧੫, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਪੰਚੇ ਸਬਦ ਅਨਾਹਦ ਬਾਜੇ ਸੰਗੇ ਸਾਰਿੰਗਪਾਨੀ ॥ ਕਬੀਰ ਦਾਸ ਤੇਰੀ ਆਰਤੀ ਕੀਨੀ ਨਿਰੰਕਾਰ ਨਿਰਬਾਨੀ ॥੩॥੫॥
(੧੩੫੦, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਬਾਜੰਤ ਨਾਨਕ ਸਬਦ ਬੀਣਾਂ ॥੧੩॥
(੧੩੫੫, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਇਹ ਧੁਨੀ ਕੁਦਰਤ ਵਿੱਚ ਮੌਜੂਦ ਹੈ ਤੇ ਸਾਧਕ ਇਸ ਨੂੰ ਉਦੋਂ ਸੁਣ ਲੈਣ ਦੀ ਯੋਗਤਾ ਪ੍ਰਾਪਤ ਕਰ ਲੈਂਦਾ ਹੈ, ਜਦੋਂ ਸਮਾਧੀ ਦੀ ਡੂੰਘੀ ਅਵਸਥਾ ਵਿੱਚ ਉੱਤਰਦਾ ਹੈ।

**'ਅਨਾਹਤ' ਤੋਂ ਕੀ ਭਾਵ ਹੈ?**

ਆਹਤ ਤੋਂ ਭਾਵ ਹੈ, ਮਾਰਨਾ। ਜਦੋਂ ਦੋ ਜਾਂ ਦੋ ਤੋਂ ਵੱਧ ਵਸਤੂਆਂ ਨੂੰ ਆਪਸ ਵਿੱਚ ਮਾਰਿਆ ਜਾਂ ਟਕਰਾਇਆ ਜਾਂਦਾ ਹੈ, ਤਾਂ ਆਵਾਜ਼ ਪੈਦਾ ਹੁੰਦੀ ਹੈ। ਇਹ ਆਵਾਜ਼ ਸਾਡੇ ਕੰਨਾਂ ਤੱਕ ਪੁੱਜਦੀ ਹੈ। ਸਾਡੇ ਕੰਨ ਇਸ ਆਵਾਜ਼ ਨੂੰ ਗ੍ਰਹਿਣ ਕਰ ਕੇ ਮਨ ਤਕ ਇਸ ਦੀ ਸੂਚਨਾ ਪਹੁੰਚਾਉਂਦੇ ਹਨ। ਇਸ ਨੂੰ ਅਸੀਂ ਆਵਾਜ਼ ਸੁਣਨਾ ਆਖਦੇ ਹਾਂ।

ਹਰ ਉਹ ਆਵਾਜ਼, ਜੋ ਅਸੀਂ ਸੁਣਦੇ ਹਾਂ, 'ਆਹਤ ਨਾਦ' ਜਾਂ 'ਆਹਤ ਸ਼ਬਦ' ਹੁੰਦੀ ਹੈ। ਜਦੋਂ ਅਸੀਂ ਬੋਲਦੇ ਹਾਂ, ਉਦੋਂ ਵੀ ਸਾਡੀ ਜੀਭ ਸਾਡੇ ਮੂੰਹ ਦੇ ਅੰਦਰ ਵੱਖ-ਵੱਖ ਹਿੱਸਿਆਂ ਨੂੰ ਛੂੰਹਦੀ ਹੈ ਤੇ ਗਲੇ ਵਿੱਚੋਂ ਬਾਹਰ ਆ ਰਹੀ ਹਵਾ ਟਕਰਾਉਣ ਨਾਲ ਇੱਕ ਆਵਾਜ਼ ਪੈਦਾ ਹੁੰਦੀ ਹੈ। ਇਹ ਆਵਾਜ਼ ਹਵਾ ਦੇ ਜੀਭ ਤੇ ਮੂੰਹ ਦੇ ਅੰਦਰ ਵੱਖ-ਵੱਖ ਸਥਾਨਾਂ ਨਾਲ ਟਕਰਾਉਣ ਕਾਰਣ ਪੈਦਾ ਹੁੰਦੀ ਹੈ। ਇਸ ਲਈ ਇਹ 'ਆਹਤ ਨਾਦ' ਜਾਂ 'ਆਹਤ ਸ਼ਬਦ' ਹੈ।

ਆਹਤ ਦਾ ਉਲਟਾ 'ਅਨਾਹਤ' ਹੈ। ਉਹ ਧੁਨਾਤਮਿਕ ਸ਼ਬਦ, ਜੋ ਕਿਸੇ ਦੋ ਜਾਂ ਅਧਿਕ ਸਥੂਲ ਵਸਤੂਆਂ ਦੇ ਆਪਸ ਵਿੱਚ ਟਕਰਾਉਣ ਨਾਲ ਨਹੀਂ ਪੈਦਾ ਹੋਇਆ, ਉਹ 'ਅਨਾਹਤ ਸ਼ਬਦ' ਹੈ। ਸਾਧਕ ਜਿਸ ਸ਼ਬਦ ਨੂੰ ਸਮਾਧੀ ਦੌਰਾਨ ਪ੍ਰਤੱਖ ਸੁਣਦਾ ਹੈ, ਉਹ ਅਨਾਹਤ ਸ਼ਬਦ ਜਾਂ ਅਨਾਹਤ ਨਾਦ ਹੈ।

ਮੂਲ ਰੂਪ ਵਿੱਚ ਅਨਾਹਤ ਸ਼ਬਦ 'ਓਅੰਕਾਰ' ਹੈ। ਇਹ ਵਰਣਾਤਮਿਕ ਨਹੀਂ ਹੈ। ਇਸੇ ਕਾਰਣ ਦੇਵਨਾਗਰੀ ਦੀ ਵਰਣਮਾਲਾ ਤੋਂ ਬਾਹਰ ਓਅੰਕਾਰ ਦਾ ਇੱਕ ਵਿਸ਼ੇਸ਼ ਵੱਖਰਾ ਚਿੰਨ੍ਹ ਰੱਖਿਆ ਗਿਆ ਹੈ, ਜੋ ਇਸ ਪ੍ਰਕਾਰ ਹੈ: - ॐ। ਇਸ ਨੂੰ ਪ੍ਰਣਵ ਆਖਿਆ ਜਾਂਦਾ ਹੈ। ਆਮ ਤੌਰ 'ਤੇ ਇਸ ਨੂੰ 'ਓਮ' ਜਾਂ ਅਓਮ (ਅਤਸ) ਦੇ ਤੌਰ 'ਤੇ ਲਿੱਖ ਜਾਂ ਉਚਾਰ ਲਿਆ ਜਾਂਦਾ ਹੈ, ਪਰ ਜੋ ਅਨਾਹਤ ਨਾਦ ਨੂੰ ਸੁਣ ਚੁੱਕੇ ਹਨ, ਉਹ ਜਾਣਦੇ ਹਨ ਕਿ ਅਸਲ ਅਨਾਹਤ ਓਅੰਕਾਰ ਧੁਨੀ ਵਰਣਾਤਮਿਕ ਧੁਨੀ ਤੋਂ ਵੱਖਰੀ ਹੈ।

ਗੁਰਮੁਖੀ ਲਿਪੀ ਵਿੱਚ ਵੀ ਓਅੰਕਾਰ ਲਈ ਵੱਖਰਾ ਚਿੰਨ੍ਹ ਇਸੇ ਲਈ ਨਿਰਧਾਰਿਤ ਕੀਤਾ ਗਿਆ ਹੈ, ਕਿਉਂਕਿ ਇਹ ਓਅੰਕਾਰ ਧੁਨੀ ਵਰਣਾਤਮਿਕ ਨਹੀਂ ਹੈ। ਗੁਰਬਾਣੀ ਵਿੱਚ ਅਦਵੈਤ ਦਾ ਨਿਰਦੇਸ਼ ਕਰਨ ਲਈ ਓਅੰਕਾਰ ਦੇ ਨਾਲ ੧ ਲਗਾ ਕੇ ਗੁਰੂ ਨਾਨਕ ਸਾਹਿਬ ਜੀ ਨੇ ਉਸ ਅਨਾਹਤ ਨਾਦ ਦੇ ਚਿੰਨ੍ਹ ਦਾ ਸਰੂਪ '੧ੴ' ਦੇ ਤੌਰ 'ਤੇ ਨਿਰਧਾਰਿਤ ਕਰ ਦਿੱਤਾ। 'ਕਾਰ' ਇਸ ਪ੍ਰਣਵ ਧੁਨੀ ਦੀ ਨਿਰੰਤਰਤਾ ਦਾ ਪ੍ਰਤੀਕ ਹੈ। ਇਹ ਧੁਨੀ ਉਸ ਵੇਲੇ ਤੋਂ ਹੀ ਗੂੰਜ ਰਹੀ ਹੈ, ਜਦੋਂ ਇਹ ਦਿੱਸਦਾ ਪਸਾਰਾ ਅਜੇ ਪੈਦਾ ਹੀ ਨਹੀਂ ਸੀ ਹੋਇਆ।

ਸਿਰਫ਼ ਇੰਨਾ ਹੀ ਨਹੀਂ ਕਿ ਓਅੰਕਾਰ ਧੁਨੀ ਇਸ ਬ੍ਰਹਿਮੰਡ ਦੇ ਪੈਦਾ ਹੋਣ ਤੋਂ ਵੀ ਪਹਿਲਾਂ ਮੌਜੂਦ ਸੀ, ਬਲਕਿ ਇਹ ਸਾਰਾ ਦਿੱਸਦਾ ਪਸਾਰਾ ਵੀ ਓਅੰਕਾਰ ਹੀ ਤੋਂ ਪੈਦਾ ਹੋਇਆ। ਇਹ ਹੀ ਈਸ਼ਵਰ ਹੈ, ਜੋ ਓਅੰਕਾਰ ਧੁਨੀ ਦੇ ਰੂਪ ਵਿੱਚ ਪ੍ਰਗਟ ਹੋ ਕੇ ਭਗਤਾਂ ਦੇ ਦਸਮਦੁਆਰ ਵਿੱਚ ਗੂੰਜਦਾ ਹੈ।

ਓਅੰਕਾਰਿ ਬ੍ਰਹਮਾ ਉਤਪਤਿ ॥ ਓਅੰਕਾਰੁ ਕੀਆ ਜਿਨਿ ਚਿਤਿ ॥
ਓਅੰਕਾਰਿ ਸੈਲ ਜੁਗ ਭਏ ॥ ਓਅੰਕਾਰਿ ਬੇਦ ਨਿਰਮਏ ॥
ਓਅੰਕਾਰਿ ਸਬਦਿ ਉਧਰੇ ॥ ਓਅੰਕਾਰਿ ਗੁਰਮੁਖਿ ਤਰੇ ॥
ਓਨਮ ਅਖਰ ਸੁਣਹੁ ਬੀਚਾਰੁ ॥
ਓਨਮ ਅਖਰੁ ਤ੍ਰਿਭਵਣ ਸਾਰੁ ॥੧॥ (੯੨੯-੯੩੦, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਜਿਵੇਂ ਸਾਧਾਰਣ ਮਨੁੱਖ ਸੰਗੀਤ ਤੇ ਕੰਨ-ਫਾੜੂ ਸ਼ੋਰ ਵਿੱਚਲਾ ਅੰਤਰ ਸਮਝਦਾ ਹੈ, ਉਵੇਂ ਹੀ ਅਨੁਭਵੀ ਸਾਧਕ ਸੂਖਮ ਸ਼ਬਦ ਤੇ ਸਥੂਲ ਵਿੱਚਲੇ ਅੰਤਰ ਨੂੰ ਜਾਣਦਾ ਹੈ। ਜਿਵੇਂ ਸਾਧਾਰਣ ਮਨੁੱਖ ਕੰਨ-ਫਾੜੂ ਸ਼ੋਰ ਤੋਂ ਬੱਚ ਕੇ ਦੁਨੀਆਵੀ ਸੰਗੀਤ ਦਾ ਆਨੰਦ ਮਾਣਨਾ ਚਾਹੁੰਦਾ ਹੈ, ਉਵੇਂ ਹੀ ਅਨੁਭਵੀ ਸਾਧਕ ਸੂਖਮ ਸ਼ਬਦ ਦੇ ਆਨੰਦ ਵਿੱਚ ਹੀ ਮਸਤ ਰਹਿਣਾ ਚਾਹੁੰਦਾ ਹੈ। ਇਕਾਂਤ ਵਿੱਚ ਸੂਖਮ ਸ਼ਬਦ ਦਾ ਆਨੰਦ ਮਾਣਨਾ ਜ਼ਿਆਦਾ ਸੰਭਵ ਹੋਣ ਕਾਰਣ ਅਨੁਭਵੀ ਸਾਧਕ ਹਮੇਸ਼ਾ ਇਕਾਂਤ ਨੂੰ ਪਸੰਦ ਕਰਦਾ ਹੈ।

ਅਨੁਭਵੀ ਸਾਧਕ ਜਦੋਂ ਅਨਾਹਤ ਸ਼ਬਦ ਦਾ ਆਨੰਦ ਮਾਣਨ ਲੱਗ ਪੈਂਦਾ ਹੈ, ਤਾਂ ਉਸਨੂੰ ਕਿੰਗਰੀ ਵਰਗੇ ਕਿਸੇ ਬਾਹਰੀ ਸੰਗੀਤਕ ਸਾਜ਼ ਰਾਹੀਂ ਧਿਆਨ ਲਗਾਉਣ ਦੀ ਜ਼ਰੂਰਤ ਨਹੀਂ ਰਹਿੰਦੀ। ਉਹ ਅਨਾਹਤ ਨਾਦ ਵਿੱਚ ਹੀ ਧਿਆਨ ਲਗਾ ਕੇ ਸਹਜ ਅਵਸਥਾ ਵਿੱਚ ਰਹਿੰਦਾ ਹੈ।

ਕਿੰਕੁਰੀ ਅਨੂਪ ਵਾਜੈ ॥ ਜੋਗੀਆ ਮਤਵਾਰੋ ਰੇ ॥੧॥ ਰਹਾਉ ॥
(੮੮੬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਅਨਾਹਤ ਨਾਦ ਵਰਗੀ ਹੋਰ ਕੋਈ ਆਵਾਜ਼ ਨਹੀਂ, ਅਨਾਹਤ ਨਾਦ ਵਰਗਾ ਹੋਰ ਕੋਈ ਸਾਜ਼ ਨਹੀਂ। ਜਿਸ ਉੱਤੇ ਗੁਰੂ ਕਿਰਪਾ ਕਰ ਦਵੇ, ਉਹ ਹੀ ਅਨਾਹਤ ਨਾਦ ਵਿੱਚ ਆਪਣੀ ਲਿਵ ਜੋੜਦਾ ਹੈ।

ਅਨਹਦ ਨਾਦ ਸਮਸਰਿ ਨਾਦ ਬਾਦ ਕਉਨ
ਸ੍ਰੀ ਗੁਰ ਸੁਨਾਵੈ ਜਾਹਿ ਸੋਈ ਲਿਵ ਲਾਵਈ ॥
(ਕਬਿੱਤ ੧੦, ਭਾਈ ਗੁਰਦਾਸ ਜੀ)।

ਸੁਰਤਿ ਸੰਕੋਚਤ ਹੀ ਬਜਰ ਕਪਾਟ ਖੋਲਿ
ਨਾਦ ਬਾਦ ਪਰੈ ਅਨਹਤ ਲਿਵ ਲਾਵਈ ॥
(ਕਬਿੱਤ ੧੧, ਭਾਈ ਗੁਰਦਾਸ ਜੀ)।

ਮਾਇਆ ਅਉ ਬ੍ਰਹਮ ਸਮ ਦਸਮ ਦੁਆਰ ਪਾਰਿ
ਅਨਹਦ ਰੁਨਝੁਨ ਬਾਜਤ ਨੀਸਾਨੇ ਹੈ ॥
(ਕਬਿੱਤ ੨੯, ਭਾਈ ਗੁਰਦਾਸ ਜੀ)।

ਇਸ ਨਾਦ ਨੂੰ ਸੁਣਦਾ ਹੋਇਆ ਸਾਧਕ ਸਤਵ ਦੇ ਪ੍ਰਕਾਸ਼ ਵਿੱਚ ਹੋਰ ਅੱਗੇ ਵੱਧਦਾ ਹੈ, ਜਿਸ ਨਾਲ ਉਹ ਸਮਾਧੀ ਦੀ ਹੋਰ ਉੱਚੀ ਅਵਸਥਾ ਤੱਕ ਪਹੁੰਚ ਜਾਂਦਾ ਹੈ।

**ਅਹੰਕਾਰ-ਭੂਮੀ ਆਧਾਰਿਤ ਸੰਪਰਗਿਆਤ ਸਮਾਧੀ**

ਅਹੰਕਾਰ-ਭੂਮੀ ਆਧਾਰਿਤ ਸੰਪਰਗਿਆਤ ਸਮਾਧੀ ਨੂੰ ਯੋਗਸੂਤ੍ਰ ਦੇ ਆਧਾਰ ਉੱਤੇ 'ਆਨੰਦਾਨੁਗਤ ਸੰਪਰਗਿਆਤ ਸਮਾਧੀ' ਆਖਿਆ ਜਾਂਦਾ ਹੈ। ਇਹ ਨਾਮ ('ਆਨੰਦਾਨੁਗਤ ਸੰਪਰਗਿਆਤ ਸਮਾਧੀ') ਦੇਣ ਦਾ ਕਾਰਣ ਇਹ ਹੈ ਕਿ ਇਸ ਸਮਾਧੀ ਵਿੱਚ ਪਹੁੰਚਿਆ ਸਾਧਕ ਅਜਿਹੇ ਅਕਥਨੀ ਸੁੱਖ ਦਾ ਅਨੁਭਵ ਕਰਦਾ ਹੈ, ਜੋ ਨਾ ਤਾਂ ਸਥੂਲ ਗਿਆਨ-ਇੰਦਰੀਆਂ ਤੋਂ ਪ੍ਰਾਪਤ ਹੁੰਦਾ ਹੈ ਤੇ ਨਾ ਹੀ ਸੂਖਮ ਗਿਆਨ-ਇੰਦਰੀਆਂ ਤੋਂ। ਇਹ ਅਜਿਹਾ ਆਨੰਦ ਹੈ, ਜੋ ਆਤਮਾ ਦਾ ਗੁਣ ਨਹੀਂ, ਬਲਕਿ 'ਅਹੰਕਾਰ' ਦਾ ਹੀ ਇੱਕ ਗੁਣ ਹੈ। ਇਹ 'ਅਹੰਕਾਰ' ਅੰਤਹਕਰਣ ਦਾ ਹੀ ਇੱਕ ਹਿੱਸਾ ਹੈ।

ਅਜਿਹਾ ਸੁੱਖ, ਜੋ ਸਮਾਧੀ ਦੀ ਇਸ ਅਵਸਥਾ ਵਿੱਚ ਮਿਲਦਾ ਹੈ, ਮੁਕਤੀ ਨਹੀਂ।

नानन्दाभिव्यक्तिर्मुक्तिर्निर्धर्मत्वात॥ (सूत्र ७०, अध्याय ५, सांख्य दर्शन)।

ਭਾਵ, ਆਨੰਦ ਦਾ ਪ੍ਰਗਟ ਹੋ ਜਾਣਾ ਮੁਕਤੀ ਨਹੀਂ, ਕਿਉਂਕਿ (ਅਜਿਹਾ ਆਨੰਦ ਆਤਮਾ ਦਾ) ਧਰਮ ਨਹੀਂ। (ਸੂਤ੍ਰ ੭੦, ਅਧਿਆਇ ੫, ਸਾਂਖਯ ਦਰਸ਼ਨ)।

ਸਾਂਖਯ ਦਰਸ਼ਨ ਜਿਸ ਆਨੰਦ ਦਾ ਇਸ ਸਮਾਧੀ ਦੌਰਾਨ ਪ੍ਰਗਟ ਹੋ ਜਾਣਾ ਮੰਨਦਾ ਹੈ, ਜੇ ਉਹ ਆਨੰਦ ਆਤਮਾ ਦਾ ਹੀ ਆਪਣਾ ਗੁਣ/ਧਰਮ ਨਹੀਂ ਹੈ, ਤਾਂ ਫਿਰ ਇਹ ਆਨੰਦ ਕਿਹੜਾ ਹੈ?

ਅਹੰਕਾਰ-ਭੂਮੀ ਆਧਾਰਿਤ ਸੰਪਰਗਿਆਤ ਸਮਾਧੀ ਵਿੱਚ ਜੋ ਅਨੁਭਵ ਹੁੰਦਾ ਹੈ, ਉਹ ਮਨ, ਸਥੂਲ ਤੇ ਸੂਖਮ ਗਿਆਨ-ਇੰਦਰੀਆਂ ਨਾਲ ਪ੍ਰਾਪਤ ਨਹੀਂ ਕੀਤਾ ਜਾ ਸਕਦਾ। ਅੰਤਹਕਰਣ ਦਾ ਇੱਕ ਹਿੱਸਾ ਅਜਿਹਾ ਹੈ, ਜੋ ਜੀਵ ਨੂੰ ਇਹ ਅਹਿਸਾਸ ਕਰਵਾਉਂਦਾ ਹੈ ਕਿ 'ਉਹ ਹੈ, ਤੇ ਬਾਕੀਆਂ ਨਾਲੋਂ ਵੱਖਰਾ ਹੈ'। ਇਹ ਅਹਿਸਾਸ ਅਜਿਹਾ ਹੈ, ਜੋ ਉਸ ਨੂੰ ਪਰਮਾਤਮਾ ਤੇ ਹੋਰਨਾਂ ਜੀਵਾਂ ਤੋਂ ਵੱਖਰਾ ਹੋਣ ਦੇ ਭਰਮ ਵਿੱਚ ਪਾ ਦਿੰਦਾ ਹੈ। ਅੰਤਹਕਰਣ ਦੇ ਇਸੇ ਹਿੱਸੇ ਨੂੰ 'ਅਹੰਕਾਰ' ਆਖਿਆ ਗਿਆ ਹੈ। ਇਸ ਅਵਸਥਾ ਵਿੱਚ ਜੀਵ ਕੋਈ ਇੱਛਾ ਨਹੀਂ ਕਰਦਾ। ਉਸ ਨੂੰ ਕਿਸੇ ਸੰਸਾਰਿਕ ਦੁੱਖ ਦੀ ਪ੍ਰਤੀਤੀ ਨਹੀਂ ਹੁੰਦੀ। ਇਸ ਸਮਾਧੀ ਵਿੱਚ ਸਾਧਕ ਇਹ ਪ੍ਰਤੱਖ ਕਰ ਲੈਂਦਾ ਹੈ ਕਿ 'ਵੀਚਾਰ' (Thought) ਉਸ ਦੀ ਬੁੱਧੀ ਦਾ ਕੰਮ ਹੈ ਤੇ ਉਹ ਬੁੱਧੀ ਨਾਲੋਂ ਵੱਖਰਾ ਹੈ। ਬੁੱਧੀ ਉਸ ਦਾ ਇੱਕ ਕਰਣ ਜਾਂ ਔਜਾਰ (Tool / Device) ਹੈ ਤੇ ਉਹ ਇਸ ਔਜਾਰ ਨੂੰ ਵਰਤ ਕੇ ਅਪਰਾ ਵਿਦਿਆ ਜਾਂ ਤ੍ਰਿਗੁਣਾਤਮਿਕਾ ਵਿਦਿਆ ਹਾਸਿਲ ਕਰਦਾ ਹੈ। ਉਹ ਨਿਰੀ ਅਪਰਾ ਵਿਦਿਆ ਦੀ ਨਿਰਾਰਥਕਤਾ ਨੂੰ ਜਾਣ ਲੈਂਦਾ ਹੈ। ਜਿਵੇਂ ਵੀਚਾਰ ਆਧਾਰਿਤ ਸੰਪਰਗਿਆਤ ਸਮਾਧੀ ਵਿੱਚ ਸਾਧਕ ਆਪਣੇ ਮਨ ਨੂੰ ਸੰਕਲਪ-ਵਿਕਲਪ ਤੋਂ ਹਟਾ ਦਿੰਦਾ ਹੈ, ਉਵੇਂ ਹੀ ਸਾਧਕ ਇਸ ਅਹੰਕਾਰ-ਭੂਮੀ ਆਧਾਰਿਤ ਸੰਪਰਗਿਆਤ ਸਮਾਧੀ ਵਿੱਚ ਆਪਣੀ ਬੁੱਧੀ ਨੂੰ ਕਿਸੇ ਵੀਚਾਰ ਤੋਂ ਹਟਾ ਦਿੰਦਾ ਹੈ।

ਉਹ ਅਜਿਹੀ ਸਥਿੱਤੀ ਵਿੱਚ ਹੁੰਦਾ ਹੈ, ਜਿੱਥੇ ਉਹ ਸਥੂਲ ਸਰੀਰ (ਜੂਨੀ) ਤੇ ਸੂਖਮ ਸਰੀਰ ਦੇ ਬੰਧਨ ਤੋਂ ਆਜ਼ਾਦ ਹੋਇਆ ਮਹਿਸੂਸ ਕਰਦਾ ਹੈ। ਅਜਿਹੀ ਪ੍ਰਤੀਤੀ ਨਾਲ ਉਸ ਨੂੰ ਜੋ ਸੁੱਖ ਮਿਲਦਾ ਹੈ, ਉਸੇ ਨੂੰ ਸਾਂਖਯ ਦਰਸ਼ਨ ਨੇ 'ਆਨੰਦ' ਦਾ ਨਾਮ ਦਿੱਤਾ ਹੈ। ਇਹ ਜੋ ਆਨੰਦ ਇਸ ਅਵਸਥਾ ਵਿੱਚ ਪ੍ਰਗਟ ਹੁੰਦਾ ਹੈ, ਇਹ ਅੰਤਹਕਰਣ ਵਿੱਚਲੇ 'ਅਹੰਕਾਰ' ਦਾ ਗੁਣ ਹੈ, ਆਤਮਾ ਦਾ ਆਪਣਾ ਗੁਣ/ਧਰਮ ਨਹੀਂ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਜਿਸ 'ਆਨੰਦ' ਦਾ ਜ਼ਿਕਰ ਹੈ, ਉਹ ਇਸ ਸਮਾਧੀ ਤੋਂ ਪ੍ਰਗਟ ਹੋਏ ਆਨੰਦ ਤੋਂ ਵੱਖਰੀ ਅਵਸਥਾ ਹੈ।

ਗੁਰ ਪ੍ਰਸਾਦਿ ਓਇ ਆਨੰਦ ਪਾਵੈ ॥ ਜਿਸੁ ਸਿਮਰਤ ਮਨਿ ਹੋਇ ਪ੍ਰਗਾਸਾ ਤਾ ਕੀ ਗਤਿ ਮਿਤਿ ਕਹਨੁ ਨ ਜਾਵੈ ॥੧॥ ਰਹਾਉ ॥
(੩੯੩, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਮੇਰੈ ਮਨਿ ਤਨਿ ਆਨੰਦ ਭਏ ਮੈ ਦੇਖਿਆ ਹਰਿ ਰਾਉ ॥
(੧੨੦੧, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਸਰਬ ਸੂਖ ਆਨੰਦ ਸਹਜ ਰਸ ਸੁਨਤ ਤੁਹਾਰੋ ਨਾਇਓ ॥੧॥ ਰਹਾਉ ॥
(੧੨੧੬, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਬ੍ਰਹਮ ਗਿਆਨੀ ਕੈ ਮਨਿ ਪਰਮਾਨੰਦ ॥ ਬ੍ਰਹਮ ਗਿਆਨੀ ਕੈ ਘਰਿ ਸਦਾ ਅਨੰਦ ॥
(੨੭੩, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਅਬ ਮੋਰੈ ਮਨਿ ਭਇਆ ਅਨੰਦ ॥ ਭਉ ਚੂਕਾ ਟੂਟੇ ਸਭਿ ਫੰਦ ॥
(੩੯੨, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਸੁਖ ਸਾਗਰ ਪ੍ਰੀਤਮ ਮਿਲੇ ਉਪਜੇ ਮਹਾ ਅਨੰਦ ॥ ਕਹੁ ਨਾਨਕ ਸਭ ਦੁਖ ਮਿਟੇ ਪ੍ਰਭ ਭੇਟੇ ਪਰਮਾਨੰਦ ॥੮॥੧॥੨॥
(੪੩੧, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਜਿਹ ਗੁਰ ਮਾਨਿ ਪ੍ਰਭੂ ਲਿਵ ਲਾਈ ਤਿਹ ਮਹਾ ਅਨੰਦ ਰਸੁ ਕਰਿਆ ॥
(੬੧੩, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਆਨੰਦੁ ਆਨੰਦੁ ਸਭੁ ਕੋ ਕਹੈ ਆਨੰਦੁ ਗੁਰੂ ਤੇ ਜਾਣਿਆ ॥
ਜਾਣਿਆ ਆਨੰਦੁ ਸਦਾ ਗੁਰ ਤੇ ਕ੍ਰਿਪਾ ਕਰੇ ਪਿਆਰਿਆ ॥
ਕਰਿ ਕਿਰਪਾ ਕਿਲਵਿਖ ਕਟੇ ਗਿਆਨ ਅੰਜਨੁ ਸਾਰਿਆ ॥
ਅੰਦਰਹੁ ਜਿਨ ਕਾ ਮੋਹੁ ਤੁਟਾ ਤਿਨ ਕਾ ਸਬਦੁ ਸਚੈ ਸਵਾਰਿਆ ॥
ਕਹੈ ਨਾਨਕੁ ਏਹੁ ਅਨੰਦੁ ਹੈ ਆਨੰਦੁ ਗੁਰ ਤੇ ਜਾਣਿਆ ॥੭॥
(੯੧੭-੯੧੮, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਵੀਚਾਰ ਆਧਾਰਿਤ ਸੰਪਰਗਿਆਤ ਸਮਾਧੀ ਵਿੱਚ ਜਿਸ 'ਵਿਕ੍ਰਿਤੀ' (ਸੂਖਮ ਤੱਤ ਤੇ ਸੂਖਮ ਗਿਆਨ-ਇੰਦਰੀਆਂ) ਦਾ ਪ੍ਰਤੱਖ ਕੀਤਾ ਗਿਆ ਹੈ, ਉਸ ਦੀ ਨਿਸ਼ਚਿਤ ਹੀ ਕੋਈ ਪ੍ਰਕ੍ਰਿਤੀ ਜ਼ਰੂਰ ਹੈ, ਇਹ ਅਨੁਮਾਨ ਲਗਾ ਲਿਆ ਜਾਂਦਾ ਹੈ। ਵੀਚਾਰ ਆਧਾਰਿਤ ਸੰਪਰਗਿਆਤ ਸਮਾਧੀ ਵਿੱਚ ਜਿਸ 'ਪ੍ਰਕ੍ਰਿਤੀ' ਦਾ ਅਨੁਮਾਨ ਲਗਾਇਆ ਹੈ, ਉਸ ਨੂੰ ਅਹੰਕਾਰ-ਭੂਮੀ ਆਧਾਰਿਤ ਸੰਪਰਗਿਆਤ ਸਮਾਧੀ ਵਿੱਚ ਜਾ ਕੇ ਪ੍ਰਤੱਖ ਕਰ ਲਿਆ ਜਾਂਦਾ ਹੈ।

ਜੇ ਉਹ 'ਨੇਤਿ' 'ਨੇਤਿ' (ਅਰਥਾਤ 'ਇਹ ਨਹੀਂ ਹੈ', 'ਇਹ ਨਹੀਂ ਹੈ') ਦੀ ਰੱਟ ਲਾਈ ਰੱਖੇ, ਤਾਂ ਉਹ ਪ੍ਰਾਪਤ 'ਪ੍ਰਤੱਖ' ਤੋਂ 'ਅਨੁਮਾਨ' ਲਗਾ ਕੇ ਹੋਰ ਉੱਚੇਰੀ ਅਵਸਥਾ ਬਾਰੇ ਸੋਚਦਾ ਹੈ। ਉਹ ਇੱਥੇ ਹੀ ਨਹੀਂ ਰੁੱਕ ਕੇ ਰਹਿ ਜਾਂਦਾ, ਸਗੋਂ ਉਹ ਹੋਰ ਉਚੇਰੀ ਅਵਸਥਾ ਵੱਲ ਵੱਧਦਾ ਹੈ।

**ਅਸਮਿਤਾ-ਭੂਮੀ ਆਧਾਰਿਤ ਸੰਪਰਗਿਆਤ ਸਮਾਧੀ**

ਜਦੋਂ ਹੀ ਵੀਚਾਰ ਆਧਾਰਿਤ ਸੰਪਰਗਿਆਤ ਸਮਾਧੀ ਵਿੱਚ ਅਨੁਮਾਨ ਕੀਤੀ ਗਈ 'ਪ੍ਰਕ੍ਰਿਤੀ' ਨੂੰ ਅਹੰਕਾਰ ਆਧਾਰਿਤ ਸੰਪਰਗਿਆਤ ਸਮਾਧੀ ਵਿੱਚ ਪ੍ਰਤੱਖ ਕਰ ਲਿਆ ਜਾਂਦਾ ਹੈ, ਤਾਂ ਸਾਧਕ 'ਨੇਤਿ ਨੇਤਿ' ਆਖਦਾ ਹੋਇਆ ਹੋਰ ਅੱਗੇ ਵੱਧਣ ਲਈ ਤੱਤਪਰ ਹੁੰਦਾ ਹੈ। ਉਹ ਜਾਣ ਲੈਂਦਾ ਹੈ ਕਿ ਵੀਚਾਰ ਆਧਾਰਿਤ ਸੰਪਰਗਿਆਤ ਸਮਾਧੀ ਵਿੱਚ ਜਿਸ ਨੂੰ 'ਪ੍ਰਕ੍ਰਿਤੀ' ਅਨੁਮਾਨ ਕੀਤਾ ਗਿਆ ਸੀ, ਉਹ ਤਾਂ ਅਜੇ ਵੀ 'ਵਿਕ੍ਰਿਤੀ' ਹੀ ਸਿੱਧ ਹੋ ਰਹੀ ਹੈ। ਇਹ 'ਨੇਤਿ ਨੇਤਿ' ਅਰਥਾਤ ਇਹ ਨਹੀਂ ਹੈ, ਇਹ ਨਹੀਂ ਹੈ। ਵੀਚਾਰ ਆਧਾਰਿਤ ਸੰਪਰਗਿਆਤ ਸਮਾਧੀ ਵਿੱਚ ਅਨੁਮਾਨਿਤ 'ਪ੍ਰਕ੍ਰਿਤੀ' ਵੀ ਅਹੰਕਾਰ ਆਧਾਰਿਤ ਵਿੱਚ 'ਵਿਕ੍ਰਿਤੀ' ਹੀ ਸਿੱਧ ਹੋਈ, ਤਾਂ ਫਿਰ ਅਨੁਮਾਨ ਲਗਾਇਆ ਗਿਆ ਕਿ ਇਸ 'ਵਿਕ੍ਰਿਤੀ' ਦੀ ਵੀ ਕੋਈ ਪ੍ਰਕ੍ਰਿਤੀ ਹੈ। ਅਹੰਕਾਰ-ਭੂਮੀ ਆਧਾਰਿਤ ਸੰਪਰਗਿਆਤ ਸਮਾਧੀ ਵਿੱਚ ਅਨੁਮਾਨ ਕੀਤੀ ਵਸਤੂ ਦਾ ਪ੍ਰਤੱਖ ਅਸਮਿਤਾ-ਭੂਮੀ ਆਧਾਰਿਤ ਸੰਪਰਗਿਆਤ ਸਮਾਧੀ ਵਿੱਚ ਹੁੰਦਾ ਹੈ। ਇਸ ਸਮਾਧੀ ਵਿੱਚ

ਸਾਧਕ ਅਸਮਿਤਾ ਦਾ ਪ੍ਰਤੱਖ ਕਰਦਾ ਹੈ। ਜਿਵੇਂ ਸਾਧਕ ਅਹੰਕਾਰ ਆਧਾਰਿਤ ਸੰਪਰਗਿਆਤ ਸਮਾਧੀ ਵਿੱਚ ਆਪਣੀ ਬੁੱਧੀ ਨੂੰ ਕਿਸੇ ਵੀਚਾਰ ਤੋਂ ਹਟਾ ਦਿੰਦਾ ਹੈ, ਉਵੇਂ ਹੀ ਅਸਮਿਤਾ-ਭੂਮੀ ਆਧਾਰਿਤ ਸੰਪਰਗਿਆਤ ਸਮਾਧੀ ਦੌਰਾਨ ਉਹ ਚਿੱਤ ਨੂੰ 'ਅਹਮ-ਭਾਵ' (ਸਾਰੀ ਕਾਇਨਾਤ ਤੋਂ ਆਪਣੇ ਆਪ ਨੂੰ ਅਲੱਗ ਸਮਝਣ ਦਾ ਭਰਮ) ਤੋਂ ਹਟਾ ਦਿੰਦਾ ਹੈ।

ਅਸਮਿਤਾ ਜੀਵ ਦੇ ਅੰਤਹਕਰਣ ਦਾ ਸਭ ਤੋਂ ਸੂਖਮ ਜਾਂ ਪਹਿਲਾ ਹਿੱਸਾ ਹੈ। ਇਹ ਜੀਵ ਵਿੱਚ ਸਭ ਤੋਂ ਜ਼ਿਆਦਾ ਸੱਤਵ ਗੁਣ ਵਾਲੀ ਵਸਤੂ ਜਾਂ ਅਵਸਥਾ ਹੈ। ਇੱਥੇ ਰਜੋਗੁਣ ਮਹਿਜ਼ ਕਿਰਿਆ ਮਾਤ੍ਰ ਤੇ ਤਮੋਗੁਣ ਉਸ ਕਿਰਿਆ ਨੂੰ ਰੋਕਣ ਲਈ ਲੇਸ਼ਮਾਤਰ ਹੀ ਹੈ। ਇੱਥੇ ਅਹੰਕਾਰਭੂਮੀ ਆਧਾਰਿਤ ਸਮਾਧੀ ਨਾਲੋਂ ਜ਼ਿਆਦਾ ਸੁੱਖ ਦੀ ਪ੍ਰਤੀਤੀ ਹੁੰਦੀ ਹੈ। ਇੱਥੇ ਪ੍ਰਾਪਤ ਸੁੱਖ ਤ੍ਰਿਗੁਣ ਤੋਂ ਪ੍ਰਾਪਤ ਸਭ ਤੋਂ ਵੱਡਾ ਜਾਂ ਜ਼ਿਆਦਾ ਸੁੱਖ ਹੈ। ਕੋਈ ਹੋਰ ਤ੍ਰਿਗੁਣਾਤਮਕ ਸੁੱਖ ਇਸ ਤੋਂ ਜ਼ਿਆਦਾ ਨਹੀਂ ਹੋ ਸਕਦਾ।

ਇਹ ਅਵਸਥਾ ਅਹੰਕਾਰਭੂਮੀ ਆਧਾਰਿਤ ਸਮਾਧੀ ਤੋਂ ਵੀ ਜ਼ਿਆਦਾ ਪ੍ਰਕਾਸ਼ਮਾਨ ਹੁੰਦੀ ਹੈ। ਅਜਿਹਾ ਹੋਣ ਦੀ ਵਜ੍ਹਾ ਇਹ ਹੈ ਕਿ ਤ੍ਰਿਗੁਣਾਤਮਕ ਅਸਮਿਤਾ ਤ੍ਰਿਗੁਣਾਤੀਤ ਆਤਮਾ ਦੇ ਸਭ ਤੋਂ ਨੇੜੇ ਦੀ ਵਸਤੂ ਹੈ । ਨੂਰੋ-ਨੂਰ ਆਤਮਾ ਦਾ ਪ੍ਰਕਾਸ਼ ਹੀ ਅਸਮਿਤਾ ਨੂੰ ਪ੍ਰਕਾਸ਼ਿਤ ਕਰਦਾ ਹੈ। ਅਸਮਿਤਾ ਦਾ ਇਹ ਪ੍ਰਕਾਸ਼ ਆਤਮਾ ਤੋਂ ਹੀ ਪ੍ਰਕਾਸ਼ਿਤ ਹੈ। ਅਸਮਿਤਾ ਦਾ ਇਹ ਹੀ ਪ੍ਰਕਾਸ਼ ਅੱਗੇ ਅੰਤਹਕਰਣ ਦੇ ਅੱਗਲੇ ਹਿੱਸੇ 'ਅਹੰਕਾਰ' ਨੂੰ ਪ੍ਰਕਾਸ਼ਿਤ ਕਰਦਾ ਹੈ।

ਆਤਮਾ ਤੋਂ ਪ੍ਰਕਾਸ਼ਿਤ ਹੋਣ ਦੀ ਇਸ ਕਿਰਿਆ ਨੂੰ ਇੱਕ ਉਦਾਹਰਣ ਰਾਹੀਂ ਸਪਸ਼ਟ ਕੀਤਾ ਜਾ ਸਕਦਾ ਹੈ। ਸੂਰਜ ਪ੍ਰਕਾਸ਼ ਦਿੰਦਾ ਹੈ। ਚੰਦਰਮਾ ਦਾ ਆਪਣਾ ਕੋਈ ਪ੍ਰਕਾਸ਼ ਨਹੀਂ ਹੈ । ਰਾਤ ਸਮੇਂ ਜੋ ਪ੍ਰਕਾਸ਼ ਚੰਦਰਮਾ ਤੋਂ ਨਿਕਲਦਾ ਮਹਿਸੂਸ ਹੁੰਦਾ ਹੈ, ਉਹ ਅਸਲ ਵਿੱਚ ਸੂਰਜ ਦਾ ਹੀ ਪ੍ਰਕਾਸ਼ ਹੈ। ਸੂਰਜ ਦਾ ਪ੍ਰਕਾਸ਼ ਚੰਦਰਮਾ ਉੱਤੇ ਪੈਂਦਾ ਹੈ ਤੇ ਸੂਰਜ ਦਾ ਉਹ ਹੀ ਪ੍ਰਕਾਸ਼ ਪ੍ਰਤਿਬਿੰਬਿਤ ਹੋ ਕੇ ਰਾਤ ਸਮੇਂ ਧਰਤੀ ਦੇ ਹਨੇਰੇ ਹਿੱਸੇ ਤੱਕ ਪਹੁੰਚਦਾ ਹੈ। ਚੰਦਰਮਾ ਤੋਂ ਜਿਹੜਾ ਪ੍ਰਕਾਸ਼ ਧਰਤੀ ਤੱਕ ਪੁੱਜਦਾ ਹੈ, ਉਹ ਰਾਤ ਦੇ ਹਨੇਰੇ ਵਿੱਚ ਡੁੱਬੀ ਧਰਤੀ ਨੂੰ ਵੀ ਕੁੱਝ ਪ੍ਰਕਾਸ਼ ਦਿੰਦਾ ਹੈ। ਉਸ ਪ੍ਰਕਾਸ਼ ਵਿੱਚ ਜੀਵ ਚਾਨਣੀ ਰਾਤ ਵਿੱਚ ਕੁੱਝ-ਕੁੱਝ ਦੇਖ ਸਕਦਾ ਹੈ। ਨਾ ਤਾਂ ਧਰਤੀ ਦਾ ਆਪਣਾ ਪ੍ਰਕਾਸ਼ ਹੈ, ਨਾ ਚੰਦਰਮਾ ਦਾ ਤੇ ਨਾ ਹੀ ਜੀਵ ਦਾ। ਇਹ ਪ੍ਰਕਾਸ਼ ਮੂਲ ਰੂਪ ਵਿੱਚ ਸੂਰਜ ਦਾ ਹੀ ਹੈ।

ਇਸੇਤਰ੍ਹਾਂ, ਆਤਮਾ ਇੱਕ ਸੂਰਜ ਵਾਂਗ ਹੈ, ਜਿਸ ਤੋਂ ਅਸਮਿਤਾ ਪ੍ਰਕਾਸ਼ਿਤ ਹੁੰਦੀ ਹੈ। ਅਸਮਿਤਾ ਦਾ ਪ੍ਰਕਾਸ਼ ਸਤੋਗੁਣ ਪ੍ਰਧਾਨ ਹੈ। ਇਹ ਸਤੋਗੁਣ ਪ੍ਰਧਾਨ ਪ੍ਰਕਾਸ਼ ਤ੍ਰਿਗੁਣਾਤੀਤ ਆਤਮਾ ਜਾਂ ਪਰਮਾਤਮਾ ਤੋਂ ਪ੍ਰਕਾਸ਼ਿਤ ਹੈ। ਅਸਮਿਤਾ ਨੂੰ ਜੋ ਪ੍ਰਕਾਸ਼ ਆਤਮਾ ਦੇ ਸਭ ਤੋਂ ਨੇੜੇ ਹੋਣ ਕਾਰਣ ਪ੍ਰਾਪਤ ਹੈ, ਉਹ ਪ੍ਰਕਾਸ਼ ਹੀ ਅੱਗੇ ਘੱਟ ਹੋ ਕੇ (ਤਮੋਗੁਣ ਨਾਲ ਮਿਲਾਵਟ ਹੋਣ ਕਾਰਣ) ਅੰਤਹਕਰਣ ਦੇ ਬਾਕੀ ਹਿੱਸੇ ਤੱਕ ਪਹੁੰਚਦਾ ਹੈ। ਜਿਉਂ-ਜਿਉਂ ਇਹ ਪ੍ਰਕਾਸ਼ ਅੱਗੇ ਵੱਧਦਾ ਜਾਂਦਾ ਹੈ, ਉਸ ਵਿੱਚ ਤਮੋਗੁਣ ਦੀ ਮਾਤਰਾ ਵੱਧਦੀ ਜਾਂਦੀ ਹੈ। ਤਮੋਗੁਣ ਦੀ ਮਾਤਰਾ ਵੱਧਣ ਨਾਲ ਸਤੋਗੁਣ ਦਾ ਪ੍ਰਕਾਸ਼ ਘੱਟਦਾ ਜਾਂਦਾ ਹੈ। ਸੂਖਮ ਸਰੀਰ ਤੋਂ ਸਥੂਲ ਸਰੀਰ ਤੱਕ ਪਹੁੰਚਦਿਆਂ-ਪਹੁੰਚਦਿਆਂ ਪ੍ਰਕਾਸ਼ ਨਾ ਹੋਣ ਵਰਗਾ ਹੀ ਹੋ ਜਾਂਦਾ ਹੈ।

ਸਾਧਕ ਜਿਉਂ-ਜਿਉਂ ਸਮਾਧੀ ਦੀ ਉਚੇਰੀ ਅਵਸਥਾ ਵੱਲ ਵੱਧਦਾ ਹੈ, ਉਵੇਂ-ਉਵੇਂ ਹੀ ਉਹ ਪ੍ਰਕਾਸ਼ ਦੇ ਨੇੜੇ ਹੁੰਦਾ ਜਾਂਦਾ ਹੈ, ਜਿਸ ਕਾਰਣ ਉਸ ਨੂੰ ਪ੍ਰਕਾਸ਼ ਹੋਰ ਵਧੇਰੇ ਹੁੰਦਾ ਜਾ ਰਿਹਾ ਮਹਿਸੂਸ ਹੁੰਦਾ ਹੈ। ਅਸਮਿਤਾ-ਭੂਮੀ ਆਧਾਰਿਤ ਸੰਪਰਗਿਆਤ ਸਮਾਧੀ ਵਿੱਚ ਪਹੁੰਚਣ ਸਮੇਂ ਉਹ ਬਹੁਤ ਹੀ ਪ੍ਰਕਾਸ਼ ਦੀ ਅਵਸਥਾ ਵਿੱਚ ਵਿਚਰਣ ਲੱਗਦਾ ਹੈ।

ਅਸਮਿਤਾ-ਭੂਮੀ ਆਧਾਰਿਤ ਸੰਪਰਗਿਆਤ ਸਮਾਧੀ ਵਿੱਚ ਡੂੰਘਾ ਉਤਰਿਆ ਸਾਧਕ ਜੇ ਬਾਹਰਮੁਖ ਸਮਾਧੀ, ਵੀਚਾਰ ਆਧਾਰਿਤ ਸਮਾਧੀ ਤੇ ਅਹੰਕਾਰਭੂਮੀ ਆਧਾਰਿਤ ਸਮਾਧੀ ਦੀਆਂ ਅਵਸਥਾਵਾਂ ਨੂੰ ਦੇਖੇ, ਤਾਂ ਉਹ ਅਸਮਿਤਾ-ਭੂਮੀ ਆਧਾਰਿਤ ਸਮਾਧੀ ਨੂੰ ਹੀ ਅੰਤਿਮ ਮੰਜ਼ਿਲ ਸਮਝ ਸਕਦਾ ਹੈ। ਉਹ ਅਸਮਿਤਾ ਨੂੰ ਹੀ ਆਤਮਾ ਸਮਝ ਲੈਂਦਾ ਹੈ। ਅਸਮਿਤਾ ਨੂੰ ਵਾਰ-ਵਾਰ ਨਵੇਂ ਕਰਮਾਂ ਤੇ ਸੰਸਕਾਰਾਂ ਕਾਰਣ ਲਗਾਤਾਰ ਬਦਲਦਾ ਦੇਖ ਕੇ ਉਹ ਸਮਝਣ ਲੱਗ ਜਾਂਦਾ ਹੈ ਕਿ ਇਹ ਹੀ ਆਤਮਾ ਹੈ ਤੇ ਇਹ ਬਦਲਦੀ ਰਹਿੰਦੀ ਹੈ। ਭਾਵੇਂ ਉਹ ਮਨ ਤੇ ਅਹੰਕਾਰ ਦੀ ਸੂਖਮ ਦੁਨੀਆਂ ਤੋਂ ਉੱਪਰ ਜਾ ਚੁੱਕਾ ਹੈ, ਪਰ ਅਸਮਿਤਾ ਨੂੰ ਹੀ ਅੰਤਿਮ ਸੱਚ ਸਮਝਣ ਕਾਰਣ ਉਹ ਤੱਤਵ-ਗਿਆਨ ਤੋਂ ਅਧੂਰਾ ਹੀ ਰਹਿ ਜਾਂਦਾ ਹੈ । ਇਹ ਉਹ ਸਥਿੱਤੀ ਹੈ, ਜਿੱਥੇ ਉਹ ਤ੍ਰਿਗੁਣ ਦੀ ਸਭ ਤੋਂ ਸੂਖਮ ਅਵਸਥਾ ਦਾ ਬੋਧ ਪ੍ਰਾਪਤ ਕਰ ਲੈਂਦਾ ਹੈ। ਇਹ ਬੋਧ ਤ੍ਰਿਗੁਣ ਦੇ ਸਭ ਤੋਂ ਸੂਖਮ ਰੂਪ ਨੂੰ ਜਾਣਨ ਦਾ ਹੀ ਹੈ। ਉਸ ਨੂੰ ਇਸ ਗੱਲ ਦਾ ਬੋਧ ਹੋ ਜਾਂਦਾ ਹੈ ਕਿ ਸਾਰਾ ਤ੍ਰਿਗੁਣਾਤਮਕ ਪਸਾਰਾ ਇੱਕੋ ਮੂਲ 'ਤ੍ਰਿਗੁਣ' ਦਾ ਹੀ ਵਿਸਥਾਰ ਹੈ।

ਯੋਗਸੂਤ੍ਰ ਜਿਸ ਅਸਮਿਤਾਨੁਗਤ ਸੰਪਰਗਿਆਤ ਸਮਾਧੀ ਵੱਲ ਇਸ਼ਾਰਾ ਕਰਦਾ ਹੈ, ਉਹ ਅਵਸਥਾ ਅਸਮਿਤਾ ਦੀ ਭੂਮੀ ਉੱਤੇ ਹੀ ਵਾਪਰਦੀ ਹੈ।

**ਵਿਵੇਕ ਖਿਆਤੀ**

ਵਿਵੇਕ ਖਿਆਤੀ ਹੀ ਧਰਮਮੇਘ ਸਮਾਧੀ ਹੈ। ਆਮ ਤੌਰ 'ਤੇ ਵਿਵੇਕ ਖਿਆਤੀ ਨੂੰ ਬਾਕੀ ਸੰਪਰਗਿਆਤ ਸਮਾਧੀਆਂ ਤੋਂ ਵੱਖਰਾ ਵਰਣਨ ਕੀਤਾ ਜਾਂਦਾ ਹੈ, ਪਰ ਅੰਤਹਕਰਣ ਦੀ ਜਿਸ ਭੂਮੀ ਵਿੱਚ ਇਹ ਅਵਸਥਾ ਵਾਪਰਦੀ ਹੈ, ਇਹ ਉਹ ਹੀ ਹੈ, ਜਿੱਥੇ ਅਸਮਿਤਾ-ਭੂਮੀ ਆਧਾਰਿਤ ਸੰਪਰਗਿਆਤ ਸਮਾਧੀ ਹੁੰਦੀ ਹੈ।

ਅਸਮਿਤਾ-ਭੂਮੀ ਆਧਾਰਿਤ ਸੰਪਰਗਿਆਤ ਸਮਾਧੀ ਚਾਹੇ ਸੰਪਰਗਿਆਤ ਸਮਾਧੀ ਦੀ ਸਰਵੋਂਚ ਅਵਸਥਾ ਹੈ, ਪਰ ਇਹ ਅਸੰਪਰਗਿਆਤ ਸਮਾਧੀ ਨਾਲੋਂ ਇਧਰ ਦੀ ਹੀ ਅਵਸਥਾ ਹੈ। ਨੇਤਿ ਨੇਤਿ ਆਖਦਾ ਹੋਇਆ ਸਾਧਕ ਜਦੋਂ ਅਸਮਿਤਾ-ਭੂਮੀ ਆਧਾਰਿਤ ਸੰਪਰਗਿਆਤ ਸਮਾਧੀ ਤੋਂ ਵੀ ਅੱਗੇ ਅਸੰਪਰਗਿਆਤ ਸਮਾਧੀ ਵੱਲ ਨੂੰ ਤੁਰਦਾ ਹੈ, ਤਾਂ ਅਸੰਪਰਗਿਆਤ ਸਮਾਧੀ ਲਾਭ ਪ੍ਰਾਪਤ ਕਰਨ ਤੋਂ ਪਹਿਲਾਂ ਉਹ ਇੱਕ ਹੋਰ ਅਵਸਥਾ ਦਾ ਵੀ ਅਨੁਭਵ ਕਰ ਸਕਦਾ ਹੈ। ਇਹ ਉਹ ਅਵਸਥਾ ਹੈ, ਜਦੋਂ ਉਹ ਅਸਮਿਤਾ-ਭੂਮੀ ਆਧਾਰਿਤ ਸੰਪਰਗਿਆਤ ਸਮਾਧੀ ਤੋਂ ਉੱਪਰ ਜਾ ਚੁੱਕਾ ਹੁੰਦਾ ਹੈ, ਪਰ ਅਜੇ ਵੀ ਅਸੰਪਰਗਿਆਤ ਸਮਾਧੀ ਦੀ ਅਵਸਥਾ ਤਕ ਨਹੀਂ ਪੁੱਜਦਾ। ਮਨ, ਬੁੱਧੀ, ਤੇ ਅਹੰਕਾਰ ਤੋਂ ਵੀ ਅੱਗੇ ਦੀ ਭੂਮੀ ਵਾਲੀ ਇਸ ਅਵਸਥਾ ਨੂੰ ਹੀ

ਕਈ ਵਿਦਵਾਨਾਂ ਨੇ ਪੁਰਸ਼-ਖਿਆਤੀ ਵੀ ਆਖਿਆ ਹੈ। ਇਸ ਅਵਸਥਾ 'ਤੇ ਪਹੁੰਚਣ ਵਾਲਾ ਵੱਡੇ ਭਾਗਾਂ ਵਾਲਾ ਸਾਧਕ, ਮਨੁੱਖ ਹੋਣ ਦੀ ਅਵਸਥਾ ਤੋਂ ਬਹੁਤ ਉੱਪਰ ਉੱਠ ਜਾਂਦਾ ਹੈ, ਹਾਲਾਂਕਿ ਸੰਸਾਰੀ ਜੀਵਾਂ ਨੂੰ ਉਹ ਅਜੇ ਵੀ ਮਨੁੱਖ ਰੂਪ ਹੀ ਦਿੱਖਦਾ ਹੈ।

ਵਿਵੇਕ-ਖਿਆਤੀ ਮੂਲ-ਰੂਪ ਵਿੱਚ ਸਤੋਗੁਣ ਪ੍ਰਧਾਨ ਅਵਸਥਾ ਹੈ, ਜਿੱਥੇ ਤਮੋਗੁਣ ਦਾ ਲੇਸ਼ ਮਾਤਰ ਸਾਧਕ ਨੂੰ ਉਸ ਮਹਾਂਗਿਆਨ ਦੀ ਅਵਸਥਾ ਵਿੱਚ ਟਿਕੇ ਰਹਿਣ ਵਿੱਚ ਸਹਾਈ ਬਣ ਜਾਂਦਾ ਹੈ। ਉਹ ਤਮੋਗੁਣ, ਜੋ ਸੰਸਾਰੀ ਜੀਵਾਂ ਨੂੰ ਗਿਰਾਵਟ ਵੱਲ ਹੀ ਲਿਜਾਉਂਦਾ ਦਿੱਖਦਾ ਹੈ, ਉਹ ਹੀ ਹੁਣ ਵਿਵੇਕ-ਖਿਆਤੀ ਵਾਲੇ ਮਹਾਂਗਿਆਨੀ ਦੀ ਸੇਵਾ ਵਿੱਚ ਉਪਸਥਿੱਤ ਹੋ ਕੇ ਉਸ ਨੂੰ ਗਿਰਾਵਟ ਤੋਂ ਰੋਕਣ ਵਿੱਚ ਸਹਾਈ ਹੋ ਰਿਹਾ ਹੁੰਦਾ ਹੈ। ਤ੍ਰਿਗੁਣਾਤਮਿਕਾ ਮਾਇਆ ਹੁਣ ਮਹਾਂਗਿਆਨੀ ਦੀ ਸੇਵਿਕਾ (ਦਾਸੀ) ਬਣ ਕੇ ਵਿਚਰ ਰਹੀ ਹੁੰਦੀ ਹੈ।

ਮਾਇਆ ਦਾਸੀ ਭਗਤਾ ਕੀ ਕਾਰ ਕਮਾਵੈ ॥ (੨੩੧, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਬਹੁਤ ਵੀਚਾਰਵਾਨਾਂ ਨੇ ਆਤਮਾ ਦੀ ਹੋਂਦ ਅਨੁਮਾਨ ਪ੍ਰਮਾਣ ਨਾਲ ਸਿੱਧ ਹੁੰਦੀ ਮੰਨੀ ਹੈ। ਅਨੁਮਾਨ ਪ੍ਰਮਾਣ ਦੀ ਆਪਣੀ ਸਾਰਥਕਤਾ ਹੈ। ਇਸ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਪਰ, ਵਿਵੇਕ-ਖਿਆਤੀ ਇੱਕ ਅਜਿਹੀ ਤ੍ਰਿਗੁਣਾਤਮਕ ਅਵਸਥਾ ਹੈ, ਜਿੱਥੇ ਤ੍ਰਿਗੁਣਾਤੀਤ ਆਤਮਾ ਦਾ ਅਨੁਭਵ ਇਸ ਪ੍ਰਕਾਰ ਹੋ ਜਾਂਦਾ ਹੈ ਕਿ ਉਹ ਪ੍ਰਤੱਖ ਕੀਤੀ ਵਸਤੂ ਵਾਂਗ ਹੀ ਸਾਹਮਣੇ ਮੌਜੂਦ ਦਿੱਸਦਾ ਹੈ। ਵਿਵੇਕ-ਖਿਆਤੀ ਵਿੱਚ ਪਹੁੰਚਣ ਵਾਲਾ ਮਹਾਂਗਿਆਨੀ ਮਨ, ਬੁੱਧੀ ਤੇ ਅਹੰਕਾਰ ਦੀ ਤ੍ਰਿਗੁਣਾਤਮਿਕਾ ਰਚਨਾ ਦੀ ਅਸਲੀਅਤ ਨੂੰ ਜਾਣ ਚੁੱਕਾ ਹੁੰਦਾ ਹੈ। ਉਹ ਨਿਰੇ ਸਤੋਗੁਣ ਦੀ ਸ਼ਾਂਤ ਰੋਸ਼ਨੀ ਵਿੱਚ ਨੂਰੋ-ਨੂਰ ਹੋਇਆ ਹੁੰਦਾ ਹੈ। ਵਿਵੇਕ ਖਿਆਤੀ ਦੀ ਅਵਸਥਾ ਵਿੱਚ ਕਿਸੇ ਆਕਾਰ, ਲਫ਼ਜ਼ (ਵਰਣ), ਆਹਤ ਨਾਦ ਆਦਿ ਦੀ ਪਹੁੰਚ ਨਹੀਂ ਹੋ ਸਕਦੀ। ਜੇ ਕਿਸੇ ਸਾਧਕ ਨੂੰ ਕੋਈ ਤ੍ਰਿਗੁਣਾਤਮਕ ਆਕਾਰ/ਰੂਪ ਦਿੱਖ ਰਿਹਾ ਹੈ, ਤਾਂ ਉਹ ਵਿਵੇਕ ਖਿਆਤੀ ਦੀ ਅਵਸਥਾ ਵਿੱਚ ਨਹੀਂ ਹੋ ਸਕਦਾ। ਇਸ ਅਵਸਥਾ ਵਿੱਚ ਕੋਈ ਵੀਚਾਰ ਵੀ ਚਿੱਤ ਵਿੱਚ ਨਹੀਂ ਹੁੰਦਾ। ਉਹ ਸਿਰਫ਼ ਆਤਮਾ ਦਾ ਦਰਸ਼ਨ ਕਰ ਰਿਹਾ ਹੁੰਦਾ ਹੈ। ਇਸ ਅਵਸਥਾ ਵਿੱਚ ਸਾਧਕ ਆਤਮਾ ਨੂੰ ਉਸੇ ਤਰ੍ਹਾਂ ਹੀ ਪ੍ਰਤੱਖ ਕਰ ਰਿਹਾ ਹੁੰਦਾ ਹੈ, ਜਿਵੇਂ ਕੋਈ ਸੰਸਾਰੀ ਜੀਵ ਆਪਣੀ ਅੱਖ ਨਾਲ ਕਿਸੇ ਸੰਸਾਰੀ ਵਿਸ਼ੇ ਨੂੰ ਪ੍ਰਤੱਖ ਕਰਦਾ ਹੈ।

ਵਿਵੇਕ ਖਿਆਤੀ ਤੋਂ ਪਹਿਲਾਂ ਤਕ ਅੰਤਹਕਰਣ ਨੂੰ ਆਪਣੇ ਖ਼ਤਮ ਹੋ ਜਾਣ ਦਾ ਡਰ ਨਹੀਂ ਹੁੰਦਾ। ਵੀਚਾਰ ਭੂਮੀ ਆਧਾਰਿਤ ਸੰਪਰਗਿਆਤ ਸਮਾਧੀ ਦੌਰਾਨ ਸਾਧਕ ਇਹ ਜਾਣ ਲੈਂਦਾ ਹੈ ਕਿ ਮਨ ਉਸ ਦਾ ਇੱਕ ਔਜ਼ਾਰ ਹੀ ਹੈ। ਉਹ ਮਨ ਤੋਂ ਰਹਿਤ ਆਪਣੇ ਅੰਤਹਕਰਣ (ਬੁੱਧੀ, ਅਹੰਕਾਰ ਤੇ ਅਸਮਿਤਾ) ਨੂੰ ਹੀ ਆਪਣਾ ਆਪਾ (ਆਪਣਾ ਅਸਲ ਰੂਪ) ਪਹਿਚਾਣਨ ਲੱਗਦਾ ਹੈ। ਅਹੰਕਾਰ ਭੂਮੀ ਆਧਾਰਿਤ ਸੰਪਰਗਿਆਤ ਸਮਾਧੀ ਦੌਰਾਨ ਉਹ ਇਹ ਜਾਣ ਲੈਂਦਾ ਹੈ ਕਿ ਭਾਂਤ-ਭਾਤ ਦੀ ਜਾਣਕਾਰੀ ਉਸ ਦੇ ਅੰਤਹਕਰਣ ਨਾਲੋਂ ਵੱਖਰੀ ਹੈ ਤੇ ਇਹ ਜਾਣਕਾਰੀ ਸਥੂਲ ਬੁੱਧੀ (ਦਿਮਾਗ਼) ਵਿੱਚ ਬਾਅਦ ਵਿੱਚੋਂ ਭਰੀ ਗਈ ਹੈ। ਹੁਣ ਉਹ ਦਿਮਾਗ਼ ਨੂੰ ਵੀ ਆਪਣੇ ਇੱਕ ਔਜ਼ਾਰ ਵਜੋਂ ਜਾਣਨ ਲੱਗ ਪੈਂਦਾ ਹੈ। ਹੁਣ ਉਹ ਅਹੰਕਾਰ ਤੇ ਅਸਮਿਤਾ ਨੂੰ ਹੀ ਆਪਣਾ ਆਪਾ (ਆਪਣਾ ਅਸਲ ਰੂਪ) ਪਹਿਚਾਣਨ ਲੱਗਦਾ ਹੈ। ਅਸਮਿਤਾ-ਭੂਮੀ ਆਧਾਰਿਤ ਸੰਪਰਗਿਆਤ ਸਮਾਧੀ ਵਿੱਚ ਉਹ ਇਹ ਜਾਣ ਲੈਂਦਾ ਹੈ ਕਿ ਅਹੰਕਾਰ ਉਸ ਦਾ ਆਪਣਾ ਅਸਲ ਰੂਪ ਨਹੀਂ ਹੈ। ਹੁਣ ਉਹ ਸਿਰਫ਼ ਅਸਮਿਤਾ ਨੂੰ ਹੀ ਆਪਣਾ ਅਸਲ ਰੂਪ ਜਾਣਨ ਲੱਗ ਪੈਂਦਾ ਹੈ।

ਵਿਵੇਕ ਖਿਆਤੀ ਦੀ ਡੂੰਘੀ ਅਵਸਥਾ ਐਸੀ ਹੈ, ਜੋ ਉਸ ਦੀ ਉਹ ਪਹਿਚਾਣ ਜੋ ਉਸ ਨੇ ਕਈ ਸਾਲਾਂ ਤੋਂ ਬਣਾਈ ਹੋਈ ਸੀ, ਨੂੰ ਬਿਲਕੁਲ ਤਾਰ-ਤਾਰ ਕਰ ਦਿੰਦੀ ਹੈ। ਉਸ ਨੂੰ ਪਹਿਲੀ ਵਾਰ ਇਹ ਪਤਾ ਲੱਗਦਾ ਹੈ ਕਿ ਇੰਨੇ ਸਾਲਾਂ ਤੋਂ ਜਿਸ ਨੂੰ 'ਮੈਂ' ਸਮਝ ਰਿਹਾ ਸੀ, ਉਹ ਤਾਂ ਸਭ ਨਕਲੀ, ਮੁੜ-ਮੁੜ ਬਦਲਦੀ ਰਹਿਣ ਵਾਲੀ ਤੇ ਨਸ਼ਟ ਹੋ ਜਾਣ ਵਾਲੀ ਵਸਤੂ ਹੈ।

ਅਜਿਹਾ ਗਿਆਨ ਉਸ ਦੀ ਅਜਿਹੀ ਹਾਲਤ ਕਰ ਦਿੰਦਾ ਹੈ, ਜਿਸ ਨੂੰ ਆਮ ਲੋਕ ਮਨ ਉਚਾਟ ਹੋ ਜਾਣਾ ਕਹਿੰਦੇ ਹਨ। ਵਿਵੇਕ ਖਿਆਤੀ ਮਨ ਨੂੰ ਸਭ ਤੋਂ ਵੱਡਾ ਝੱਟਕਾ ਹੈ। ਹੁਣ ਉਹ ਕਿਸੇ ਵਸਤੂ ਜਾਂ ਵਿਅਕਤੀ ਪ੍ਰਤੀ ਮੋਹ ਨਹੀਂ ਰੱਖਦਾ। ਉਸ ਲਈ ਸਭ ਕੁੱਝ ਹੀ ਬਦਲ ਜਾਂਦਾ ਹੈ। ਬੇਚੈਨੀ, ਘਬਰਾਹਟ, ਜਾਂ ਉਤਸੁਕਤਾ ਨਾਲ ਸਾਧਕ ਦੀ ਐਸੀ ਹਾਲਤ ਹੋ ਜਾਂਦੀ ਹੈ ਕਿ ਸਾਧਾਰਣ ਲੋਕਾਂ ਨੂੰ ਉਹ ਕਿਸੇ ਪਾਗਲ ਵਰਗਾ ਹੀ ਪ੍ਰਤੀਤ ਹੁੰਦਾ ਹੈ।

ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ ॥ ਕੋਈ ਆਖੈ ਆਦਮੀ ਨਾਨਕੁ ਵੇਚਾਰਾ ॥੧॥
ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ ॥ ਹਉ ਹਰਿ ਬਿਨੁ ਅਵਰੁ ਨ ਜਾਨਾ ॥੧॥ ਰਹਾਉ ॥
(੯੯੧, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਨਾਨਕੁ ਵਿਚਾਰਾ ਭਇਆ ਦਿਵਾਨਾ ਹਰਿ ਤਉ ਦਰਸਨ ਕੈ ਤਾਈ ॥੧੨॥
(੭੫੭, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਲੋਗੁ ਕਹੈ ਕਬੀਰੁ ਬਉਰਾਨਾ ॥ ਕਬੀਰ ਕਾ ਮਰਮੁ ਰਾਮ ਪਹਿਚਾਨਾਂ ॥੪॥੬॥
(੧੧੫੮, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਕਹਿ ਕਬੀਰ ਹਉ ਭਇਆ ਦਿਵਾਨਾ ॥ ਮੁਸਿ ਮੁਸਿ ਮਨੂਆ ਸਹਜਿ ਸਮਾਨਾ ॥੪॥੪॥
(੧੧੫੮, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਉਸ ਵਿੱਚ ਅਜਿਹਾ ਬਦਲਾਉ ਆਉਂਦਾ ਹੈ ਕਿ ਉਹ ਇੱਕ 'ਬਦਲੇ ਹੋਏ ਇਨਸਾਨ' ਵਾਂਗ ਨਹੀਂ, ਬਲਕਿ 'ਇੱਕ ਨਵੇਂ ਇਨਸਾਨ' ਵਾਂਗ ਵਿਵਹਾਰ ਕਰਨ ਲੱਗਦਾ ਹੈ।

ਕਿਸੇ ਅਜਿਹੇ ਵਿਅਕਤੀ ਬਾਰੇ ਕਲਪਨਾ ਕਰੋ, ਜਿਸ ਨੂੰ ੫੦ ਸਾਲ ਦੀ ਉਮਰ ਵਿੱਚ ਜਾ ਕੇ ਇਹ ਪਤਾ ਲੱਗੇ ਕਿ ਉਹ ਹੁਣ ਤੱਕ ਜਿਨ੍ਹਾਂ ਨੂੰ ਆਪਣੇ ਮਾਂ-ਬਾਪ ਤੇ ਭੈਣ-ਭਰਾ ਸਮਝਦਾ ਰਿਹਾ, ਉਹ ਉਸ ਦੇ ਆਪਣੇ ਸੱਕੇ ਮਾਂ-ਬਾਪ ਤੇ ਭੈਣ-ਭਰਾ ਨਹੀਂ ਹਨ, ਬਲਕਿ ਉਸ ਦੇ ਆਪਣੇ ਸੱਕੇ ਮਾਂ-ਬਾਪ ਤੇ ਭੈਣ-ਭਰਾ ਤਾਂ ਕੋਈ ਹੋਰ ਹਨ। ਉਸ ਦੇ ਦਿਲ ਤੇ ਦਿਮਾਗ਼ ਉੱਤੇ ਕੀ ਬੀਤੇਗੀ? ਕੁੱਝ ਅਜਿਹਾ ਹੀ ਉਸ ਸਾਧਕ ਨਾਲ ਹੁੰਦਾ ਹੈ, ਜਿਸ ਨੂੰ ਵਿਵੇਕ ਖਿਆਤੀ ਦੀ ਅਵਸਥਾ ਵਿੱਚ ਪਹੁੰਚ ਕੇ ਇਹ ਗਿਆਨ ਹੁੰਦਾ ਹੈ ਕਿ ਜਿਸ ਨੂੰ ਉਹ ਹੁਣ ਤੱਕ 'ਮੈਂ' ਸਮਝਦਾ ਰਿਹਾ, ਉਹ ਤਾਂ ਪੱਥਰ ਵਾਂਗ ਜੜ੍ਹ ਵਸਤੂ ਹੀ ਹੈ। ਅਸਲ ਵਿੱਚ 'ਮੈਂ' ਤਾਂ ਕੋਈ ਹੋਰ ਹੀ ਹਾਂ।

ਆਸਾ ਮਹਲਾ ੫ ॥
ਨਾ ਓਹੁ ਮਰਤਾ ਨਾ ਹਮ ਡਰਿਆ ॥ ਨਾ ਓਹੁ ਬਿਨਸੈ ਨਾ ਹਮ ਕੜਿਆ ॥
ਨਾ ਓਹੁ ਨਿਰਧਨੁ ਨਾ ਹਮ ਭੂਖੇ ॥ ਨਾ ਓਸੁ ਦੂਖੁ ਨ ਹਮ ਕਉ ਦੂਖੇ ॥੧॥
ਅਵਰੁ ਨ ਕੋਊ ਮਾਰਨਵਾਰਾ ॥ ਜੀਅਉ ਹਮਾਰਾ ਜੀਉ ਦੇਨਹਾਰਾ ॥੧॥ ਰਹਾਉ ॥
ਨਾ ਉਸੁ ਬੰਧਨ ਨਾ ਹਮ ਬਾਧੇ ॥ ਨਾ ਉਸੁ ਧੰਧਾ ਨਾ ਹਮ ਧਾਧੇ ॥
ਨਾ ਉਸੁ ਮੈਲੁ ਨ ਹਮ ਕਉ ਮੈਲਾ ॥ ਓਸੁ ਅਨੰਦੁ ਤ ਹਮ ਸਦ ਕੇਲਾ ॥੨॥
ਨਾ ਉਸੁ ਸੋਚੁ ਨ ਹਮ ਕਉ ਸੋਚਾ ॥ ਨਾ ਉਸੁ ਲੇਪੁ ਨ ਹਮ ਕਉ ਪੋਚਾ ॥
ਨਾ ਉਸੁ ਭੂਖ ਨ ਹਮ ਕਉ ਤ੍ਰਿਸਨਾ ॥ ਜਾ ਉਹੁ ਨਿਰਮਲੁ ਤਾਂ ਹਮ ਜਚਨਾ ॥੩॥
ਹਮ ਕਿਛੁ ਨਾਹੀ ਏਕੈ ਓਹੀ ॥ ਆਗੈ ਪਾਛੈ ਏਕੋ ਸੋਈ ॥
ਨਾਨਕ ਗੁਰਿ ਖੋਏ ਭ੍ਰਮ ਭੰਗਾ ॥ ਹਮ ਓਇ ਮਿਲਿ ਹੋਏ ਇਕ ਰੰਗਾ ॥੪॥੩੨॥੮੩॥
(੩੯੦-੩੯੧, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਤ੍ਰਿਗੁਣ ਦੀ ਇਹ ਸਭ ਤੋਂ ਸੂਖਮ ਤੇ ਅੰਤਿਮ ਅਵਸਥਾ ਹੈ। ਇਸ ਤੋਂ ਅੱਗੇ ਤ੍ਰਿਗੁਣਾਤੀਤ ਬ੍ਰਹਮ ਹੈ। ਇਸ ਤੋਂ ਅੱਗੇ ਜੋ ਵੀ ਹੈ, ਉਸ ਦਾ ਬਿਆਨ ਤ੍ਰਿਗੁਣਾਤਮਕ ਭਾਸ਼ਾ ਨਹੀਂ ਕਰ ਸਕਦੀ ਹੈ। ਜੇ ਉਹ 'ਨੇਤਿ' 'ਨੇਤਿ' (ਅਰਥਾਤ 'ਇਹ ਨਹੀਂ ਹੈ', 'ਇਹ ਨਹੀਂ ਹੈ') ਦੀ ਰੱਟ ਲਾਈ ਰੱਖੇ, ਤਾਂ ਉਹ ਹੋਰ ਉੱਚੇਰੀ ਅਵਸਥਾ ਬਾਰੇ ਸੋਚਦਾ ਹੈ।

**ਅਸਮਿਤਾ-ਭੂਮੀ ਆਧਾਰਿਤ ਸਮਾਧੀ ਤੇ ਵਿਵੇਕ ਖਿਆਤੀ ਵਿੱਚ ਫ਼ਰਕ**

ਮੰਨ ਲਉ ਕਿ ਇੱਕ ਮੁਹੱਲੇ ਵਿੱਚ ਲਗਾਤਾਰ ਚਾਰ ਘਰ ਬਣੇ ਹੋਏ ਹੋਏ ਹਨ। ਇਨ੍ਹਾਂ ਘਰਾਂ ਦੇ ਨਾਮ ਮਨ, ਬੁੱਧੀ, ਅਹੰਕਾਰ ਤੇ ਅਸਮਿਤਾ ਹਨ। ਕੋਈ ਮੁਸਾਫ਼ਿਰ ਦਸਮ-ਦੁਆਰ ਰੂਪੀ ਇਸ ਮੁਹੱਲੇ ਵਿੱਚ ਪ੍ਰਵੇਸ਼ ਕਰ ਕੇ ਮਨ, ਬੁੱਧੀ ਤੇ ਅਹੰਕਾਰ ਨਾਮ ਵਾਲੇ ਤਿੰਨ ਘਰਾਂ ਨੂੰ ਪਾਰ ਕਰਕੇ ਅਸਮਿਤਾ ਨਾਮ ਵਾਲੇ ਘਰ ਵਿੱਚ ਪਹੁੰਚਦਾ ਹੈ। ਜੇ ਉਹ ਅਸਮਿਤਾ ਨਾਮ ਵਾਲੇ ਘਰ ਵਿੱਚ ਪਹੁੰਚ ਕੇ ਪਿੱਛੇ ਵੇਖੇ ਗਏ ਤਿੰਨ ਘਰਾਂ ਮਨ, ਬੁੱਧੀ ਤੇ ਅਹੰਕਾਰ ਵੱਲ ਮੂੰਹ ਕਰ ਕੇ ਖੜਾ ਹੋ ਜਾਏ, ਤਾਂ ਉਸ ਨੂੰ ਦਸਮ-ਦੁਆਰ ਰੂਪੀ ਉਸ ਮੁਹੱਲੇ ਦੇ ਬਾਹਰੀ ਦੁਆਰ ਉੱਤੇ ਸਥਿੱਤ ਆਤਮਾ ਨਾਮ ਵਾਲਾ ਸੁੰਦਰ ਮਹਿਲ ਨਹੀਂ ਵਿਖਾਈ ਦੇਵੇਗਾ। ਇਹ ਅਸਮਿਤਾ-ਭੂਮੀ ਆਧਾਰਿਤ ਸੰਪਰਗਿਆਤ ਸਮਾਧੀ ਹੈ। ਜੇ ਉਹ ਪਹਿਲੇ ਤਿੰਨ ਘਰਾਂ ਵੱਲ ਨਾ ਵੇਖ ਕੇ ਦਸਮ-ਦੁਆਰ ਰੂਪੀ ਉਸ ਮੁਹੱਲੇ ਦੇ ਬਾਹਰੀ ਦੁਆਰ ਉੱਤੇ ਸਥਿੱਤ ਆਤਮਾ ਨਾਮ ਵਾਲਾ ਸੁੰਦਰ ਮਹਿਲ ਦੇਖਣ ਲੱਗ ਪਏ, ਤਾਂ ਇਹ ਵਿਵੇਕ-ਖਿਆਤੀ ਹੈ।

**ਅਦਵੈਤਵਾਦ**

ਅਸਮਿਤਾ-ਭੂਮੀ ਆਧਾਰਿਤ ਸੰਪਰਗਿਆਤ ਸਮਾਧੀ ਤੋਂ ਅਗਲਾ ਪੜਾਅ ਵਿਵੇਕ ਖਿਆਤੀ ਦੀ ਅਵਸਥਾ ਹੈ। ਅਸਮਿਤਾ-ਭੂਮੀ ਆਧਾਰਿਤ ਸੰਪਰਗਿਆਤ ਤੇ ਵਿਵੇਕ ਖਿਆਤੀ, ਜਾਂ ਫਿਰ ਵਿਵੇਕ ਖਿਆਤੀ ਤੋਂ ਵੀ ਬਾਅਦ ਕੋਈ ਐਸੀ ਅਵਸਥਾ ਨਹੀਂ ਆਉਂਦੀ, ਜਿੱਥੇ ਸਾਧਕ ਪ੍ਰਕ੍ਰਿਤੀ ਦੀ ਸਾਮਯ-ਅਵਸਥਾ ਦਾ ਪ੍ਰਤੱਖ ਕਰ ਸਕੇ। ਬਾਹਰਮੁਖ ਸੰਪਰਗਿਆਤ ਸਮਾਧੀ ਵਿੱਚ ਸਥੂਲ ਭੂਤਾਂ ਦਾ, ਵੀਚਾਰ ਆਧਾਰਿਤ ਸੰਪਰਗਿਆਤ ਸਮਾਧੀ ਵਿੱਚ ਸੂਖਮ ਭੂਤਾਂ ਦਾ, ਅਹੰਕਾਰ-ਭੂਮੀ ਆਧਾਰਿਤ ਸੰਪਰਗਿਆਤ ਸਮਾਧੀ ਵਿੱਚ ਅਹੰਕਾਰ ਦਾ, ਤੇ ਅਸਮਿਤਾ-ਭੂਮੀ ਆਧਾਰਿਤ ਸੰਪਰਗਿਆਤ ਸਮਾਧੀ ਵਿੱਚ ਅਸਮਿਤਾ ਦਾ ਪ੍ਰੱਤਖ ਹੁੰਦਾ ਹੈ। ਕੋਈ ਅਵਸਥਾ ਐਸੀ ਨਹੀਂ, ਜਿੱਥੇ ਮੂਲ-ਪ੍ਰਕ੍ਰਿਤੀ ਦਾ ਪ੍ਰਤੱਖ ਹੁੰਦਾ ਹੋਏ। ਵੱਧ ਤੋਂ ਵੱਧ, ਜਿਸ ਸਥਿੱਤੀ ਨੂੰ ਪ੍ਰਤੱਖ ਕੀਤਾ ਜਾਂਦਾ ਹੈ, ਉਹ ਹੈ ਅਸਮਿਤਾ ਤੇ ਆਤਮਾ ਦਾ ਵੱਖੋ-ਵੱਖ ਹੋਣਾ।

ਕਿਸੇ 'ਮੂਲ-ਪ੍ਰਕ੍ਰਿਤੀ' ਦਾ ਕੋਈ ਪ੍ਰਤੱਖ ਨਾ ਹੋਣਾ, ਪਰ ਤ੍ਰਿਗੁਣ ਤੋਂ ਸੂਖਮ ਆਤਮਾ ਦਾ ਪ੍ਰਤੱਖ ਹੋ ਜਾਣਾ ਕਿਸੇ ਅਦਵੈਤਵਾਦੀ ਲਈ ਇਹ ਵਿਸ਼ਵਾਸ਼ ਕਰਨ ਲਈ ਬਹੁਤ ਹੈ ਕਿ ਤ੍ਰਿਗੁਣ ਦੀ ਉੱਤਪਤੀ ਚੇਤਨ ਪੁਰਸ਼ ਤੋਂ ਹੀ ਹੁੰਦੀ ਹੈ। ਪਰਮ-ਆਤਮਾ ਜਿਸ ਸ਼ਕਤੀ ਨਾਲ ਸ੍ਰਿਸਟੀ ਰਚਨਾ ਕਰਦੀ ਹੈ, ਉਹ ਇਹ ਤ੍ਰਿਗੁਣ ਹੀ ਹੈ। ਇਹ ਤ੍ਰਿਗੁਣ ਇੱਕ ਮਾਇਆ ਦੀਆਂ ਹੀ ਤਿੰਨ ਸ਼ਕਤੀਆਂ ਹਨ, ਜਾਂ ਇੰਞ ਕਹਿ ਲਉ ਕਿ ਇੱਕ ਮਾਇਆ ਦੇ ਹੀ ਤਿੰਨ ਗੁਣ ਹਨ। ਤ੍ਰਿਗੁਣ ਮਾਇਆ ਦੇ ਗੁਣ ਹਨ ਤੇ ਮਾਇਆ ਪਰਮਾਤਮਾ ਦੀ ਹੀ ਇੱਕ ਸ਼ਕਤੀ ਹੈ। ਸ੍ਰਿਸਟੀ ਦੀ ਰਚਨਾ ਤ੍ਰਿਗੁਣ ਤੋਂ ਹੀ ਹੁੰਦੀ ਹੈ, ਪਰਮਾਤਮਾ ਤੋਂ ਹੀ ਹੁੰਦੀ ਹੈ। ਇਹ ਅਦਵੈਤਵਾਦ ਹੈ।

ਆਤਮਾ ਜਦੋਂ ਕਿਸੇ ਚਿੱਤ ਨਾਲ ਸੰਬੰਧਿਤ ਹੁੰਦੀ ਹੈ, ਤਾਂ ਉਸ ਨੂੰ ਜੀਵ-ਆਤਮਾ ਜਾਂ ਸਿਰਫ਼ ਆਤਮਾ ਹੀ ਕਹਿ ਲਿਆ ਜਾਂਦਾ ਹੈ। ਆਤਮਾ ਪੈਦਾ ਨਹੀਂ ਹੁੰਦੀ, ਪਰ ਜਦੋਂ ਇਸ ਦਾ ਸੰਯੋਗ ਕਿਸੇ ਚਿੱਤ ਨਾਲ ਹੁੰਦਾ ਹੈ, ਤਾਂ ਆਮ ਬੋਲਚਾਲ ਵਿੱਚ ਇਸ ਨੂੰ ਪੈਦਾ ਹੋਣਾ ਕਹਿ ਲਿਆ ਜਾਂਦਾ ਹੈ। ਸਿੱਧਾਂਤਕ ਰੂਪ ਵਿੱਚ ਇਹ ਜੀਵ ਦੇ ਚਿੱਤ ਦਾ ਪੈਦਾ ਹੋਣਾ ਹੈ, ਆਤਮਾ ਦਾ ਪੈਦਾ ਹੋਣਾ ਨਹੀਂ। ਇਸ ਜੀਵ-ਆਤਮਾ ਨੂੰ 'ਸ਼ਿਵ' ਵੀ ਕਹਿ ਲਿਆ ਜਾਂਦਾ ਹੈ, ਕਿਉਂਕਿ ਮੂਲ ਰੂਪ ਵਿੱਚ ਇਹ ਪਰਮ ਆਤਮਾ ਦਾ ਹੀ ਹਿੱਸਾ ਹੈ। ਮਾਇਆ ਨੂੰ ਪਰਮ ਆਤਮਾ ਦੀ ਹੀ ਸ਼ਕਤੀ ਹੋਣ ਕਾਰਣ ਸਿਰਫ਼ 'ਸ਼ਕਤੀ' ਵੀ ਆਖ ਲਿਆ ਜਾਂਦਾ ਹੈ। ਪਰਮ ਆਤਮਾ, ਜਿਸ ਨੂੰ ਕਰਤਾ ਪੁਰਖ ਆਖਿਆ ਜਾਂਦਾ ਹੈ, ਹੀ ਇਸ 'ਸ਼ਿਵ' ਤੇ 'ਸ਼ਕਤੀ' ਦੀ ਸਿਰਜਣਾ ਕਰਦਾ ਹੈ।

ਸਿਵ ਸਕਤਿ ਆਪਿ ਉਪਾਇ ਕੈ ਕਰਤਾ ਆਪੇ ਹੁਕਮੁ ਵਰਤਾਏ ॥ (੯੨੦, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਮੂਲ-ਪ੍ਰਕ੍ਰਿਤੀ ਦੀ ਜਿਸ ਸਾਮਯ-ਅਵਸਥਾ ਦਾ ਜ਼ਿਕਰ ਦਵੈਤਵਾਦੀ ਵਿਦਵਾਨਾਂ ਵੱਲੋਂ ਕੀਤਾ ਜਾਂਦਾ ਹੈ, ਉਸ ਦਾ ਪ੍ਰਤੱਖ ਨਹੀਂ ਕੀਤਾ ਜਾ ਸਕਦਾ। ਜਿਸ ਦਾ ਪ੍ਰਤੱਖ ਨਹੀਂ ਕੀਤਾ ਜਾ ਸਕਦਾ, ਉਸ ਬਾਰੇ ਕੋਈ ਨਿਸ਼ਚਿਤ ਵੀਚਾਰ ਦੇਣਾ ਉਚਿਤ ਨਹੀਂ ਜਾਪਦਾ।

ਸਵਾਮੀ ਓਮਾਨੰਦ ਤੀਰਥ ਜੀ, ਜੋ ਕਿ ਮੂਲ-ਪ੍ਰਕ੍ਰਿਤੀ ਨੂੰ ਅਨਾਦਿ ਮੰਨਦੇ ਹਨ, ਇਹ ਵੀ ਮੰਨਦੇ ਹਨ ਕਿ ਮੂਲ-ਪ੍ਰਕ੍ਰਿਤੀ ਨੂੰ ਪ੍ਰਤੱਖ ਨਹੀਂ ਕੀਤਾ ਜਾ ਸਕਦਾ। ਉਹ ਲਿੱਖਦੇ ਹਨ, (ਹਿੰਦੀ ਤੋਂ ਪੰਜਾਬੀ ਅਨੁਵਾਦ): -

"ਕਈ ਅਭਿਆਸੀਆਂ ਦੇ ਸੰਬੰਧ ਵਿੱਚ ਇਹ ਕਿਹਾ ਜਾਂਦਾ ਹੈ ਕਿ ਉਨ੍ਹਾਂ ਨੇ ਮੂਲ-ਪ੍ਰਕ੍ਰਿਤੀ ਦਾ ਵੀ ਸਾਖਿਆਤਕਾਰ ਕੀਤਾ ਹੈ। ਇਸ ਸੰਬੰਧ ਵਿੱਚ ਅਸੀਂ ਕੇਵਲ ਇਨ੍ਹਾਂ ਦੱਸ ਦੇਣਾ ਉਚਿੱਤ ਸਮਝਦੇ ਹਾਂ ਕਿ ਇਹ ਧੋਖਾ ਵਿਚਾਰਾਨੁਗਤ ਸੰਪਰਗਿਆਤ-ਸਮਾਧੀ ਦੀ ਹੀ ਪ੍ਰਕਾਸ਼ਮਈ ਅਵਸਥਾ ਵਿੱਚ ਹੋਣ ਲੱਗਦਾ ਹੈ। ਇਸ ਤੋਂ ਉੱਪਰ ਦੀਆਂ ਭੂਮੀਆਂ ਆਨੰਦਾਨੁਗਤ ਵਿੱਚ ਸਿਰਫ਼ ਅਹੰਕਾਰ ਦਾ ਤੇ ਅਸਮਿਤਾਨੁਗਤ ਵਿੱਚ ਅਸਮਿਤਾ ਦਾ ਹੀ ਭਾਨ ਹੁੰਦਾ ਹੈ। ਹੋਰ ਸਭ ਵਿਸ਼ੇ ਥੱਲੇ ਹੀ ਰਹਿ ਜਾਂਦੇ ਹਨ। ਮੂਲ-ਪ੍ਰਕ੍ਰਿਤੀ ਦਾ ਜੇ ਕਿਸੀ ਵਿਸ਼ੇ ਦੇ ਰੂਪ ਵਿੱਚ ਸਾਖਿਆਤਕਾਰ ਹੋਵੇ, ਤਾਂ ਉਹ ਅਸਮਿਤਾ ਤੇ ਅਹੰਕਾਰ ਤੋਂ ਥੱਲੇ ਸਿਰਫ਼ ਤਨਮਾਤ੍ਰਾ ਜਾਂ ਕੋਈ ਸੂਖਮ ਵਿਸ਼ਾ ਹੀ ਸਿੱਧ ਹੋਣਗੀਆਂ। ਜਾਂ, ਜਿਸ ਪ੍ਰਕਾਰ ਵਿਵੇਕ-ਖਿਆਤੀ ਵਿੱਚ ਪੁਰਸ਼ (ਆਤਮਾ) ਦਾ ਸਾਖਿਆਤਕਾਰ ਚਿੱਤ ਰਾਹੀਂ ਆਖਿਆ ਜਾਂਦਾ ਹੈ, ਹਾਲਾਂਕਿ ਉਹ ਸਰੂਪਪ੍ਰਤਿਸ਼ਠਿਤ ਅਵਸਥਾ ਨਹੀਂ ਹੈ। ਇਸੀ ਤਰ੍ਹਾਂ ਵਿਵੇਕਖਿਆਤੀ ਵਿੱਚ ਚਿੱਤ ਦੇ ਸਾਖਿਆਤਕਾਰ ਦੇ ਨਾਲ ਹੀ ਨਾਲ ਗੁਣਾਂ ਦੀ ਸਾਮਯ-ਅਵਸਥਾ ਦਾ ਵੀ ਸਾਖਿਆਤਕਾਰ ਆਖਿਆ ਜਾ ਸਕਦਾ ਹੈ। ਹਾਲਾਂਕਿ ਚਿੱਤ ਦੇ ਬਨਾਉਣ ਵਾਲੇ ਗੁਣਾਂ ਦਾ ਸਾਮਯ ਪਰਿਣਾਮ ਤਾਂ ਪੁਰਸ਼ ਦਾ ਭੋਗ ਤੇ ਅਪਵਰਗ ਸੰਪਾਦਨ ਕਰਨ ਮਗਰੋਂ ਉਨ੍ਹਾਂ ਦੇ ਪ੍ਰਤਿਪ੍ਰਸਵ ਅਵਸਥਾ ਵਿੱਚ ਹੀ ਹੁੰਦਾ ਹੈ।" - (ਪਾਤੰਜਲਯੋਗਪ੍ਰਦੀਪ, ਗੀਤਾ ਪ੍ਰੈਸ, ਗੋਰਖਪੁਰ)।

ਮੂਲ-ਪ੍ਰਕ੍ਰਿਤੀ ਨੂੰ ਅਨਾਦਿ ਮੰਨਣ ਦਾ ਵੀਚਾਰ ਮੂਲ ਰੂਪ ਵਿੱਚ ਅਨੁਮਾਨ ਆਧਾਰਿਤ ਹੈ।

ਮਾਇਆ ਜਾਂ ਸ਼ਕਤੀ ਦੇ ਇਨ੍ਹਾਂ ਅਰਥਾਂ ਵਿੱਚ ਹੀ ਦਿੱਸਦੇ ਇਸ ਪ੍ਰਪੰਚ ਨੂੰ ਗਿਆਨੀ ਵੱਲੋਂ ਦੇਖਿਆ ਜਾਣਾ ਚਾਹੀਦਾ ਹੈ। ਸ਼ਿਵ-ਸ਼ਕਤੀ ਦੀ ਇਸ ਖੇਡ ਵਿੱਚ ਸ਼ਕਤੀ ਹੀ ਸ਼ਿਵ ਤੋਂ ਜਿੱਤਦੀ ਦਿੱਖਦੀ ਹੈ, ਪਰ ਮੁਕਤੀ ਉਦੋਂ ਹੁੰਦੀ ਹੈ, ਜਦੋਂ ਸ਼ਿਵ ਦੀ ਜਿੱਤ ਸ਼ਕਤੀ ਉੱਤੇ ਹੁੰਦੀ ਹੈ।

ਤੁਧੁ ਜਗ ਮਹਿ ਖੇਲੁ ਰਚਾਇਆ ਵਿਚਿ ਹਉਮੈ ਪਾਈਆ ॥
ਏਕੁ ਮੰਦਰੁ ਪੰਚ ਚੋਰ ਹਹਿ ਨਿਤ ਕਰਹਿ ਬੁਰਿਆਈਆ ॥
ਦਸ ਨਾਰੀ ਇਕੁ ਪੁਰਖੁ ਕਰਿ ਦਸੇ ਸਾਦਿ ਲੋਭਾਈਆ ॥
ਏਨਿ ਮਾਇਆ ਮੋਹਣੀ ਮੋਹੀਆ ਨਿਤ ਫਿਰਹਿ ਭਰਮਾਈਆ ॥
ਹਾਠਾ ਦੋਵੈ ਕੀਤੀਓ ਸਿਵ ਸਕਤਿ ਵਰਤਾਈਆ ॥
ਸਿਵ ਅਗੈ ਸਕਤੀ ਹਾਰਿਆ ਏਵੈ ਹਰਿ ਭਾਈਆ ॥
ਇਕਿ ਵਿਚਹੁ ਹੀ ਤੁਧੁ ਰਖਿਆ ਜੋ ਸਤਸੰਗਿ ਮਿਲਾਈਆ ॥
ਜਲ ਵਿਚਹੁ ਬਿੰਬੁ ਉਠਾਲਿਓ ਜਲ ਮਾਹਿ ਸਮਾਈਆ ॥੬॥ (੧੦੯੬, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਇਹ ਅਵਸਥਾ ਉਸ ਵੇਲੇ ਆਉਂਦੀ ਹੈ, ਜਦੋਂ ਜੀਵ ਚੌਥੇ ਪਦ ਦੀ ਅਵਸਥਾ ਵਿੱਚ ਪੁੱਜਦਾ ਹੈ। ਇਸ ਅਵਸਥਾ 'ਤੇ ਪੁੱਜੇ ਜੀਵ ਨੂੰ ਹੀ ਜੀਵਨ-ਮੁਕਤ ਆਖਿਆ ਗਿਆ ਹੈ।

ਪ੍ਰਭ ਕੀ ਆਗਿਆ ਆਤਮ ਹਿਤਾਵੈ ॥
ਜੀਵਨ ਮੁਕਤਿ ਸੋਊ ਕਹਾਵੈ ॥
ਤੈਸਾ ਹਰਖੁ ਤੈਸਾ ਉਸੁ ਸੋਗੁ ॥
ਸਦਾ ਅਨੰਦੁ ਤਹ ਨਹੀ ਬਿਓਗੁ ॥
ਤੈਸਾ ਸੁਵਰਨੁ ਤੈਸੀ ਉਸੁ ਮਾਟੀ ॥

ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ ॥
ਤੈਸਾ ਮਾਨੁ ਤੈਸਾ ਅਭਿਮਾਨੁ ॥
ਤੈਸਾ ਰੰਕੁ ਤੈਸਾ ਰਾਜਾਨੁ ॥
ਜੋ ਵਰਤਾਏ ਸਾਈ ਜੁਗਤਿ ॥
ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ ॥੭॥
(੨੭੫, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

**੨. ਅਸੰਪਰਗਿਆਤ ਸਮਾਧੀ (ਸੁੰਨ ਸਮਾਧੀ)**

ਅਸਮਿਤਾ-ਭੂਮੀ ਆਧਾਰਿਤ ਸੰਪਰਗਿਆਤ ਸਮਾਧੀ ਦੌਰਾਨ ਚਿੱਤ ਵਿੱਚਲਾ 'ਅਹਮ-ਭਾਵ' ('ਮੈਂ ਹਾਂ', ਅਰਥਾਤ ਸਾਰੀ ਕਾਇਨਾਤ ਤੋਂ ਆਪਣੇ ਆਪ ਨੂੰ ਅਲੱਗ ਸਮਝਣ ਦਾ ਭਰਮ) ਖ਼ਤਮ ਹੋ ਜਾਂਦਾ ਹੈ। ਇਹ 'ਇੱਕ' ਜਾਂ 'ਅਦਵੈਤ' ਦੀ ਅਵਸਥਾ ਹੈ। ਸਭ ਸਥੂਲ ਤੇ ਸੂਖਮ ਸ੍ਰਿਸ਼ਟੀ ਉਸ 'ਇੱਕ' ਦਾ ਹੀ ਪਸਾਰਾ ਹੈ, ਅਜਿਹਾ ਅਨੁਭਵ ਸਾਧਕ ਨੂੰ ਹੋ ਜਾਂਦਾ ਹੈ। ਪ੍ਰੰਤੂ, ਇਹ 'ਇੱਕ' ਵੀ ਹੋਂਦ (Existence) ਦਾ ਹੀ ਐਲਾਨ ਹੈ। ਸੁੰਨ ਸਮਾਧੀ ਅਜਿਹੀ ਅਵਸਥਾ ਹੈ, ਜਿੱਥੇ ਹੁਣ 'ਇੱਕ' ਦਾ ਵੀ ਕੋਈ ਅਰਥ ਨਹੀਂ ਰਹਿੰਦਾ। ਇੱਕ ਹਮੇਸ਼ਾ ਅਨੇਕ ਦੇ ਸੰਦਰਭ ਵਿੱਚ ਹੀ ਹੁੰਦਾ ਹੈ। ਜਿੱਥੇ ਇੱਕ ਵੀ ਨਹੀਂ, ਉਹ ਸਿਫਰ (Zero) ਹੈ। ਸੰਸਕ੍ਰਿਤ ਵਿੱਚ ਇਸ ਨੂੰ ਸੂਨਯ (ਸ਼ੂਨ੍ਯ) ਕਹਿੰਦੇ ਹਨ। ਲਫ਼ਜ਼ ਸੂਨਯ (ਸ਼ੂਨ੍ਯ) ਦਾ ਪੰਜਾਬੀ ਰੂਪ 'ਸੁੰਨ' ਹੈ। ਇਹ ਹੀ ਚੌਥਾ ਪਦ ਹੈ। ਇਸ ਨੂੰ ਸੁੰਨ ਸਮਾਧੀ ਵੀ ਕਹਿੰਦੇ ਹਨ ਤੇ ਸਿਰਫ਼ ਸੁੰਨ ਵੀ।

ਅੰਤਰਿ ਸੁੰਨੰ ਬਾਹਰਿ ਸੁੰਨੰ ਤ੍ਰਿਭਵਣ ਸੁੰਨ ਮਸੁੰਨੰ ॥
ਚਉਥੇ ਸੁੰਨੈ ਜੋ ਨਰੁ ਜਾਣੈ ਤਾ ਕਉ ਪਾਪੁ ਨ ਪੁੰਨੰ ॥
ਘਟਿ ਘਟਿ ਸੁੰਨ ਕਾ ਜਾਣੈ ਭੇਉ ॥ ਆਦਿ ਪੁਰਖੁ ਨਿਰੰਜਨ ਦੇਉ ॥
ਜੋ ਜਨੁ ਨਾਮ ਨਿਰੰਜਨ ਰਾਤਾ ॥ ਨਾਨਕ ਸੋਈ ਪੁਰਖੁ ਬਿਧਾਤਾ ॥੫੧॥
ਸੁੰਨੋ ਸੁੰਨੁ ਕਹੈ ਸਭੁ ਕੋਈ ॥ ਅਨਹਤ ਸੁੰਨੁ ਕਹਾ ਤੇ ਹੋਈ ॥
ਅਨਹਤ ਸੁੰਨਿ ਰਤੇ ਸੇ ਕੈਸੇ ॥ ਜਿਸ ਤੇ ਉਪਜੇ ਤਿਸ ਹੀ ਜੈਸੇ ॥
ਓਇ ਜਨਮਿ ਨ ਮਰਹਿ ਨ ਆਵਹਿ ਜਾਹਿ ॥ ਨਾਨਕ ਗੁਰਮੁਖਿ ਮਨੁ ਸਮਝਾਹਿ ॥੫੨॥
ਨਉ ਸਰ ਸੁਭਰ ਦਸਵੈ ਪੂਰੇ ॥ ਤਹ ਅਨਹਤ ਸੁੰਨ ਵਜਾਵਹਿ ਤੂਰੇ ॥
ਸਾਚੈ ਰਾਚੇ ਦੇਖਿ ਹਜੂਰੇ ॥ ਘਟਿ ਘਟਿ ਸਾਚੁ ਰਹਿਆ ਭਰਪੂਰੇ ॥
ਗੁਪਤੀ ਬਾਣੀ ਪਰਗਟੁ ਹੋਇ ॥ ਨਾਨਕ ਪਰਖਿ ਲਏ ਸਚੁ ਸੋਇ ॥੫੩॥
(੯੪੩, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਸੁੰਨ ਸਮਾਧੀ ਨੂੰ ਹੀ ਯੋਗ ਸੂਤ੍ਰ ਵਿੱਚ ਨਿਰਬੀਜ ਸਮਾਧੀ ਆਖਿਆ ਗਿਆ ਹੈ।

तस्यापि निरोधे सर्व निरोधा न्निर्बीज: समाधि:॥ (५१, स्माधिपाद, योगसूत्र)।

ਚਿੱਤ ਵੱਲੋਂ ਆਪਣੀ ਹੋਂਦ ਨੂੰ ਖ਼ਤਮ ਕਰ ਦੇਣਾ ਹੀ ਸੁੰਨ ਸਮਾਧੀ ਹੈ। ਹੋਂਦ ਨੂੰ ਖ਼ਤਮ ਕਰਨ ਦਾ ਭਾਵ ਚਿੱਤ ਦੀਆਂ ਸਾਰੀਆਂ ਵ੍ਰਿਤੀਆਂ ਨੂੰ ਖ਼ਤਮ ਕਰ ਦੇਣ ਤੋਂ ਹੈ। ਸੁੰਨ ਸਮਾਧੀ ਅਜਿਹੀ ਅਵਸਥਾ ਹੈ, ਜਿਸ ਦਾ ਬਿਆਨ ਤ੍ਰਿਗੁਣਾਤਮਕ ਭਾਸ਼ਾ ਨਹੀਂ ਕਰ ਸਕਦੀ। ਸੁੰਨ ਸਮਾਧੀ ਵਿੱਚ ਪੁੱਜਾ 'ਪਰਮਾਤਮਾ ਵਰਗਾ' ਸਾਧਕ ਹੁਣ ਖ਼ੁਦ ਹੀ 'ਪਰਮਾਤਮਾ' ਹੋ ਜਾਂਦਾ ਹੈ।

ਕੋਈ ਵੀ ਜੀਵ ਆਪਣੇ ਉਸ ਹੀ ਅਨੁਭਵ ਨੂੰ ਬਿਆਨ ਕਰ ਸਕਦਾ ਹੈ, ਜੋ ਉਸ ਨੇ ਸਥੂਲ ਸਰੀਰ, ਸੂਖਮ ਸਰੀਰ, ਜਾਂ ਅੰਤਹਕਰਣ ਦੇ ਸੰਯੋਗ ਨਾਲ ਅਨੁਭਵ ਕੀਤਾ ਹੋਵੇ। ਸੰਪਰਗਿਆਤ ਸਮਾਧੀ ਦੀਆਂ ਵੱਖ-ਵੱਖ ਅਵਸਥਾਵਾਂ ਵਿੱਚ ਅੰਤਹਕਰਣ ਦਾ ਕਿਸੇ ਨਾ ਕਿਸੇ ਰੂਪ ਨਾਲ ਸੰਬੰਧ ਜੁੜਿਆ ਰਹਿੰਦਾ ਹੈ। ਇਹ ਅੰਤਹਕਰਣ, ਜਿਸ ਵਿੱਚ ਮਨ ਸ਼ਾਮਿਲ ਹੈ, ਹੀ ਉਸ ਅਨੁਭਵ ਨੂੰ ਬਿਆਨ ਕਰ ਸਕਦਾ ਦੀ ਇੱਛਾ ਕਰਦਾ ਹੈ ਤੇ ਫਿਰ ਗਿਆਨ-ਇੰਦਰੀਆਂ ਦੀ ਸਹਾਇਤਾ ਨਾਲ ਉਸ ਦਾ ਵਰਣਨ ਕਰ ਦਿੰਦਾ ਹੈ।

ਜੋ ਅਨੁਭਵ ਅੰਤਹਕਰਣ ਨੇ ਖ਼ੁਦ ਹੀ ਮਹਿਸੂਸ ਨਹੀਂ ਕੀਤਾ, ਉਸ ਨੂੰ ਉਹ ਬਿਆਨ ਵੀ ਕਿਵੇਂ ਕਰ ਸਕਦਾ ਹੈ? ਸੁੰਨ ਜਾਂ ਅਸੰਪਰਗਿਆਤ ਸਮਾਧੀ ਉਹ ਅਵਸਥਾ ਹੈ, ਜਦੋਂ ਚਿੱਤ ਵਿੱਚ ਕੋਈ ਵੀ ਵ੍ਰਿਤੀ ਬਾਕੀ ਨਹੀਂ ਰਹਿੰਦੀ। ਕੋਈ ਜੀਵ ਆਪਣੇ ਜਿਸ ਅਨੁਭਵ ਦਾ ਜ਼ਿਕਰ ਕਰਦਾ ਹੈ, ਉਹ ਅਨੁਭਵ ਉਸ ਨੇ ਜਾਂ ਤਾਂ ਜਾਗਦਿਆਂ ਪ੍ਰਾਪਤ ਕੀਤਾ ਹੁੰਦਾ ਹੈ, ਜਾਂ ਸੁਪਨਾ ਦੇਖਦਿਆਂ। ਉਹ ਨੀਂਦ ਦੇ ਅਨੁਭਵ ਦਾ ਵਰਣਨ ਵੀ ਕਰ ਸਕਦਾ ਹੈ ਕਿ ਉਸ ਨੂੰ ਚੰਗੀ ਨੀਂਦ ਆਈ ਜਾਂ ਨਹੀਂ। ਜਾਗਣਾ, ਸੌਣਾ ਤੇ ਸੁਪਨਾ ਦੇਖਣਾ ਚਿੱਤ ਦੀਆਂ ਵ੍ਰਿਤੀਆਂ ਹਨ। ਪਰ ਅਸੰਪਰਗਿਆਤ ਸਮਾਧੀ ਵਿੱਚ ਨਾ ਤਾਂ ਉਹ (ਸਥੂਲ ਸਰੀਰ ਦੇ ਪੱਖ ਤੋਂ) ਜਾਗ ਰਿਹਾ ਸੀ, ਨਾ ਸੁੱਤਾ ਹੋਇਆ ਸੀ ਤੇ ਨਾ ਹੀ ਕੋਈ ਸੁਪਨਾ ਦੇਖ ਰਿਹਾ ਸੀ। ਜਾਗਰਤ, ਨੀਂਦ ਜਾਂ ਸੁਪਨੇ

ਦੀ ਅਵਸਥਾ ਤੋਂ ਪਰ੍ਹੇ ਕੋਈ ਹੋਰ ਅਵਸਥਾ ਅਜਿਹੀ ਨਹੀਂ, ਜਿਸ ਦਾ ਜੀਵ ਵਰਣਨ ਕਰ ਸਕੇ। ਸੁੰਨ ਸਮਾਧੀ ਜਾਗਰਤ, ਨੀਂਦ ਜਾਂ ਸੁਪਨੇ ਦੀ ਅਵਸਥਾ ਤੋਂ ਪਰ੍ਹੇ ਦੀ ਅਵਸਥਾ ਹੋਣ ਕਾਰਣ ਕੋਈ ਵੀ ਅਜਿਹਾ ਸਾਧਕ, ਜੋ ਭਾਂਵੇਂ ਖ਼ੁਦ ਵੀ ਅਸੰਪਰਗਿਆਤ ਸਮਾਧੀ ਵਿੱਚ ਜਾ ਚੁੱਕਾ ਹੋਵੇ, ਇਸ ਦਾ ਅਨੁਭਵ ਨਹੀਂ ਦੱਸ ਸਕਦਾ।

ਇਸੇ ਨੂੰ ਚੌਥਾ ਪਦ ਵੀ ਆਖਿਆ ਜਾਂਦਾ ਹੈ।

ਤ੍ਰੈ ਗੁਣ ਮਾਇਆ ਮੋਹੁ ਹੈ ਗੁਰਮੁਖਿ ਚਉਥਾ ਪਦੁ ਪਾਇ ॥ (੩੨, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਚੌਥਾ ਪਦ ਆਖਣ ਦਾ ਕਾਰਣ ਇਹ ਹੈ ਕਿ ਇਹ ਅਵਸਥਾ ਸਤੋ, ਰਜੋ ਤੇ ਤਮੋ ਰੂਪੀ ਤਿੰਨਾਂ ਗੁਣਾਂ ਤੋਂ ਵੱਖਰੀ ਚੌਥੀ ਅਵਸਥਾ ਹੈ।

ਸੁੰਨ ਸਮਾਧੀ ਦਾ ਪ੍ਰਤੱਖ ਅਨੁਭਵ ਕਰਨ ਵਾਲਾ ਸਾਧਕ ਵੀ ਆਪਣੇ ਹੀ ਇਸ ਅਨੁਭਵ ਦਾ ਬਿਆਨ ਕਰ ਸਕਣ ਤੋਂ ਅਸਮਰਥ ਹੁੰਦਾ ਹੈ। ਫਿਰ ਵੀ, ਇਸ ਅਵਸਥਾ ਦਾ ਜ਼ਿਕਰ ਕੀਤਾ ਗਿਆ ਹੈ। ਜਿਨ੍ਹਾਂ ਨੇ ਐਸਾ ਜ਼ਿਕਰ ਕੀਤਾ ਹੈ, ਉਨ੍ਹਾਂ ਨੇ ਅਜਿਹਾ 'ਅਨੁਮਾਨ ਪ੍ਰਮਾਣ' ਦੇ ਆਧਾਰ 'ਤੇ ਹੀ ਕੀਤਾ ਹੈ। ਉਨ੍ਹਾਂ ਨੇ ਸਮਾਧੀ ਦੀਆਂ ਵੱਖ-ਵੱਖ ਅਵਸਥਾਵਾਂ ਤੋਂ ਪ੍ਰਾਪਤ 'ਪ੍ਰਤੱਖ' ਨੂੰ ਵਰਤ ਕੇ 'ਅਨੁਮਾਨ' ਦਾ ਆਸਰਾ ਲੈਂਦਿਆਂ ਅਜਿਹਾ ਵਰਣਨ ਕੀਤਾ ਹੈ।

ਸਮਾਧੀ ਦੀ ਮੁੱਢਲੀ ਅਵਸਥਾ ਬਾਹਰਮੁਖ ਸੰਪਰਗਿਆਤ ਸਮਾਧੀ ਵਿੱਚ ਅੰਤਹਕਰਣ ਹੀ ਪ੍ਰਮਾਤਾ ਹੈ, ਜੋ ਕੁੱਝ ਇਸ ਤਰ੍ਹਾਂ ਸਮਝਦਾ ਹੈ ਕਿ 'ਮੈਂ ਆਤਮਾ ਹਾਂ'। ਇਹ ਸਥਿੱਤੀ ਕਿਸੇ ਨਾ ਕਿਸੇ ਰੂਪ ਨਾਲ ਵਿਵੇਕ ਖ਼ਿਆਤੀ ਤੱਕ ਵੀ ਬਣੀ ਰਹਿੰਦੀ ਹੈ। ਸਾਧਕ ਦੀ ਸਾਧਨਾ ਦੌਰਾਨ ਜੋ ਇਸ ਨੂੰ 'ਨੇਤਿ ਨੇਤਿ' ਕਹਿੰਦਾ ਹੈ, ਉਹ ਆਤਮਾ ਤਾਂ ਨਹੀਂ ਹੁੰਦੀ। ਇਹ 'ਨੇਤਿ ਨੇਤਿ' ਕਹਿਣ ਵਾਲਾ ਜਦ ਤਕ ਹੈ, ਤਦ ਤਕ ਆਤਮਾ ਹੋ ਹੀ ਨਹੀਂ ਸਕਦੀ। ਜਦੋਂ ਤਕ 'ਨੇਤਿ ਨੇਤਿ' ਕਹਿਣ ਵਾਲਾ ਮੌਜੂਦ ਹੈ, ਸਮਝ ਲਓ ਕਿ ਆਤਮਾ ਤਕ ਦੀ ਯਾਤਰਾ ਅਜੇ ਪੂਰੀ ਨਹੀਂ ਹੋਈ। ਵਿਵੇਕ ਖ਼ਿਆਤੀ ਦੀ ਅਵਸਥਾ ਤੋਂ ਵੀ ਉਚੇਰੀ ਅਵਸਥਾ ਵਿੱਚ 'ਨੇਤਿ ਨੇਤਿ' ਕਹਿਣ ਵਾਲਾ ਹੀ ਨਹੀਂ ਰਹਿੰਦਾ। ਇਹ ਹੀ ਨਿਜ ਘਰ ਹੈ। ਇਹ ਹੀ ਆਤਮਾ ਹੈ।

ਅੰਤਹਕਰਣ ਵਿੱਚ ਭਰਮ ਹੈ ਕਿ 'ਮੈਂ ਆਤਮਾ ਹਾਂ'। ਜੋ ਅਸਲ ਆਤਮਾ ਹੈ, ਉਹ ਤਾਂ ਖ਼ੁਦ ਹੀ ਗਿਆਨ ਸਰੂਪ ਹੋਣ ਕਾਰਣ ਇਹ ਜਾਣਦੀ ਹੀ ਹੈ ਕਿ ਉਹ ਆਤਮਾ ਹੈ। ਅੰਤਹਕਰਣ ਗਿਆਨਹੀਣ ਸੀ, ਆਤਮਾ ਨਹੀਂ। ਅੰਤਹਕਰਣ ਦੀ ਹਰ ਵ੍ਰਿਤੀ ਦਾ ਇੱਥੇ ਪੁੱਜ ਕੇ ਤਿਆਗ ਹੋ ਜਾਂਦਾ ਹੈ। 'ਨੇਤਿ ਨੇਤਿ' ਅੰਤਹਕਰਣ ਦੀ ਹੀ ਇੱਕ ਵ੍ਰਿਤੀ ਸੀ, ਜੋ ਹੁਣ ਨਹੀਂ ਰਹੀ। ਆਤਮਾ 'ਨੇਤਿ ਨੇਤਿ' ਨਹੀਂ ਆਖੇਗੀ।

ਵਾਰ-ਵਾਰ ਅਸੰਪਰਗਿਆਤ ਸਮਾਧੀ ਦਾ ਅਨੁਭਵ ਹੋਣ ਨਾਲ ਤ੍ਰਿਗੁਣਾਤਮਕ ਚਿੱਤ ਉੱਤੇ ਅਸੰਪਰਗਿਆਤ ਸਮਾਧੀ ਦੇ ਸੰਸਕਾਰ ਪੈ ਜਾਂਦੇ ਹਨ, ਹਾਲਾਂਕਿ ਖ਼ੁਦ ਅਸੰਪਰਗਿਆਤ ਸਮਾਧੀ ਤ੍ਰਿਗੁਣਾਤੀਤ ਹੁੰਦੀ ਹੈ। ਅਜਿਹਾ ਸ਼ੁੱਧ ਚਿੱਤ ਹੀ ਅਸੰਪਰਗਿਆਤ ਸਮਾਧੀ ਤੋਂ ਪੈਦਾ ਹੋਇਆ ਚਿੱਤ ਹੈ, ਜੋ ਕਿ ਜਨਮ ਸਮੇਂ ਪ੍ਰਾਪਤ ਹੋਏ ਚਿੱਤ ਤੋਂ ਬਿਲਕੁਲ ਵੱਖਰਾ ਹੈ। ਅਸੀਂ ਪਹਿਲਾਂ ਇਹ ਕਹਿ ਚੁੱਕੇ ਹਾਂ ਕਿ ਕਿਸੇ ਵਿਅਕਤੀ ਦੀ ਸ਼ਖ਼ਸੀਅਤ (PERSONALITY) ਜਾਂ ਵੱਖਰੀ ਪਹਿਚਾਣ ਦਾ ਮੁੱਖ ਆਧਾਰ ਚਿੱਤ ਹੀ ਹੁੰਦਾ ਹੈ। ਕਿਸੇ ਵਿਅਕਤੀ ਦੀ ਸ਼ਖ਼ਸੀਅਤ ਵਿੱਚ ਬਦਲਾਉ ਦਾ ਸਿੱਧਾ ਜਿਹਾ ਮਤਲਬ ਉਸ ਦੇ ਚਿੱਤ ਵਿੱਚ ਬਦਲਾਉ ਹੈ। ਅਸੰਪਰਗਿਆਤ ਸਮਾਧੀ ਤੋਂ ਪੈਦਾ ਹੋਇਆ ਚਿੱਤ ਜਨਮ ਤੋਂ ਪ੍ਰਾਪਤ ਚਿੱਤ ਤੋਂ ਬਿਲਕੁਲ ਵੱਖਰਾ ਹੁੰਦਾ ਹੈ। ਇਸ ਦਾ ਮਤਲਬ ਇਹ ਹੋਇਆ ਕਿ ਅਸੰਪਰਗਿਆਤ ਸਮਾਧੀ ਦਾ ਵਾਰ-ਵਾਰ ਅਨੁਭਵ ਕਰਨ ਵਾਲਾ ਸਾਧਕ ਹੁਣ ਪਹਿਲਾਂ ਵਾਲਾ ਵਿਅਕਤੀ ਹੀ ਨਹੀਂ ਰਹਿੰਦਾ, ਬਲਕਿ ਕਿਸੀ ਨਵੀਂ ਸ਼ਖ਼ਸੀਅਤ ਦੇ ਤੌਰ 'ਤੇ ਉਭਰਦਾ ਹੈ।

ਅਸੰਪਰਗਿਆਤ ਸਮਾਧੀ ਦੇ ਵਾਰ-ਵਾਰ ਅਨੁਭਵ ਤੋਂ ਪੈਦਾ ਇਹ ਚਿੱਤ ਵੀ ਆਤਮਾ ਵਰਗੇ ਗੁਣਾਂ ਦਾ ਪ੍ਰਭਾਵ ਦੇਣ ਲੱਗ ਪੈਂਦਾ ਹੈ। ਪਰੰਪਰਾ ਅਨੁਸਾਰ, ਪਰਮਾਤਮਾ ਦੇ ਤਿੰਨ ਗੁਣ ਦੱਸੇ ਗਏ ਹਨ: - ਸੱਚਿਦਾਨੰਦ (सच्चिदानन्द), ਭਾਵ - ਸਤਿ, ਚਿੱਤ ਤੇ ਆਨੰਦ।

ਸਦਾ ਸਚਿਦਾਨੰਦ ਸਰਬੰ ਪ੍ਰਣਾਸੀ ॥ (ਜਾਪੁ ਸਾਹਿਬ, ਸ੍ਰੀ ਦਸਮ ਗ੍ਰੰਥ ਸਾਹਿਬ)।

ਆਤਮਾ ਵੀ ਮੂਲ ਰੂਪ ਵਿੱਚ ਪਰਮਾਤਮਾ ਦਾ ਹੀ ਹਿੱਸਾ ਹੈ, ਇਸਲਈ ਇਸ ਵਿੱਚ ਵੀ ਇਹ ਤਿੰਨ ਗੁਣ ਮੌਜੂਦ ਹਨ। ਸਤਿ ਤੋਂ ਭਾਵ ਹੈ ਹੋਂਦ ਵਾਲੀ ਵਸਤੂ, ਜੋ ਸੀ, ਹੈ ਤੇ ਰਹੇਗੀ। ਆਤਮਾ ਸਤਿ ਹੈ। ਆਤਮਾ ਚਿੱਤ ਹੈ। ਇੱਥੇ ਚਿਤ ਤੋਂ ਭਾਵ ਉਸ ਦਾ ਚੇਤਨ ਹੋਣਾ ਹੈ। ਆਤਮਾ ਕੋਈ ਜੜ੍ਹ ਵਸਤੂ ਨਹੀਂ ਹੈ। ਉਸ ਦੀ ਹੋਂਦ ਹੈ, ਤੇ ਉਹ ਆਪਣੀ ਹੋਂਦ ਨੂੰ ਜਾਣਦੀ ਹੈ। ਜਦੋਂ ਜੀਵ ਅਗਿਆਨੀ ਸੀ, ਆਤਮਾ ਉਦੋਂ ਵੀ ਗਿਆਨਸਰੂਪ ਹੀ ਸੀ। ਆਨੰਦ ਤੋਂ ਭਾਵ ਹੈ ਕਿ ਉਹ ਹਮੇਸ਼ਾ ਹੀ ਅਸੀਮ ਸੁੱਖ ਦੀ ਅਵਸਥਾ ਵਿੱਚ ਹੈ।

**੩. ਸਹਜ ਸਮਾਧੀ**

ਸੁੰਨ ਸਮਾਧੀ ਦੀ ਅਵਸਥਾ ਦਾ ਵਾਰ-ਵਾਰ ਅਨੁਭਵ ਕਰਨ ਵਾਲਾ ਮਹਾਂਗਿਆਨੀ ਇੱਕ ਐਸੀ ਅਵਸਥਾ ਵਿੱਚ ਸਥਿਰ ਹੋ ਜਾਂਦਾ ਹੈ, ਜਿਸ ਨੂੰ ਸਹਿਜ ਸਮਾਧੀ ਆਖਦੇ ਹਨ। ਜਿਵੇਂ ਨੀਂਦ ਦੀ ਅਵਸਥਾ ਖ਼ਤਮ ਹੋਣ 'ਤੇ ਜੀਵ ਜਾਗਰਤ ਦੀ ਅਵਸਥਾ ਵਿੱਚ ਚਲਾ ਜਾਂਦਾ ਹੈ, ਉਵੇਂ ਹੀ ਸੁੰਨ ਸਮਾਧੀ ਖ਼ਤਮ ਹੋਣ 'ਤੇ ਜੀਵ ਸਹਜ ਸਮਾਧੀ ਵਿੱਚ ਚਲਾ ਜਾਂਦਾ ਹੈ। ਸਹਜ ਸਮਾਧੀ ਵੀ 'ਚੌਥਾ ਪਦ' ਹੀ ਹੈ, ਹਾਲਾਂਕਿ ਇਸ ਦੀ ਅਵਸਥਾ ਅਸੰਪਰਗਿਆਤ ਸਮਾਧੀ ਨਾਲੋਂ ਵੱਖਰੀ ਹੈ।

ਗਿਰਹ ਕੁਟੰਬ ਮਹਿ ਸਹਜਿ ਸਮਾਧੀ ॥
ਨਾਨਕ ਨਾਮਿ ਰਤੇ ਸੇ ਸਚੇ ਬੈਰਾਗੀ ॥੧॥
(੧੨੪੬, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਗੁਰ ਕੀ ਸੇਵਾ ਮੀਠੀ ਲਾਗੀ ॥
ਅਨਦਿਨੁ ਸੂਖ ਸਹਜ ਸਮਾਧੀ ॥
ਹਰਿ ਹਰਿ ਕਰਤਿਆ ਮਨੁ ਨਿਰਮਲੁ ਹੋਆ ਗੁਰ ਕੀ ਸੇਵ ਪਿਆਰੀ ਹੇ ॥੧੧॥
(੧੦੫੦, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਸਹਜਿ ਸਾਲਾਹੀ ਸਦਾ ਸਦਾ ਸਹਜਿ ਸਮਾਧਿ ਲਗਾਇ ॥
ਸਹਜੇ ਹੀ ਗੁਣ ਊਚਰੈ ਭਗਤਿ ਕਰੇ ਲਿਵ ਲਾਇ ॥
ਸਬਦੇ ਹੀ ਹਰਿ ਮਨਿ ਵਸੈ ਰਸਨਾ ਹਰਿ ਰਸੁ ਖਾਇ ॥੩॥
(੬੮, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਸਭੇ ਸੁਖ ਭਏ ਪ੍ਰਭ ਤੁਠੇ ॥
ਗੁਰ ਪੂਰੇ ਕੇ ਚਰਣ ਮਨਿ ਵੁਠੇ ॥
ਸਹਜ ਸਮਾਧਿ ਲਗੀ ਲਿਵ ਅੰਤਰਿ ਸੋ ਰਸੁ ਸੋਈ ਜਾਣੈ ਜੀਉ ॥੧॥
(੧੦੬, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਅਨਦਿਨੁ ਸਹਜ ਸਮਾਧਿ ਹਰਿ ਲਾਗੀ ਹਰਿ ਜਪਿਆ ਗਹਿਰ ਗੰਭੀਰਾ ॥
(੫੭੪, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਸਹਜ ਸਮਾਧਿ ਸਦਾ ਲਿਵ ਹਰਿ ਸਿਉ ਜੀਵਾਂ ਹਰਿ ਗੁਨ ਗਾਈ ॥
ਗੁਰ ਕੈ ਸਬਦਿ ਰਤਾ ਬੈਰਾਗੀ ਨਿਜ ਘਰਿ ਤਾੜੀ ਲਾਈ ॥੬॥
(੧੨੩੨, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਸਹਜ ਦਾ ਭਾਵ ਹੈ, ਜੋ ਨਾਲ ਹੀ ਪੈਦਾ ਹੋਇਆ। ਸਹਜ - ਸਹ ਜਾਯਤੇ ਇਤਿ ਸਹਜਸ । ਆਤਮਾ ਪੈਦਾ ਨਹੀਂ ਹੁੰਦੀ, ਚਿੱਤ ਪੈਦਾ ਹੁੰਦਾ ਹੈ। ਜਦੋਂ ਚਿੱਤ ਪੈਦਾ ਹੋਇਆ, ਉਸ ਵੇਲੇ ਉਸ ਦੀ ਇੱਕ ਖ਼ਾਸ, ਵ੍ਰਿਤੀ ਰਹਿਤ ਅਵਸਥਾ ਸੀ, ਜਿਸ ਵਿੱਚ ਕੋਈ ਸੰਸਕਾਰ ਮੌਜੂਦ ਨਹੀਂ ਸੀ। ਇਹ ਅਵਸਥਾ ਹੀ 'ਸਹਜ' ਸੀ । ਜੋ ਨਾਲ ਪੈਦਾ ਹੋਇਆ, ਉਹ ਸਹਜ ਹੈ। ਚਿੱਤ ਦੀਆਂ ਵੱਖ-ਵੱਖ ਵ੍ਰਿਤੀਆਂ ਨੂੰ ਵੱਖ-ਵੱਖ ਸਮਾਧੀਆਂ ਦੌਰਾਨ ਹਟਾਇਆ ਜਾਂਦਾ ਹੈ। ਸਾਰੀਆਂ ਵ੍ਰਿਤੀਆਂ ਹਟਾ ਦੇਣ ਨਾਲ ਚਿੱਤ ਦਾ ਉਹ ਰੂਪ ਪ੍ਰਗਟ ਹੋ ਜਾਂਦਾ ਹੈ, ਜੋ ਅਸਲ ਤੇ ਸਹਜ ਹੈ ।

ਸਹਜ ਅਵਸਥਾ ਦਾ ਜ਼ਿਕਰ ਕਰਦੇ ਹੋਏ ਕਬੀਰ ਜੀ ਆਖਦੇ ਹਨ: -

ਤਹ ਪਾਵਸ ਸਿੰਧੁ ਧੂਪ ਨਹੀ ਛਹੀਆ ਤਹ ਉਤਪਤਿ ਪਰਲਉ ਨਾਹੀ ॥
ਜੀਵਨ ਮਿਰਤੁ ਨ ਦੁਖੁ ਸੁਖੁ ਬਿਆਪੈ ਸੁੰਨ ਸਮਾਧਿ ਦੋਊ ਤਹ ਨਾਹੀ ॥੧॥
ਸਹਜ ਕੀ ਅਕਥ ਕਥਾ ਹੈ ਨਿਰਾਰੀ ॥
ਤੁਲਿ ਨਹੀ ਚਢੈ ਜਾਇ ਨ ਮੁਕਾਤੀ ਹਲੁਕੀ ਲਗੈ ਨ ਭਾਰੀ ॥੧॥ ਰਹਾਉ ॥
ਅਰਧ ਉਰਧ ਦੋਊ ਤਹ ਨਾਹੀ ਰਾਤਿ ਦਿਨਸੁ ਤਹ ਨਾਹੀ ॥
ਜਲੁ ਨਹੀ ਪਵਨੁ ਪਾਵਕੁ ਫੁਨਿ ਨਾਹੀ ਸਤਿਗੁਰ ਤਹਾ ਸਮਾਹੀ ॥੨॥
ਅਗਮ ਅਗੋਚਰੁ ਰਹੈ ਨਿਰੰਤਰਿ ਗੁਰ ਕਿਰਪਾ ਤੇ ਲਹੀਐ ॥
ਕਹੁ ਕਬੀਰ ਬਲਿ ਜਾਉ ਗੁਰ ਅਪੁਨੇ ਸਤਸੰਗਤਿ ਮਿਲਿ ਰਹੀਐ ॥੩॥੪॥੪੮॥
(੩੩੩, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਭਾਵ, ਬਿਆਨ ਨਾ ਕੀਤੀ ਜਾ ਸਕਣ ਵਾਲੀ ਸਹਜ ਦੀ ਕਥਾ ਨਿਰਾਲੀ ਹੈ। ਇਸ ਨੂੰ ਤਕੜੀ ਉੱਤੇ ਤੋਲਿਆ ਨਹੀਂ ਜਾ ਸਕਦਾ, ਭਾਵ ਇਸ ਦੀ ਕਿਸੇ ਵਸਤੂ ਜਾਂ ਅਵਸਥਾ ਨਾਲ ਤੁਲਨਾ ਨਹੀਂ ਕੀਤੀ ਜਾ ਸਕਦੀ, ਉਸ ਅਵਸਥਾ ਦਾ ਅੰਤ ਨਹੀਂ ਪਾਇਆ ਜਾ ਸਕਦਾ। (ਕੋਈ ਹੋਰ ਐਸੀ ਅਵਸਥਾ ਵੀ ਨਹੀਂ, ਜਿਸ ਨਾਲ ਤੁਲਨਾ ਕਰ ਕੇ ਸਹਜ ਦੀ ਅਵਸਥਾ ਨੂੰ ਉਸ ਤੋਂ ) ਹਲਕੀ ਜਾਂ ਵਧੀਆ ਕਿਹਾ ਜਾ ਸਕੇ। ਰਹਾਉ। (ਉਹ ਸਹਜ ਅਵਸਥਾ ਐਸੀ ਹੈ, ਜਿੱਥੇ ਬਰਸਾਤ, ਸਮੁੰਦਰ, ਧੁੱਪ ਤੇ ਛਾਂ ਆਦਿ ਦੀ ਪਹੁੰਚ ਨਹੀਂ ਹੈ। ਉੱਥੇ ਉੱਤਪਤੀ ਤੇ ਪਰਲੋ ਨਹੀਂ ਹੈ। ਉੱਥੇ ਜੀਵਨ ਤੇ ਮੌਤ ਨਹੀਂ ਹੈ। ਉੱਥੇ ਦੁੱਖ-ਸੁੱਖ ਨਹੀਂ ਵਿਆਪਦੇ। ਉਹ ਸੁੰਨ-ਸਮਾਧੀ ਦੀ ਅਵਸਥਾ ਹੈ, ਜਿੱਥੇ ਮਨ ਵਿੱਚ ਫੁਰਨੇ ਨਹੀਂ ਉੱਠਦੇ। ਉੱਥੇ ਦੁਈ-ਦਵੈਤ ਨਹੀਂ ਹੈ।੧। ਉੱਥੇ ਦੁਨੀਆਵੀ ਊਚ-ਨੀਚ ਨਹੀਂ ਹੈ। ਉੱਥੇ ਦਿਨ ਤੇ ਰਾਤ ਦਾ ਵਖਰੇਵਾਂ (ਭਾਵ ਕਾਲ ਦਾ ਬੰਧਨ) ਨਹੀਂ ਹੈ। ਉੱਥੇ ਪਾਣੀ, ਹਵਾ, ਅਗਨੀ (ਆਦਿ ਤ੍ਰਿਗੁਣਾਤਮਕ ਤੱਤ) ਨਹੀਂ ਹਨ। ਉੱਥੇ ਸਤਿਗੁਰੂ ਪ੍ਰਭੂ ਹੀ ਸਮਾਏ ਹੁੰਦੇ ਹਨ।੨। ਉਸ (ਸਹਜ ਦੀ ਅਵਸਥਾ ਵਿੱਚ) ਪਹੁੰਚ ਤੋਂ ਪਰ੍ਹੇ, ਇੰਦਰੀਆਂ ਰਾਹੀਂ ਨਾ ਜਾਣਿਆ ਜਾ ਸਕਣ ਵਾਲਾ ਪ੍ਰਭੂ ਇੱਕ-ਰਸ ਸਮਾਇਆ ਹੁੰਦਾ ਹੈ, (ਤੇ ਸਹਜ ਦੀ ਇਹ ਅਵਸਥਾ) ਗੁਰੂ ਦੀ ਕਿਰਪਾ ਨਾਲ ਪ੍ਰਾਪਤ ਹੁੰਦੀ ਹੈ। ਕਬੀਰ ਜੀ ਆਖਦੇ ਹਨ ਕਿ ਮੈਂ ਆਪਣੇ ਗੁਰੂ ਤੋਂ ਬਲਿਹਾਰ ਜਾਂਦਾ ਹੈ। ਸਤਿਸੰਗਤ ਵਿੱਚ ਹੀ ਮਿਲ ਕੇ ਰਹਿਣਾ ਚਾਹੀਦਾ ਹੈ।

ਸਹਿਜ ਤੋਂ ਇੱਕ ਹੋਰ ਭਾਵ ਵੀ ਲਿਆ ਜਾਂਦਾ ਹੈ, 'ਬਿਨ੍ਹਾਂ ਯਤਨ ਤੋਂ' । ਸਹਿਜ ਸਮਾਧੀ ਉਹ ਅਵਸਥਾ ਹੈ, ਜੋ ਸਾਧਕ ਨੂੰ ਸਿਰਫ਼ ਆਪਣੇ ਹੀ ਯਤਨ ਨਾਲ ਪ੍ਰਾਪਤ ਨਹੀਂ ਹੁੰਦੀ। ਇਹ ਸਮਾਧੀ ਦੀ ਅਵਸਥਾ ਗੁਰੂ ਦੀ ਕਿਰਪਾ ਨਾਲ ਪ੍ਰਾਪਤ ਹੁੰਦੀ ਹੈ। ਆਪਣਾ ਕੀਤਾ ਹੋਇਆ ਯਤਨ ਸਫਲ ਨਹੀਂ ਹੁੰਦਾ।

ਮਹਾਰਾਜ ਜਨਕ ਨੂੰ ਉਪਦੇਸ਼ ਕਰਦਿਆਂ ਬ੍ਰਹਮਰਿਸ਼ੀ ਸ੍ਰੀ ਅਸ਼ਟਾਵਕਰ ਜੀ ਨੇ ਕਿਹਾ ਸੀ: -

> नि:संगोनिष्क्रियोअसि त्वंस्वप्रकाशोनिरंजन:।
> अयमेव हि ते बंध: समाधिमनुतिष्ठसि॥
> (१५, गुरुक्तात्मानुभव प्रकरण, अष्टावक्र गीता)।

ਭਾਵ, ਤੂੰ ਨਿਸੰਗ ਹੈਂ, ਨਿਸ਼ਕਿਰਿਆ ਹੈਂ, ਖ਼ੁਦ ਤੋਂ ਹੀ ਪ੍ਰਕਾਸ਼ਿਤ ਤੇ ਦੋਸ਼ ਰਹਿਤ (ਨਿਰੰਜਨ) ਹੈਂ। ਇਨ੍ਹਾਂ ਦੀ ਪ੍ਰਾਪਤੀ ਲਈ ਤੂੰ ਜੋ ਸਮਾਧੀ ਦਾ ਅਨੁਸ਼ਠਾਨ (ਪ੍ਰਾਪਤੀ ਲਈ ਕੋਸ਼ਿਸ਼) ਕਰਦਾ ਹੈਂ, ਉਹ ਹੀ ਤੇਰਾ ਬੰਧਨ ਹੈ।

ਮਨੁੱਖ ਦੇ ਹੱਥ ਕੁੱਝ ਨਹੀਂ ਹੈ। ਜਿਵੇਂ ਪ੍ਰਭੂ ਦੀ ਇੱਛਾ ਹੁੰਦੀ ਹੈ, ਉਹ ਪ੍ਰਭੂ ਉਵੇਂ ਹੀ ਕਰਵਾਉਂਦਾ ਹੈ। ਜੇ ਪ੍ਰਭੂ ਦੀ ਇੱਛਾ ਹੈ, ਤਾਂ ਜੀਵ ਭਟਕਦਾ ਹੈ। ਜੇ ਪ੍ਰਭੂ ਦੀ ਇੱਛਾ ਹੈ, ਤਾਂ ਜੀਵ ਪ੍ਰਭੂ ਭਗਤੀ ਪ੍ਰਾਪਤ ਕਰ ਕੇ ਪ੍ਰਭੂ ਵਿੱਚ ਲੀਨ ਹੋ ਜਾਂਦਾ ਹੈ।

> ਕਹੁ ਮਾਨੁਖ ਤੇ ਕਿਆ ਹੋਇ ਆਵੈ ॥ ਜੋ ਤਿਸੁ ਭਾਵੈ ਸੋਈ ਕਰਾਵੈ ॥
> ਇਸ ਕੈ ਹਾਥਿ ਹੋਇ ਤਾ ਸਭੁ ਕਿਛੁ ਲੇਇ ॥ ਜੋ ਤਿਸੁ ਭਾਵੈ ਸੋਈ ਕਰੇਇ ॥
> ਅਨਜਾਨਤ ਬਿਖਿਆ ਮਹਿ ਰਚੈ ॥ ਜੇ ਜਾਨਤ ਆਪਨ ਆਪ ਬਚੈ ॥
> ਭਰਮੇ ਭੂਲਾ ਦਹ ਦਿਸਿ ਧਾਵੈ ॥ ਨਿਮਖ ਮਾਹਿ ਚਾਰਿ ਕੁੰਟ ਫਿਰਿ ਆਵੈ ॥
> ਕਰਿ ਕਿਰਪਾ ਜਿਸੁ ਅਪਨੀ ਭਗਤਿ ਦੇਇ ॥ ਨਾਨਕ ਤੇ ਜਨ ਨਾਮਿ ਮਿਲੇਇ ॥੩॥
> (੨੭੭, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਨਿਰਭਉ ਪ੍ਰਭੂ ਨਾਲ ਇੱਕਰੂਪਤਾ ਪ੍ਰਾਪਤ ਕਰ ਕੇ ਉਹ ਖ਼ੁਦ ਵੀ ਨਿਰਭਉ ਹੋ ਜਾਂਦਾ ਹੈ। ਪ੍ਰਭੂ ਨਾਲ ਇੱਕਰੂਪਤਾ ਉਸ ਨੂੰ ਗੁਰੂ-ਕਿਰਪਾ ਨਾਲ ਪ੍ਰਾਪਤ ਹੁੰਦੀ ਹੈ। ਉਸ ਦੇ ਸਾਰੇ ਡਰ ਖ਼ਤਮ ਹੋ ਜਾਂਦੇ ਹਨ।

> ਨਾਮੇ ਹੀ ਹਮ ਨਿਰਭਉ ਭਏ ॥ ਨਾਮੇ ਆਵਨ ਜਾਵਨ ਰਹੇ ॥
> ਗੁਰਿ ਪੂਰੈ ਮੇਲੇ ਗੁਣਤਾਸ ॥ ਕਹੁ ਨਾਨਕ ਸੁਖਿ ਸਹਜਿ ਨਿਵਾਸੁ ॥੪॥੨॥੪॥
> (੮੬੩, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

> ਓਟਿ ਗਹੀ ਨਿਰਭਉ ਪਦੁ ਪਾਈਐ ॥ ਸਾਸਿ ਸਾਸਿ ਸੋ ਗੁਨ ਨਿਧਿ ਗਾਈਐ ॥੩॥
> (੩੯੫, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

> ਪੁਰਖ ਪਤੇ ਭਗਵਾਨ ਤਾ ਕੀ ਸਰਣਿ ਗਹੀ ॥ ਨਿਰਭਉ ਭਏ ਪਰਾਨ ਚਿੰਤਾ ਸਗਲ ਲਹੀ ॥
> (੪੫੮, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਨਿਰਭਉ ਭਏ ਖਸਮ ਰੰਗਿ ਰਾਤੇ ਜਮ ਕੀ ਤ੍ਰਾਸ ਬੁਝਾਏ ॥ ਨਾਨਕ ਦਾਸੁ ਸਦਾ ਸੰਗਿ ਸੇਵਕੁ ਤੇਰੀ ਭਗਤਿ ਕਰੰਉ ਲਿਵ ਲਾਏ ॥੩॥
(੫੭੩, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਨਿਰਭਉ ਭਏ ਹਿਰਦੈ ਨਾਮੁ ਵਸਿਆ ਅਪੁਨੇ ਸਤਿਗੁਰ ਕੈ ਮਨਿ ਭਾਣੇ ॥੩॥
(੬੧੪, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਨਿਰਭਉ ਭਏ ਸਦਾ ਸੁਖ ਮਾਣੇ ਨਾਨਕ ਹਰਿ ਗੁਣ ਗਾਇ ॥੨॥੧੭॥
(੬੭੫, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਰੋਗ ਸੋਗ ਦੁਖ ਜਰਾ ਮਰਾ ਹਰਿ ਜਨਹਿ ਨਹੀ ਨਿਕਟਾਨੀ ॥ ਨਿਰਭਉ ਹੋਇ ਰਹੇ ਲਿਵ ਏਕੈ ਨਾਨਕ ਹਰਿ ਮਨੁ ਮਾਨੀ ॥੨॥੧॥
(੭੧੧, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਅੰਤਰਜਾਮੀ ਕਰਣੈਹਾਰਾ ਸੋਈ ਖਸਮੁ ਹਮਾਰਾ ॥ ਨਿਰਭਉ ਭਏ ਗੁਰ ਚਰਣੀ ਲਾਗੇ ਇਕ ਰਾਮ ਨਾਮ ਆਧਾਰਾ ॥੨॥
(੬੦੯, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਨਿਰਭਉ ਭਏ ਸਗਲ ਭਉ ਮਿਟਿਆ ਰਾਖੇ ਰਾਖਨਹਾਰੇ ॥ ਐਸੀ ਦਾਤਿ ਤੇਰੀ ਪ੍ਰਭ ਮੇਰੇ ਕਾਰਜ ਸਗਲ ਸਵਾਰੇ ॥੩॥
(੩੮੩, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਜਿਨ ਨਿਰਭਉ ਜਿਨ ਹਰਿ ਨਿਰਭਉ ਧਿਆਇਆ ਜੀ ਤਿਨ ਕਾ ਭਉ ਸਭੁ ਗਵਾਸੀ ॥
(੧੧, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਨਿਰਭਉ ਜਪੈ ਸਗਲ ਭਉ ਮਿਟੈ ॥ ਪ੍ਰਭ ਕਿਰਪਾ ਤੇ ਪ੍ਰਾਣੀ ਛੁਟੈ ॥
(੨੯੩, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਭੈਅ ਕਾਰਣ ਪ੍ਰਵ੍ਰਿਤ ਹੋਇਆ ਸਾਧਕ ਹੁਣ ਨਿਰਭਉ ਹੋ ਕੇ ਨਿਵ੍ਰਿਤ ਹੋ ਗਿਆ ਹੈ।

ਸਹਜ ਤੇ ਆਨੰਦ ਦੀ ਅਵਸਥਾ ਆਪਣੇ ਯਤਨ ਨਾਲ ਪ੍ਰਾਪਤ ਨਹੀਂ ਹੁੰਦੀ। ਜਿਸ ਉੱਤੇ ਪ੍ਰਭੂ ਦੀ ਕਿਰਪਾ ਹੋਵੇ, ਉਹ ਹੀ ਇਹ ਅਵਸਥਾ ਪ੍ਰਾਪਤ ਕਰ ਸਕਦਾ ਹੈ।

ਰਾਖਨਹਾਰੇ ਪ੍ਰਭ ਪਿਆਰੇ ਮੁਝ ਤੇ ਕਛੂ ਨ ਹੋਆ ਹੋਨ ॥
ਸੂਖ ਸਹਜ ਆਨੰਦ ਨਾਨਕ ਕ੍ਰਿਪਾ ਤੇਰੀ ਤਰੈ ਭਉਨ ॥੩॥
(੪੫੮, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਸਹਜ ਦੀ ਅਵਸਥਾ ਵਿੱਚ ਟਿਕਿਆ ਸਾਧਕ ਆਮ ਇਨਸਾਨ ਵਾਂਗ ਸੰਸਾਰ ਵਿੱਚ ਵਿੱਚਰਦਾ ਰਹਿੰਦਾ ਹੈ, ਪਰ ਅੰਦਰੋਂ ਉਹ ਪ੍ਰਭੂ ਨਾਲ ਇੱਕ-ਰੂਪ ਹੋ ਚੁੱਕਾ ਹੁੰਦਾ ਹੈ।

ਬਾਣੀ ਨਾਮਦੇਉ ਜੀਉ ਕੀ ਰਾਮਕਲੀ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਆਨੀਲੇ ਕਾਗਦੁ ਕਾਟੀਲੇ ਗੂਡੀ ਆਕਾਸ ਮਧੇ ਭਰਮੀਅਲੇ ॥
ਪੰਚ ਜਨਾ ਸਿਉ ਬਾਤ ਬਤਊਆ ਚੀਤੁ ਸੁ ਡੋਰੀ ਰਾਖੀਅਲੇ ॥੧॥
ਮਨੁ ਰਾਮ ਨਾਮਾ ਬੇਧੀਅਲੇ ॥
ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ ॥੧॥ ਰਹਾਉ ॥
ਆਨੀਲੇ ਕੁੰਭੁ ਭਰਾਈਲੇ ਊਦਕ ਰਾਜ ਕੁਆਰਿ ਪੁਰੰਦਰੀਏ ॥
ਹਸਤ ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀਅਲੇ ॥੨॥
ਮੰਦਰੁ ਏਕੁ ਦੁਆਰ ਦਸ ਜਾ ਕੇ ਗਊ ਚਰਾਵਨ ਛਾਡੀਅਲੇ ॥

ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ ॥੩॥
ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ ॥
ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ ॥੪॥੧॥
(੯੭੨, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ) ।

ਉਸ ਦੇ ਕਰਮ ਹੁਣ ਆਪਣੇ ਲਈ ਨਹੀਂ ਹੁੰਦੇ, ਬਲਕਿ ਉਹ ਆਪਣੇ ਕਰਮ ਪ੍ਰਭੂ ਨੂੰ ਸਮਰਪਿਤ ਕਰ ਦਿੰਦਾ ਹੈ । ਉਸ ਦੇ ਕਰਮ ਧਰਮ, ਅਰਥ ਜਾਂ ਕਾਮ ਦੀ ਪੂਰਤੀ ਲਈ ਨਹੀਂ ਹੁੰਦੇ। ਉਹ ਨਿਸ਼ਕਾਮ ਕਰਮ ਕਰਦਾ ਹੈ। ਉਸ ਦੇ ਕਰਮ ਕਰਨ ਪਿੱਛੇ ਕੋਈ ਵੀ ਇੱਛਾ ਨਹੀਂ ਹੁੰਦੀ।

ਕਰਮ ਕਰਤ ਹੋਵੈ ਨਿਹਕਰਮ ॥
ਤਿਸੁ ਬੈਸਨੋ ਕਾ ਨਿਰਮਲ ਧਰਮ ॥
ਕਾਹੂ ਫਲ ਕੀ ਇਛਾ ਨਹੀ ਬਾਛੈ ॥
ਕੇਵਲ ਭਗਤਿ ਕੀਰਤਨ ਸੰਗਿ ਰਾਚੈ ॥
ਮਨ ਤਨ ਅੰਤਰਿ ਸਿਮਰਨ ਗੋਪਾਲ ॥
ਸਭ ਊਪਰਿ ਹੋਵਤ ਕਿਰਪਾਲ ॥
ਆਪਿ ਦ੍ਰਿੜੈ ਅਵਰਹ ਨਾਮੁ ਜਪਾਵੈ ॥
ਨਾਨਕ ਓਹੁ ਬੈਸਨੋ ਪਰਮ ਗਤਿ ਪਾਵੈ ॥੨॥
(੨੭੪, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਨੀਂਦ ਦੀ ਅਵਸਥਾ ਦਾ ਵਰਣਨ ਕਰਦਿਆਂ ਅਸੀਂ ਕਹਿ ਚੁੱਕੇ ਹਾਂ ਕਿ ਨੀਂਦ ਦੀ ਅਵਸਥਾ ਕੋਈ ਅਜਿਹੀ ਅਵਸਥਾ ਨਹੀਂ, ਜੋ ਹਮੇਸ਼ਾ ਇੱਕੋ ਜਿਹੀ ਰਹਿੰਦੀ ਹੋਵੇ। ਜੇ ਕੋਈ ਜੀਵ ੬ ਘੰਟੇ ਦੀ ਨੀਂਦ ਲੈਂਦਾ ਹੈ, ਤਾਂ ਇਨ੍ਹਾਂ ੬ ਘੰਟਿਆਂ ਦੌਰਾਨ ਉਹ ਨੀਂਦ ਤੇ ਸੁਪਨੇ ਦੀਆਂ ਵੱਖ-ਵੱਖ ਅਵਸਥਾਵਾਂ ਵਿੱਚੋਂ ਗੁਜ਼ਰਦਾ ਹੈ। ਪਹਿਲਾਂ ਉਹ ਕੱਚੀ ਨੀਂਦ ਦੀ ਅਵਸਥਾ ਵਿੱਚ ਜਾਂਦਾ ਹੈ। ਕੁੱਝ ਦੇਰ ਬਾਅਦ ਉਹ ਡੂੰਘੀ ਨੀਂਦ ਵਿੱਚ ਚਲਾ ਜਾਂਦਾ ਹੈ। ਉਸ ਮਗਰੋਂ ਉਹ ਕੱਚੀ ਨੀਂਦ ਵਿੱਚ ਆ ਜਾਂਦਾ ਹੈ। ਫਿਰ ਉਹ ਸੁਪਨੇ ਦੀ ਅਵਸਥਾ ਵਿੱਚੋਂ ਗੁਜ਼ਰਦਾ ਹੈ ਤੇ ਫਿਰ ਉਸ ਦੀ ਨੀਂਦ ਖੁੱਲ੍ਹ ਜਾਂਦੀ ਹੈ। ਇਹ ਇੱਕ ਚੱਕਰ (Cycle) ਹੈ। ਨੀਂਦ ਖੁੱਲ੍ਹਣ ਤੋਂ ਬਾਅਦ ਉਹ ਫਿਰ ਕੱਚੀ ਨੀਂਦ, ਫਿਰ ਗੂੜ੍ਹੀ ਨੀਂਦ, ਫਿਰ ਕੱਚੀ ਨੀਂਦ, ਫਿਰ ਸੁਪਨਾ ਤੇ ਫਿਰ ਨੀਂਦ ਟੁੱਟ ਜਾਣ ਦੀ ਅਵਸਥਾ ਦੇ ਇਸ ਚੱਕਰ ਵਿੱਚੋਂ ਬਾਰਬਾਰ ਲੰਘਦਾ ਰਹਿੰਦਾ ਹੈ। ਇੱਕ ੬ ਘੰਟੇ ਦੀ ਨੀਂਦ ਵਿੱਚ ਕੋਈ ਜੀਵ ਅਜਿਹੇ ੫ ਜਾਂ ੬ ਚੱਕਰਾਂ ਵਿੱਚੋਂ ਲੰਘ ਸਕਦਾ ਹੈ।

ਸਮਾਧੀ ਦੀ ਅਵਸਥਾ ਬਾਰੇ ਵੀ ਅਜਿਹਾ ਹੀ ਹੈ। ਸਮਾਧੀ ਦੀ ਅਵਸਥਾ ਦੌਰਾਨ ਸਾਧਕ ਸੰਪਰਗਿਆਤ ਸਮਾਧੀ ਤੋਂ ਵਿਵੇਕ-ਖਿਆਤੀ, ਵਿਵੇਕ-ਖਿਆਤੀ ਤੋਂ ਵਾਪਸ ਸੰਪਰਗਿਆਤ-ਸਮਾਧੀ, ਜਾਂ ਵਿਵੇਕ-ਖਿਆਤੀ ਤੋਂ ਅਸੰਪਰਗਿਆਤ-ਸਮਾਧੀ, ਅਸੰਪਰਗਿਆਤ ਸਮਾਧੀ ਤੋਂ ਵਾਪਸ ਵਿਵੇਕ-ਖਿਆਤੀ ਜਾਂ ਅਸੰਪਰਗਿਆਤ ਸਮਾਧੀ ਤੋਂ ਵਾਪਸ ਸੰਪਰਗਿਆਤ ਸਮਾਧੀ ਦੀ ਅਵਸਥਾ ਵਿੱਚ ਜਾਂਦਾ ਰਹਿੰਦਾ ਹੈ। ਇਸੇ ਦੌਰਾਨ ਕੋਈ ਸਾਧਾਰਣ ਸਾਧਕ ਨੀਂਦ ਜਾਂ ਜਾਗਰਤ ਦੀ ਅਵਸਥਾ ਵਿੱਚ ਵੀ ਆ ਸਕਦਾ ਹੈ, ਜਿੱਥੇ ਉਹ ਸਾਧਾਰਣ ਮਨੁੱਖ ਵਾਂਗ ਵਿਵਹਾਰ ਕਰਦਾ ਹੈ। ਇਹ ਜਾਗਰਤ ਅਵਸਥਾ ਹੀ ਅਜਿਹੇ ਸਾਧਕ ਦੀ ਸਥਾਈ ਅਵਸਥਾ ਹੈ, ਹਾਲਾਂਕਿ ਉਹ ਸਮਾਧੀ ਦੀ ਅਵਸਥਾ ਤਕ ਵੀ ਪੁੱਜਦਾ ਰਹਿੰਦਾ ਹੈ। ਪ੍ਰੰਤੂ, ਵੱਡੇ ਭਾਗਾਂ ਵਾਲਾ ਸਾਧਕ ਜਿਹੜੀ ਸਥਾਈ ਅਵਸਥਾ ਗ੍ਰਹਿਣ ਕਰਦਾ ਹੈ, ਉਹ ਸਹਜ ਸਮਾਧੀ ਦੀ ਅਵਸਥਾ ਹੈ। ਜਦੋਂ ਵੀ ਉਹ ਦੁਨੀਆਵੀ ਕਾਰ-ਵਿਵਹਾਰ ਕਰ ਰਿਹਾ ਪ੍ਰਤੀਤ ਹੁੰਦਾ ਹੈ, ਉਦੋਂ ਉਹ ਸਾਧਾਰਣ ਜਾਗਰਤ ਅਵਸਥਾ ਵਿੱਚ ਨਾ ਹੋ ਕੇ ਸਹਜ ਸਮਾਧੀ ਦੀ ਅਵਸਥਾ ਵਿੱਚ ਹੁੰਦਾ ਹੈ। ਅਜਿਹਾ ਸਾਧਕ ਹੀ ਜੀਵਨ ਮੁਕਤ ਆਖਿਆ ਜਾਂਦਾ ਹੈ। ਸਾਧਾਰਣ ਜੀਵ ਉਸ ਦੀ ਅਜਿਹੀ ਅਵਸਥਾ ਨੂੰ ਸਮਝ ਸਕਣ ਤੋਂ ਅਸਮਰਥ ਹੁੰਦਾ ਹੈ।

ਜੀਵਨ ਮੁਕਤੁ ਗੁਰਮੁਖਿ ਕੋ ਹੋਈ ॥
ਪਰਮ ਪਦਾਰਥੁ ਪਾਵੈ ਸੋਈ ॥
ਤ੍ਰੈ ਗੁਣ ਮੇਟੇ ਨਿਰਮਲੁ ਹੋਈ ॥
ਸਹਜੇ ਸਾਚਿ ਮਿਲੈ ਪ੍ਰਭੁ ਸੋਈ ॥੩॥

(੨੩੨, ਸ੍ਰੀ ਗੁਰੂ ਗ੍ਰੰਥ ਸਾਹਿਬ) ।

ਉਹ ਪਾਪ-ਪੁੰਨ ਦੇ ਬੰਧਨ ਤੋਂ ਮੁਕਤ ਹੋ ਜਾਂਦਾ ਹੈ। ਦੁੱਖ ਤੇ ਸੁੱਖ ਉਸ ਲਈ ਬਰਾਬਰ ਹੋ ਜਾਂਦੇ ਹਨ। ਸੋਨਾ ਤੇ ਮਿੱਟੀ ਉਸ ਲਈ ਇੱਕੋ-ਜਿਹੇ ਹੋ ਜਾਂਦੇ ਹਨ। ਉਹ ਆਨੰਦ ਦੀ ਐਸੀ ਅਵਸਥਾ ਵਿੱਚ ਪਹੁੰਚ ਜਾਂਦਾ ਹੈ, ਜੋ ਕਦੇ ਖ਼ਤਮ ਨਹੀਂ ਹੁੰਦੀ। ਐਸੀ ਅਵਸਥਾ ਨੂੰ ਵੀਚਾਰਵਾਨਾਂ ਨੇ ਕਈ ਨਾਮ ਦਿੱਤੇ ਹਨ। ਕੋਈ ਵੀ ਨਾਮ ਦੇ ਦਿੱਤਾ ਜਾਏ, ਕੋਈ ਫ਼ਰਕ ਨਹੀਂ ਪੈਂਦਾ। ਕੋਈ ਵੀ ਨਾਮ ਉਸ ਮਹਾਂਗਿਆਨੀ ਦਾ ਵਰਣਨ ਕਰਨ ਵਿੱਚ ਅਸਮਰਥ ਹੀ ਰਹੇਗਾ।

ਪ੍ਰਭ ਕੀ ਆਗਿਆ ਆਤਮ ਹਿਤਾਵੈ ॥
ਜੀਵਨ ਮੁਕਤਿ ਸੋਊ ਕਹਾਵੈ ॥
ਤੈਸਾ ਹਰਖੁ ਤੈਸਾ ਉਸੁ ਸੋਗੁ ॥
ਸਦਾ ਅਨੰਦੁ ਤਹ ਨਹੀ ਬਿਓਗੁ ॥
ਤੈਸਾ ਸੁਵਰਨੁ ਤੈਸੀ ਉਸੁ ਮਾਟੀ ॥
ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ ॥
ਤੈਸਾ ਮਾਨੁ ਤੈਸਾ ਅਭਿਮਾਨੁ ॥
ਤੈਸਾ ਰੰਕੁ ਤੈਸਾ ਰਾਜਾਨੁ ॥
ਜੋ ਵਰਤਾਏ ਸਾਈ ਜੁਗਤਿ ॥
ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ ॥੭॥
(੨੭੫, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਸਹਜ ਸਮਾਧੀ ਵਿੱਚ ਸਾਧਕ ਨਿਰੰਤਰ ਅਨਾਹਤ ਨਾਦ ਆਦਿ ਰਾਹੀਂ ਪ੍ਰਭੂ ਨਾਲ ਜੁੜਿਆ ਰਹਿੰਦਾ ਹੈ। ਉਹ ਤ੍ਰਿਗੁਣਾਤਮਕ ਚਿੱਤ ਦਾ ਪ੍ਰਯੋਗ ਇੱਕ ਔਜਾਰ ਵਜੋਂ ਕਰਦਾ ਰਹਿੰਦਾ ਹੈ। ਉਹ ਇਹ ਜਾਣਦਾ ਹੈ ਕਿ ਲੋਕ ਉਸ ਨੂੰ ਕਿਸੇ ਵਿਸ਼ੇਸ਼ ਨਾਮ, ਰੰਗ, ਨਸਲ, ਲਿੰਗ, ਜਾਂ ਸੰਪਰਦਾਇ ਆਦਿ ਨਾਲ ਸੰਬੰਧਿਤ ਸਮਝਦੇ ਹਨ, ਪਰ ਅੰਦਰੋਂ ਉਹ ਨਾਮ, ਰੰਗ, ਨਸਲ, ਲਿੰਗ, ਜਾਂ ਸੰਪਰਦਾਇ ਆਦਿ ਦੇ ਭੇਦ ਤੋਂ ਰਹਿਤ ਹੁੰਦਾ ਹੈ।

ਸਹਜ ਸਮਾਧੀ ਦੀ ਅਵਸਥਾ ਉਨ੍ਹਾਂ ਸਭ ਭਗਤਾਂ ਤੇ ਸੰਤਾਂ ਦੇ ਚਿੱਤ ਦੀ ਅਵਸਥਾ ਹੈ, ਜਿਨ੍ਹਾਂ ਨੇ ਸੰਸਾਰ ਦੇ ਵਿਸ਼ਿਆਂ ਨਾਲੋਂ ਪ੍ਰਭੂ-ਭਗਤੀ ਵੱਲ ਜ਼ਿਆਦਾ ਰੁਚੀ ਦਿਖਾਈ ਹੈ। ਮਹਾਂਰਿਸ਼ੀਆਂ ਤੇ ਗੁਰੂਆਂ ਦੇ ਉਹ ਵਚਨ, ਜੋ ਸਾਡੇ ਲਈ ਹਮੇਸ਼ਾ ਹੀ ਚਾਨਣ ਮੁਨਾਰੇ ਦਾ ਕੰਮ ਕਰਦੇ ਆਏ ਹਨ, ਉਦੋਂ ਉਚਾਰੇ ਗਏ ਸਨ, ਜਦੋਂ ਉਹ ਸਹਜ ਸਮਾਧੀ ਦੀ ਅਵਸਥਾ ਵਿੱਚ ਸਨ। ਉਹ ਵਚਨ ਕੋਈ ਸਾਧਾਰਣ ਕਵੀਆਂ ਦੇ ਵਚਨ ਨਹੀਂ ਹਨ।

ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ ॥ (੩੩੫, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਸਾਧਾਰਣ ਕਵੀਆਂ ਤੇ ਲੇਖਕਾਂ ਦੇ ਵਚਨ ਜਿਸ ਅਵਸਥਾ ਵਿੱਚ ਲਿਖੇ ਜਾਂ ਉਚਾਰੇ ਜਾਂਦੇ ਹਨ, ਉਹ ਜਾਗਰਤ ਦੀ ਸਾਧਾਰਣ ਅਵਸਥਾ ਹੁੰਦੀ ਹੈ। ਗੁਰੂਆਂ ਤੇ ਮਹਾਂਰਿਸ਼ੀਆਂ ਦੇ ਵਚਨ ਉਦੋਂ ਉਚਾਰੇ ਜਾਂ ਲਿਖੇ ਜਾਂਦੇ ਹਨ, ਜਦੋਂ ਉਹ ਸਹਜ ਸਮਾਧੀ ਦੀ ਅਵਸਥਾ ਵਿੱਚ ਵਿਚਰ ਰਹੇ ਹੁੰਦੇ ਹਨ।

**--0--**

## ਆਖ਼ਰੀ ਲਫ਼ਜ਼

ਤਰ੍ਹਾਂ-ਤਰ੍ਹਾਂ ਦੇ ਸੰਸਾਰਿਕ ਡਰਾਂ ਕਾਰਣ ਜੀਵ ਕਈ ਤਰ੍ਹਾਂ ਦੀਆਂ ਪ੍ਰਵ੍ਰਿਤੀਆਂ ਕਰਦਾ ਹੈ। ਧਾਰਮਿਕ ਕਰਮਾਂ ਵਿੱਚ ਪ੍ਰਵ੍ਰਿਤੀ ਵੀ ਬਹੁਤਾ ਕਰ ਕੇ ਡਰ ਕਾਰਣ ਹੀ ਹੁੰਦੀ ਹੈ ।

ਪ੍ਰਵ੍ਰਿਤੀ ਦਾ ਮੁੱਖ ਉਦੇਸ਼ ਗਿਆਨ ਦੀ ਪ੍ਰਾਪਤੀ ਹੀ ਹੋਣਾ ਚਾਹੀਦਾ ਹੈ। ਗਿਆਨ ਦੇ ਸਾਧਨ (ਪ੍ਰਮਾਣ) ਕਈ ਹਨ, ਪਰ ਸ਼ਬਦ ਦੀ ਆਪਣੀ ਮਹਾਨਤਾ ਹੈ। ਸਤਿਗੁਰੂ ਦੇ ਸ਼ਬਦ ਨੂੰ ਸੁਣ ਕੇ ਸਾਧਕ ਉਸ ਬਾਰੇ ਡੂੰਘਾਈ ਨਾਲ ਮਨਨ (ਵੀਚਾਰ) ਕਰਦਾ ਹੈ। ਗੁਰੂ ਦੇ ਸ਼ਬਦ ਅਨੁਸਾਰ ਆਪਣਾ ਜੀਵਨ ਬਤੀਤ ਕਰਦਾ ਹੋਇਆ, ਉਹ ਗੁਰੂ ਦੀ ਕਿਰਪਾ ਨਾਲ ਸਮਾਧੀ ਦੀ ਸਥਿੱਤੀ ਵਿੱਚ ਪੁੱਜਦਾ ਹੈ। ਸਮਾਧੀ ਤੋਂ ਪ੍ਰਾਪਤ ਗਿਆਨ ਹੀ ਸੱਚਾ ਗਿਆਨ ਹੈ।

ਧਨ-ਦੌਲਤ, ਸੰਸਾਰੀ ਦੋਸਤਾਂ, ਕਿਤਾਬੀ ਗਿਆਨ, ਤੇ ਹੋਰ ਸਭ ਪ੍ਰਕਾਰ ਦੇ ਦੁਨੀਆਵੀ ਤੇ ਦਿੱਬ ਵਿਸ਼ਿਆਂ ਪ੍ਰਤੀ ਉਸ ਦੇ ਮਨ ਵਿੱਚ ਕੋਈ ਖਿੱਚ ਨਹੀਂ ਰਹਿੰਦੀ। ਸ੍ਰੀ ਅਸ਼ਟਾਵਕਰ ਜੀ ਤੋਂ ਗਿਆਨ ਪ੍ਰਾਪਤ ਹੋਣ ਤੋਂ ਬਾਅਦ ਮਹਾਰਾਜ ਜਨਕ ਕਹਿ ਉੱਠਦੇ ਹਨ: -

क्व धनानि क्व मित्राणि क्व मे विषयदस्यव: ।
क्व शास्त्रम क्वच विज्ञानम यदा मे गलिता स्पृहा॥२॥ (२, अध्याय १४, शांति चतुष्टय प्रकरण, अष्टावक्र गीता)।

ਜਦੋਂ ਮੇਰੀ ਇੱਛਾ ਗਲ਼ ਗਈ (ਖ਼ਤਮ ਹੋ ਗਈ), ਤਾਂ (ਹੁਣ) ਮੇਰੇ ਲਈ ਧਨ ਆਦਿ ਕਿੱਥੇ? ਮਿੱਤਰ ਕਿੱਥੇ? ਵਿਸ਼ੇ (-ਵਿਕਾਰ) ਰੂਪੀ ਡਾਕੂ ਕਿੱਥੇ? ਸ਼ਾਸਤਰ ਕਿੱਥੇ? ਤੇ, ਵਿਗਿਆਨ ਕਿੱਥੇ? (੨, ਅਧਿਆਏ ੧੪, ਅਸ਼ਟਾਵਕਰ ਗੀਤਾ)।

ਮੁਕਤੀ ਦੀ ਇੱਛਾ ਵੀ ਉਦੋਂ ਤੱਕ ਹੀ ਰਹਿੰਦੀ ਹੈ, ਜਦ ਤਕ ਜੀਵ ਤ੍ਰਿਗੁਣ ਦੇ ਬੰਧਨ ਵਿੱਚ ਜਕੜਿਆ ਹੋਇਆ ਮਹਿਸੂਸ ਕਰਦਾ ਹੈ । ਆਤਮਬੋਧ ਹੋਣ ਅਤੇ ਤ੍ਰਿਗੁਣ ਪ੍ਰਤੀ ਤ੍ਰਿਸ਼ਨਾ ਖ਼ਤਮ ਹੋਣ ਨਾਲ ਜਿਗਿਆਸੂ ਵੈਰਾਗ ਦੀ ਅਜਿਹੀ ਸਥਿੱਤੀ ਵਿੱਚ ਪੁੱਜਦਾ ਹੈ, ਜਿੱਥੇ ਉਹ ਮੁਕਤੀ ਦੀ ਇੱਛਾ ਵੀ ਤਿਆਗ ਦਿੰਦਾ ਹੈ ।

ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ ॥ (੫੩੪, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

विज्ञाते साक्षिपुरुषे परमात्मनि चेश्वरे।
नै राश्ये बंध मोक्षे च न चिंता मुक्तये मम॥३॥
(३, अध्याय १४, शांति चतुष्टय प्रकरण, अष्टावक्र गीता)।

ਸਾਕਸ਼ੀ-ਪੁਰਖ (ਆਤਮਾ), ਪਰਮਾਤਮਾ ਤੇ ਈਸ਼ਵਰ ਨੂੰ ਜਾਣਨ ਤੋਂ ਬਾਅਦ, ਮੈਂ ਆਸ਼ਾਹੀਣ ਤੇ ਬੰਧਨ ਤੋਂ ਮੁਕਤ ਹਾਂ । ਇਸਲਈ ਮੈਨੂੰ ਮੁਕਤੀ ਦੀ ਚਿੰਤਾ ਨਹੀਂ । (੩, ਅਧਿਆਏ ੧੪, ਅਸ਼ਟਾਵਕਰ ਗੀਤਾ)।

ਜੀਵਨ-ਮੁਕਤ ਦੇ ਮਨ ਵਿੱਚ ਕੋਈ ਇੱਛਾ ਨਹੀਂ ਰਹਿੰਦੀ । ਜਦੋਂ ਕੋਈ ਇੱਛਾ ਹੀ ਨਹੀਂ ਰਹਿੰਦੀ, ਤਾਂ ਇੱਛਾ ਪੂਰੀ ਨਾ ਹੋਣ ਦਾ ਕੋਈ ਡਰ ਵੀ ਨਹੀਂ ਰਹਿੰਦਾ । ਨਿਰਭਉ ਪ੍ਰਭੂ ਦੀ ਯਾਦ ਵਿੱਚ ਜੁੜਿਆ ਅਜਿਹਾ ਗਿਆਨੀ ਖ਼ੁਦ ਵੀ ਨਿਰਭਉ ਅਵਸਥਾ ਪ੍ਰਾਪਤ ਕਰ ਲੈਂਦਾ ਹੈ ।

ਜਿਨ ਨਿਰਭਉ ਜਿਨ ਹਰਿ ਨਿਰਭਉ ਧਿਆਇਆ ਜੀ ਤਿਨ ਕਾ ਭਉ ਸਭੁ ਗਵਾਸੀ ॥
(੧੧, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਨਿਰਭਉ ਹੋਇ ਰਹੇ ਲਿਵ ਏਕੈ ਨਾਨਕ ਹਰਿ ਮਨੁ ਮਾਨੀ ॥੨॥੧॥
(੭੧੧, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)।

ਭੈਅ ਕਾਰਣ ਪ੍ਰਵ੍ਰਿਤ ਹੋਇਆ ਸਾਧਕ ਹੁਣ ਨਿਰਭਉ ਹੋ ਕੇ ਨਿਵ੍ਰਿਤ ਹੋ ਗਿਆ ਹੈ ।

**--0--**